ੴ ਸਤਿਗੁਰ ਪ੍ਰਸਾਦਿ॥

ਅੰਮ੍ਰਿਤੁ ਰਸੁ ਪੀਵਹੁ ਪ੍ਰਭ ਪਿਆਰੀ

# ਅੰਮ੍ਰਿਤ ਰਸ

ਭਾਗ ਪਹਿਲਾ

ਦਮਦਮੀ ਟਕਸਾਲ

# ਅੰਮ੍ਰਿਤ ਰਸ

ਅਰਥਾਤ

## ਸ੍ਰੀ ਬਾਰਹ ਮਾਹਾ ਅਤੇ ਹੁਕਮਨਾਮਿਆਂ ਦੀ ਵਿਆਖਿਆ ਸਹਿਤ ਵਿਚਾਰ

## ਭਾਗ ਪਹਿਲਾ


*ਲੇਖਕ :*

ਸ੍ਰੀ ਮਾਨ ੧੦੮ ਸੰਤ, ਮਹਾਂਪੁਰਖ, ਪੂਰਨ ਗੁਰਸਿੱਖ, ਪੂਰਨ ਬ੍ਰਹਮ ਗਿਆਨੀ,
ਬ੍ਰਹਮ ਵਿਦਿਆ ਦੇ ਦਾਤੇ, ਦਮਦਮੀ ਟਕਸਾਲ ਦੇ ੧੨ਵੇਂ ਮੁਖੀ,
**ਸਚਖੰਡ ਵਾਸੀ ਬਾਬਾ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂਵਾਲਿਆਂ**
ਦਾ ਵਿਦਿਆਰਥੀ

**ਗਿਆਨੀ ਸੁਰਜੀਤ ਸਿੰਘ 'ਸੋਧੀ'**






*ਪ੍ਰਕਾਸ਼ਕ :*

**ਦਾਸਨਿ ਦਾਸ ਠਾਕਰ ਸਿੰਘ 'ਖ਼ਾਲਸਾ'**
ਦਮਦਮੀ ਟਕਸਾਲ, ਜਥਾ ਭਿੰਡਰਾਂ,
ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼,
ਮਹਿਤਾ, ਸ੍ਰੀ ਅੰਮ੍ਰਿਤਸਰ।

ਸੰਮਤ ਨਾਨਕਸ਼ਾਹੀ—੫੨੭
ਸੰਮਤ ਖ਼ਾਲਸਾ—੨੯੮
੧ ਭਾਦਰੋਂ ਸੰਮਤ ੨੦੫੩ ਬਿਕ੍ਰਮੀ, ਮੁਤਾਬਿਕ ੧੬ ਅਗਸਤ, ੧੯੯੬ ਈ:
ਨੂੰ
ਦਮਦਮੀ ਟਕਸਾਲ ਦੇ ਤੇਰ੍ਹਵੇਂ ਮੁਖੀ
ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਭਿੰਡਰਾਂਵਾਲਿਆਂ
ਦੀ ੧੯ਵੀਂ ਬਰਸੀ ਸਮੇਂ
ਇਹ ਪੋਥੀ ਪਹਿਲੀ ਵਾਰ ਪ੍ਰਕਾਸ਼ਤ ਹੋਈ।

ਪਹਿਲੀ ਵਾਰ ਅਗਸਤ ੧੯੯੬
ਦੂਜੀ ਵਾਰ ਜੁਲਾਈ ੧੯੯੮

ਭੇਟਾ ੧੦੦ ਰੁਪਏ



*ਪ੍ਰਕਾਸ਼ਕ :*
**ਦਾਸਨਿ ਦਾਸ ਠਾਕਰ ਸਿੰਘ 'ਖ਼ਾਲਸਾ'**
ਦਮਦਮੀ ਟਕਸਾਲ, ਜਥਾ ਭਿੰਡਰਾਂ,
ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼,
ਮਹਿਤਾ, ਸ੍ਰੀ ਅੰਮ੍ਰਿਤਸਰ।

*ਪ੍ਰਿੰਟਰ :*
ਪ੍ਰਿੰਟਵੈੱਲ, ੧੪੬, ਇੰਡ. ਫੋਕਲ ਪੁਆਇੰਟ, ਸ੍ਰੀ ਅੰਮ੍ਰਿਤਸਰ।

# ਸਮਰਪਣ

ਪਰਮ ਸਤਿਕਾਰ ਯੋਗ, ਸਵੱਛ ਆਤਮਾ, ਦੀਰਘ ਵਿਚਾਰ, ਉੱਜਲ ਦੀਦਾਰ,
ਨਿਰਮਲ ਆਚਾਰ, ਰਹਿਤ ਮਰਿਆਦਾ ਵਿਚ ਪ੍ਰਪੱਕ, ਨਾਮ ਬਾਣੀ ਦੇ ਰਸੀਏ,
ਦ੍ਰਿੜ੍ਹ ਵਿਸ਼ਵਾਸੀ, ਜਤੀ ਸਤੀ, ਸਿਰਲੱਥ ਯੋਧੇ,
ਸੰਤ ਸਿਪਾਹੀ, ਕਹਿਣੀ ਤੇ ਕਰਨੀ ਦੇ ਪੂਰੇ,
ਦਮਦਮੀ ਟਕਸਾਲ ਦੇ ਪਹਿਲੇ ਮੁਖੀ

**ਸ਼ਹੀਦ ਬਾਬਾ ਦੀਪ ਸਿੰਘ ਜੀ**

ਨੂੰ

ਜਿਨ੍ਹਾਂ ਨੂੰ ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ
ਵੱਲੋਂ ਅਰਥਾਂ ਦੀ ਟਕਸਾਲ ਚਲਾਉਣ ਅਤੇ
ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ
ਪਵਿੱਤਰ ਚਾਰ ਸਰੂਪ ਹੱਥੀਂ ਲਿਖਣ
ਦਾ ਸੁਭਾਗ ਪ੍ਰਾਪਤ ਹੋਇਆ।

੧ੴ ਸਤਿਗੁਰ ਪ੍ਰਸਾਦਿ॥

# ਤਤਕਰਾ


| ਲੜੀ ਨੰ: | ਸਿਰਲੇਖ | | ਪੰਨਾ |
|---|---|---|---|
| (ੳ) | | ਆਦਿ ਅੰਗ | |
| ੧. | ਮੰਗਲ | | ੧ |
| ੨. | ਬਾਰਹ ਮਾਹਾ ਉਥਾਨਕਾ | | ੧੩ |
| ੩. | ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥ | [੧੩੩] | ੧੭ |
| ੪. | ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ॥ | [੧੩੩] | ੨੩ |
| ੫. | ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥ | [੧੩੩] | ੩੪ |
| ੬. | ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ॥ | [੧੩੪] | ੪੪ |
| ੭. | ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥ | [੧੩੪] | ੪੯ |
| ੮. | ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ॥ | [੧੩੪] | ੫੮ |
| ੯. | ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥ | [੧੩੪] | ੬੭ |
| ੧੦. | ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ॥ | [੧੩੪] | ੮੫ |
| ੧੧. | ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥ | [੧੩੫] | ੯੪ |
| ੧੨. | ਮੰਘਿਰਿ ਮਾਹਿ ਸੁਹੰਦੀਆ ਹਰਿ ਪਿਰ ਸੰਗਿ ਬੈਠੜੀਆਹ॥ | [੧੩੫] | ੧੦੨ |
| ੧੩. | ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ॥ | [੧੩੫] | ੧੧੦ |
| ੧੪. | ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥ | [੧੩੫] | ੧੨੫ |
| ੧੫. | ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥ | [੧੩੬] | ੧੩੯ |
| ੧੬. | ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ॥ | [੧੩੬] | ੧੪੭ |
| ੧੭. | ਨਾਮ ਜਪਣ ਦੀ ਜੁਗਤੀ | | ੧੫੧ |
| (ਅ) | **ਸ੍ਰੀ ਮੁਖਵਾਕ** | | |
| ੧. | ਹਰਿ ਕੀ ਗਤਿ ਨਹਿ ਕੋਊ ਜਾਨੈ॥ | [੫੩੭] | ੧੬੧ |
| ੨. | ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ॥ | [੫੯੫] | ੧੭੪ |
| ੩. | ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ॥ | [੫੯੭] | ੧੮੧ |
| ੪. | ਸੇਵਕ ਸੇਵ ਕਰਹਿ ਸਭਿ ਤੇਰੀ ਜਿਨ ਸਬਦੈ ਸਾਦੁ ਆਇਆ॥ | [੫੯੯] | ੧੯੪ |
| ੫. | ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ॥ | [੬੦੧] | ੨੦੭ |
| ੬. | ਬਿਨੁ ਸਤਿਗੁਰ ਸੇਵੇ ਬਹੁਤਾ ਦੁਖੁ ਲਾਗਾ ਜੁਗ ਚਾਰੇ ਭਰਮਾਈ॥ | [੬੦੩] | ੨੧੮ |
| ੭. | ਆਪੇ ਕੰਡਾ ਆਪਿ ਤਰਾਜੀ ਪ੍ਰਭਿ ਆਪੇ ਤੋਲਿ ਤੋਲਾਇਆ॥ | [੬੦੫] | ੨੨੮ |
| ੮. | ਅਚਰੁ ਚਰੈ ਤਾ ਸਿਧਿ ਹੋਈ ਸਿਧੀ ਤੇ ਬੁਧਿ ਪਾਈ॥ | [੬੦੭] | ੨੩੮ |
| ੯. | ਗੁਰੁ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ॥ | [੬੦੯] | ੨੪੬ |
| ੧੦. | ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰਹਾਈ॥ | [੬੧੧] | ੨੬੭ |

| ਲੜੀ ਨੰ: | ਸਿਰਲੇਖ | | ਪੰਨਾ |
|---|---|---|---|
| ੧੧. | ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ॥ | [੬੧੩] | ੨੭੫ |
| ੧੨. | ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੁਖ ਬਿਨਸੇ ਸੁਖੁ ਪਾਇਆ॥ | [੬੧੫] | ੨੮੭ |
| ੧੩. | ਬਿਨਸੈ ਮੋਹੁ ਮੇਰਾ ਅਰੁ ਤੇਰਾ ਬਿਨਸੈ ਅਪਨੀ ਧਾਰੀ॥੧॥ | [੬੧੬] | ੨੯੫ |
| ੧੪. | ਅਬਿਨਾਸੀ ਜੀਅਨ ਕੋ ਦਾਤਾ ਸਿਮਰਤ ਸਭ ਮਲੁ ਖੋਈ॥ | [੬੧੭] | ੩੦੫ |
| ੧੫. | ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ॥ | [੬੧੯] | ੩੧੫ |
| ੧੬. | ਗੁਰਿ ਪੂਰੈ ਕਿਰਪਾ ਧਾਰੀ॥ ਪ੍ਰਭਿ ਪੂਰੀ ਲੋਚ ਹਮਾਰੀ॥ | [੬੨੧] | ੩੨੯ |
| ੧੭. | ਗੁਰਿ ਪੂਰੈ ਚਰਨੀ ਲਾਇਆ॥ ਹਰਿ ਸੰਗਿ ਸਹਾਈ ਪਾਇਆ॥ | [੬੨੩] | ੩੩੫ |
| ੧੮. | ਦਹਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ॥ | [੬੨੪] | ੩੪੬ |
| ੧੯. | ਰਾਮਦਾਸ ਸਰੋਵਰਿ ਨਾਤੇ॥ ਸਭਿ ਉਤਰੇ ਪਾਪ ਕਮਾਤੇ॥ | [੬੨੫] | ੩੫੭ |
| ੨੦. | ਅਪਨਾ ਗੁਰੂ ਧਿਆਏ॥ ਮਿਲਿ ਕੁਸਲ ਸੇਤੀ ਘਰਿ ਆਏ॥ | [੬੨੭] | ੩੬੫ |
| ੨੧. | ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥ | [੬੩੩] | ੩੭੪ |
| ੨੨. | ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥ | [੬੪੧] | ੩੯੪ |
| (ੲ) | ਸਾਖੀਆਂ | | |
| ੧. | ਹੰਸ ਤੇ ਡੱਡੂ ਦੀ | | ੨੭ |
| ੨. | ਓਥੈ ਅੰਮ੍ਰਿਤੁ ਵੰਡੀਐ | | ੩੪ |
| ੩. | ਅਬ ਕਿਆ ਕਰਹਿ ਪਰਾਨੀ॥ | | ੭੮ |
| ੪. | ਭਰੋਸੇ ਦੀ | | ੮੩ |
| ੫. | ਸੱਚੇ ਪ੍ਰੇਮ ਦੀ | | ੮੬ |
| ੬. | ਦਿਬਿਓ ਦਾਸ ਦੀ ਲੜਕੀ ਦੀ | | ੯੫ |
| ੭. | ਜਾਨੀ ਫ਼ਕੀਰ ਦੀ | | ੧੨੩ |
| ੮. | ਰਿਖੀ ਅਤੇ ਹਰਨ ਦੀ | | ੧੨੯ |
| ੯. | ਪੰਜ ਸਵਾਲ ਕਰਨ ਵਾਲੇ ਲੋਭੀ ਪੰਡਿਤ ਦੀ | | ੧੩੦ |
| ੧੦. | ਨਾਮੇ ਕੀ ਵਡਿਆਈ॥ | | ੧੩੪ |
| ੧੧. | ਯੁਧਿਸ਼ਟਰ ਦੀ | | ੧੩੫ |
| ੧੨. | ਸੋਟੀ ਹਰੀ ਹੋਣ ਦੀ | | ੧੩੫ |
| ੧੩. | ਰਹਿਬਾਂ ਦੀ | | ੧੩੫ |
| ੧੪. | ਸੇਵੜੇ ਦੀ | | ੧੩੭ |
| ੧੫. | ਗੁਰਮਤਿ ਅਨੁਸਾਰ ਦਇਆ | | ੧੩੭ |
| ੧੬. | ਜੈ ਤੇ ਵਿਜੈ ਦੀ | | ੧੬੫ |
| ੧੭. | ਭੂਮੀਆਂ ਚੋਰ ਅਤੇ ਰਾਜੇ ਦੀ | | ੧੭੦ |
| ੧੮. | ਨਾਰਦ ਮੁਨੀ ਦੀ | | ੧੭੨ |
| ੧੯. | ਭਾਈ ਗੜ੍ਹੀਆ ਜੀ ਦੀ | | ੧੭੫ |
| ੨੦. | ਫ਼ਕੀਰਾਂ ਦੀ | | ੧੮੨ |
| ੨੧. | ਪਠਾਨ ਦੀ | | ੧੮੨ |

| ਲੜੀ ਨੰ: | ਸਿਰਲੇਖ | ਪੰਨਾ |
|---|---|---|
| ੨੨. | ਸ਼ੱਕਰ ਖੋਰ ਕੀੜੇ ਦੀ | ੧੮੩ |
| ੨੩. | ਮੂਸੇ ਪੈਗੰਬਰ ਦੀ | ੧੮੪ |
| ੨੪. | ਸੰਤੋਖੀ ਸੰਤ ਦੀ | ੧੮੫ |
| ੨੫. | ਬੇਮੁਖ ਪੁਰਸ਼ਾਂ ਦੀ | ੧੯੦ |
| ੨੬. | ਸੇਵਾ ਬਿਨਾ ਮੁਰਦਾ | ੧੯੭, ੨੯੩ |
| ੨੭. | ਚੋਰ ਦੀ | ੨੧੬ |
| ੨੮. | ਹਮਰਾ ਠਾਕੁਰੁ ਸਭ ਤੇ ਊਚਾ | ੨੨੦ |
| ੨੯. | ਭਗਤ ਛੱਜੂ ਅਤੇ ਮਜ਼ਦੂਰਾਂ ਦੀ | ੨੩੯ |
| ੩੦. | ਕਾਂਸ਼ੀ ਦੇ ਪੰਡਿਤਾਂ ਦੀ | ੨੪੦ |
| ੩੧. | ਖਡੂਰ ਦੇ ਜੱਟਾਂ ਦੀ | ੨੫੨ |
| ੩੨. | ਅਧੂਰੇ ਗੁਰੂ ਦੀ | ੨੫੮ |
| ੩੩. | ਭਗਤ ਫ਼ਰੀਦ ਜੀ ਦੀ | ੨੭੧ |
| ੩੪. | ਭੁੱਖੇ ਬਘਿਆੜ ਦੀ | ੨੮੨ |
| ੩੫. | ਮੋਹ ਵਿਚ ਫਸੇ ਬੁੱਢੇ ਦੀ | ੨੮੬ |
| ੩੬. | ਜੌਹਰੀ ਦੀ | ੨੯੯ |
| ੩੭. | ਚੇਲੇ ਪਰਖਣ ਦੀ | ੩੦੨ |
| ੩੮. | ਗੁਰਬਾਣੀ ਲਿਖਾਉਣ ਦੀ | ੩੧੫ |
| ੩੯. | ਭੇਖਧਾਰੀ ਵਿਸ਼ਨੂੰ ਦੀ | ੩੨੩ |
| ੪੦. | ਭੰਗੀ ਦੇ ਨਾਮ ਵਿਚ ਜੁੜਨ ਦੀ | ੩੨੪ |
| ੪੧. | ਭਗਤਿ ਵਛਲੁ ਜਗਿ ਬਿਰਦ ਸਦਾਇਆ॥ | ੩੨੮ |
| ੪੨. | ਤੁਲਸਾਂ ਦਾਸੀ ਦੀ | ੩੩੬ |
| ੪੩. | ਭਾਈ ਸਾਈਂਦਾਸ ਤੇ ਬੀਬੀ ਰਾਮੋ ਜੀ ਦੀ | ੩੩੭ |
| ੪੪. | ਭਾਈ ਕੀਰਤੀਏ ਦੇ ਰਿੱਛ ਬਣੇ ਪਿਤਾ ਦੀ | ੩੩੭ |
| ੪੫. | ਦੇਵੀ ਦਾਸ ਦੀ | ੩੩੯ |
| ੪੬. | ਦਸਮ ਪਿਤਾ ਨੇ ਕਾਂ ਦਾ ਬੱਚਾ ਮਰਵਾਉਣਾ | ੩੩੯ |
| ੪੭. | ਤਿੰਨ ਚਾਲੀਸੇ ਕੱਟਣ ਦੀ | ੩੫੪ |
| ੪੮. | ਬੀਬੀ ਰਾਜ ਕੌਰ ਦੀ | ੩੫੯ |
| ੪੯. | ਕੱਥੂ ਤੇਲੀ ਦੀ | ੩੬੩ |
| ੫੦. | ਇਕ ਘੜੀ ਨਾਮ ਜਪੇ ਦਾ ਫਲ | ੩੬੯ |
| ੫੧. | ਗੋਪੀਆਂ ਤੇ ਨਾਰਦ ਮੁਨੀ ਦੀ | ੩੭੦ |
| ੫੨. | ਮੰਕਨ ਰਿਖੀ ਦੀ | ੩੮੨ |
| ੫੩. | ਠੱਗਾਂ ਨੂੰ ਸਿੱਧੇ ਰਸਤੇ ਪਾਉਣ ਦੀ | ੩੮੮ |
| ੫੪. | ਮਛੰਦਰ ਨਾਥ ਦੀ | ੩੯੪ |
| ੫੫. | ਫੁੱਲਾਂ ਦੀ ਸੇਜ 'ਤੇ ਸੌਣ ਵਾਲੀ ਗੋਲੀ ਦੀ | ੩੯੮ |

# ਸਨਿਮਰ ਬੇਨਤੀ

ਇਹ ਟੀਕਾ ਵਿਦਵਾਨਾਂ ਵਾਸਤੇ ਨਹੀਂ, ਅਨਜਾਣ ਵਿਦਿਆਰਥੀਆਂ ਵਾਸਤੇ ਇਕ ਨਿੱਕਾ ਜਿਹਾ ਉਪਰਾਲਾ ਹੈ। ਕਈ ਸਾਖੀਆਂ ਅਤੇ ਪ੍ਰਮਾਣ ਬਾਰ-ਬਾਰ ਤਾਂ ਲਾਏ ਹਨ ਕਿ ਅਨਜਾਣ ਵਿਦਿਆਰਥੀ ਨੇ ਜਿਸ ਸ਼ਬਦ ਦੀ ਕਥਾ ਕਰਨੀ ਹੋਵੇ, ਸਮਾਂ ਪੂਰਾ ਕਰਨ ਵਾਸਤੇ ਉਸਨੂੰ ਢੁੱਕਵੇਂ ਪ੍ਰਮਾਣ ਅਤੇ ਸਾਖੀਆਂ ਉਸੇ ਸ਼ਬਦ ਵਿਚੋਂ ਹੀ ਮਿਲ ਸਕਣ, ਹੋਰ ਪੱਤਰੇ ਨਾ ਫਰੋਲਣੇ ਪੈਣ। ਜਿੰਨੀ ਕੁ ਸਤਿਗੁਰੂ ਜੀ ਨੇ ਸੋਝੀ ਬਖ਼ਸ਼ੀ, ਇਸ ਦੂਜੀ ਐਡੀਸ਼ਨ ਵਿਚ ਸੁਧਾਈ ਅਤੇ ਸ਼ਬਦਾਂ ਦਾ ਵਾਧਾ ਕੀਤਾ ਹੈ। ਦਾਸ ਦੀ ਤੁੱਛ ਬੁੱਧੀ ਹੋਣ ਕਰਕੇ ਅਨੇਕਾਂ ਤਰੁੱਟੀਆਂ ਰਹੀਆਂ ਹੋਣਗੀਆਂ, ਪਾਠਕ ਜਨ ਕਿਰਪਾ ਕਰਕੇ ਖ਼ਿਮਾਂ ਬਖ਼ਸ਼ਣ।

ਦਾਸ, ਗਿਆਨੀ ਜਤਿੰਦਰ ਸਿੰਘ ਜੀ ਦਾ ਅਤਿਅੰਤ ਧੰਨਵਾਦੀ ਹੈ, ਜਿਨ੍ਹਾਂ ਨੇ ਇਸ ਪੋਥੀ ਦੀ ਸੁਧਾਈ ਕਰਵਾਉਣ ਦੀ ਅਤੇ ਪਰੂਫ਼ ਪੜ੍ਹਣ ਦੀ ਅਣਥੱਕ ਸੇਵਾ ਕੀਤੀ ਹੈ। ਸਤਿਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਅਰਦਾਸ ਹੈ; ਕਿਰਪਾ ਕਰਕੇ ਗਿਆਨੀ ਜਤਿੰਦਰ ਸਿੰਘ ਜੀ ਨੂੰ ਗੁਰਮਤਿ ਦਾ ਹੋਰ ਸਾਹਿਤ ਲਿਖਣ-ਲਿਖਵਾਉਣ ਅਤੇ ਗੁਰਬਾਣੀ ਦੀ ਕਥਾ ਕਰਨ ਦੀ ਵੱਧ ਤੋਂ ਵੱਧ ਸਮਰੱਥਾ ਬਖ਼ਸ਼ਣ।

*—ਗੁਰੂ ਪੰਥ ਦਾ ਦਾਸ*

**ਗਿਆਨੀ ਸੁਰਜੀਤ ਸਿੰਘ ਸੋਧੀ**
ਦਮਦਮੀ ਟਕਸਾਲ (ਜਥਾ ਭਿੰਡਰਾਂ),
ਮਹਿਤਾ।

ਮਿਤੀ : ੪-੫-੧੯੯੮

# ਦੋ ਸ਼ਬਦ

ਪੰਜਾਬੀ ਸਾਹਿਤ ਵਿਚ 'ਬਾਰਹਮਾਹਾ' ਕਾਵਿ ਰੂਪ ਵਿਚ ਵਿਸ਼ੇਸ਼ ਥਾਂ ਰੱਖਦਾ ਹੈ। ਭਾਵੇਂ ਦੋਹਰੇ, ਸੱਦ, ਸ਼ੀਹਰਫੀ ਆਦਿ ਸਾਡੇ ਪੰਜਾਬੀ ਪੁਰਾਣੇ ਸਾਹਿਤ ਵਿਚ ਪ੍ਰਚੱਲਤ ਸਨ, ਪਰ ਸਾਡੇ ਗੁਰੂ ਸਾਹਿਬਾਨਾਂ ਨੇ ਬਾਰਹਮਾਹਾ ਨੂੰ ਆਪਣੀ ਪਵਿੱਤਰ ਗੁਰਬਾਣੀ ਵਿਚ ਵਿਸ਼ੇਸ਼ ਥਾਂ ਦਿੱਤੀ, ਤੁਖਾਰੀ ਰਾਗ ਵਿਚ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਤੁਖਾਰੀ ਰਾਗ ਦਾ ਉਚਾਰਿਆ ਹੋਇਆ ਬਾਰਹਮਾਹਾ ਜਗਿਆਸੂ ਦੀ ਪ੍ਰਮੇਸ਼ਰ ਪ੍ਰਤੀ ਬਿਹਬਲਤਾ ਨੂੰ ਬਿਆਨ ਕਰਦਾ ਹੈ। ਯਥਾ:—

*'ਪ੍ਰਿਅ ਬਾਝੁ ਦੁਹੇਲੀ ਕੋਇ ਨ ਬੇਲੀ ਗੁਰਮੁਖਿ ਅੰਮ੍ਰਿਤੁ ਪੀਵਾਂ ॥*
*ਰਚਨਾ ਰਾਚਿ ਰਹੇ ਨਿਰੰਕਾਰੀ ਪ੍ਰਭ ਮਨਿ ਕਰਮ ਸੁਕਰਮਾ ॥*
*ਨਾਨਕ ਪੰਥੁ ਨਿਹਾਲੇ ਸਾ ਧਨ ਤੂ ਸੁਣਿ ਆਤਮ ਰਾਮਾ ॥੧॥'*

[ਅੰਗ—੧੧੦੭]

ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਪਵਿੱਤਰ ਰਸਨਾ ਤੋਂ ਉਚਾਰੇ ਹੋਏ ਗ੍ਰੰਥ, ਦਸਮ ਗ੍ਰੰਥ ਦੇ ਅੰਗ ੩੫੭ 'ਤੇ ਕ੍ਰਿਸ਼ਨਾ ਅਵਤਾਰ ਵਿਚ ਦਰਜ 'ਬਾਰਹਮਾਹਾ' ਤੋਂ ਇਸ ਗੱਲ ਦੀ ਪੁਸ਼ਟੀ ਹੋ ਜਾਂਦੀ ਹੈ ਕਿ ਬਾਰਹਮਾਹ ਕਾਵਿ ਪ੍ਰੰਪਰਾ ਦਾ ਇਕ ਪ੍ਰਾਚੀਨ ਅੰਗ ਹੈ।

ਸੰਪ੍ਰਦਾਈ ਵਿਦਵਾਨਾਂ ਅਨੁਸਾਰ ਚੇਤ ਮਹੀਨੇ ਦੀ ਸੰਗਰਾਂਦ ਵਾਲੇ ਦਿਨ ਜੋ ਵਿਦਵਾਨ ਗੁਰੂ ਦਰਬਾਰ ਵਿਚ ਕਥਾ ਕਰਨ ਲਈ ਆਉਂਦਾ, ਉਹ ਨਾ ਆਇਆ ਤਾਂ ਬਾਬਾ ਬੁੱਢਾ ਜੀ ਅਤੇ ਹੋਰ ਗੁਰਮੁਖ ਪਿਆਰਿਆਂ ਨੇ ਸਤਿਗੁਰੂ ਪੰਚਮ ਪਾਤਸ਼ਾਹ ਜੀ ਨੂੰ ਬੇਨਤੀ ਕੀਤੀ ਕਿ ਸਤਿਗੁਰੂ ਪਾਤਸ਼ਾਹ ਆਪ ਕਿਰਪਾ ਕਰੋ, ਜਿਥੇ ਸਾਨੂੰ ਆਪ ਜੀ ਨੇ ਹੋਰ ਕਰਮ ਕਾਂਡਾਂ ਤੋਂ ਕਿਰਪਾ ਕਰਕੇ ਬਚਾਇਆ ਹੈ, ਉਥੇ ਆਪ ਜੀ ਸਾਨੂੰ ਇਹਨਾਂ ਦਿਹਾੜਿਆਂ ਨੂੰ ਦ੍ਰਿਸ਼ਟਾਂਤ ਵਰਤ ਕੇ ਅਧਿਆਤਮ-ਉਪਦੇਸ਼ ਬਖ਼ਸ਼ੋ। ਸਤਿਗੁਰੂ ਪੰਚਮ ਪਾਤਸ਼ਾਹ ਦੇ ਕਹਿਣ 'ਤੇ ਕਿ ਪਹਿਲੇ ਜਾਮੇ ਵਿਚ ਸਤਿਗੁਰੂ ਨਾਨਕ ਦੇਵ ਜੀ ਨੇ ਤੁਖਾਰੀ ਰਾਗ ਵਿਚ ਬਾਰਹਮਾਹਾ ਉਚਾਰਿਆ ਹੈ, ਤੁਸੀਂ ਉਹਦੇ ਵਿਚੋਂ ਹੀ ਆਪਣੇ ਜੀਵਨ ਨੂੰ ਸੇਧ ਪ੍ਰਦਾਨ ਕਰ ਸਕਦੇ ਹੋ।

ਤਾਂ ਬਾਬਾ ਬੁੱਢਾ ਜੀ ਨੇ ਬੜੀ ਨਿਮਰਤਾ ਤੇ ਸਤਿਕਾਰ ਸਹਿਤ ਬੇਨਤੀ ਕੀਤੀ ਕਿ ਸਤਿਗੁਰੂ ਪਾਤਸ਼ਾਹ ਜੀ ! ਭਾਵੇਂ ਸਮੁੱਚੀ ਬਾਣੀ ਅੰਮ੍ਰਿਤ ਰੂਪ ਹੈ ਪਰ ਫਿਰ ਵੀ ਸਧਾਰਨ ਮਨੁੱਖਾਂ ਦੀ ਬੁੱਧੀ ਏਨੀ ਤੀਖਣ ਨਹੀਂ ਕਿ ਉਹ ਉਹਨਾਂ ਗੁਹਜ ਭਾਵਾਂ ਨੂੰ ਸਮਝ ਸਕਣ। ਆਪ ਸਾਡੇ 'ਤੇ ਕਿਰਪਾ ਕਰਕੇ ਟੀਕਾ ਰੂਪ ਬਾਣੀ ਬਖ਼ਸ਼ੋ ਜੀ। ਤਾਂ ਹਜ਼ੂਰ ਨੇ ਮੰਜੀ ਸਾਹਿਬ, ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਜਿਥੇ ਹਰ ਰੋਜ਼ ਗੁਰੂ ਕੀ ਬਾਣੀ ਦੀ ਅੰਮ੍ਰਿਤ ਰੂਪ ਕਥਾ ਹੁੰਦੀ ਹੈ। ਉਸ ਥਾਂ 'ਤੇ ਬੈਠ ਕੇ ਸਿੱਖ ਸੰਗਤਾਂ ਪ੍ਰਤੀ ਇਹ ਪਾਵਨ ਪਵਿੱਤਰ 'ਬਾਰਹਮਾਹ ਮਾਂਝ' ਉਚਾਰਨ ਦੀ ਕ੍ਰਿਪਾਲਤਾ ਕੀਤੀ।

ਭਾਵੇਂ ਕੁਝ ਵਿਦਵਾਨ ਸੱਜਣ ਬਾਰਹਮਾਹ ਦੀ ਕਥਾ ਵਿਚ ਸਾਖੀਆਂ ਆਦਿ ਲਾਉਣ ਦਾ ਖੰਡਨ ਕਰਦੇ ਹਨ, ਪਰ ਫਿਰ ਵੀ ਗੁਰੂ ਆਸ਼ੇ ਨੂੰ ਸਿੱਖ ਸੰਗਤਾਂ ਤੱਕ ਪਹੁੰਚਾਉਣ ਲਈ, ਗੁਰੂ ਆਸ਼ੇ ਨਾਲ ਜੋੜਨ ਲਈ ਅਜਿਹਾ ਕੀਤਾ ਜਾਵੇ ਤਾਂ ਕੋਈ ਗ਼ਲਤ ਬਾਤ ਨਹੀਂ। ਗੁਰੂ ਸਾਹਿਬਾਂ ਦੀਆਂ ਸਾਖੀਆਂ ਸਾਨੂੰ ਗੁਰੂ ਇਤਿਹਾਸ ਨਾਲ ਜੋੜਦੀਆਂ ਹਨ ਅਤੇ ਗੁਰੂ ਇਤਿਹਾਸ ਸਾਨੂੰ ਨਰੋਈ ਗੁਰਮਤਿ ਸੇਧ ਪ੍ਰਦਾਨ ਕਰਦਾ ਹੈ। ਗੁਰੂ ਦੇ ਅਤੇ ਗੁਰੂ ਪਿਆਰਿਆਂ ਦੇ ਜੀਵਨ ਤੋਂ ਸਾਨੂੰ ਨਵਾਂ ਪੱਖ ਪ੍ਰਦਰਸ਼ਕ ਪ੍ਰਦਾਨ ਹੁੰਦਾ ਹੈ।

ਸਚਖੰਡ ਵਾਸੀ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਦੀ ਇਹ ਤੀਬਰ ਇੱਛਾ ਸੀ ਕਿ ਇਹ ਬਾਰਹਮਾਹ ਦੀ ਪਾਵਨ-ਪਵਿੱਤਰ ਕਥਾ ਸਿੱਖ ਸੰਗਤਾਂ ਵਿਚ ਪ੍ਰਕਾਸ਼ਤ ਕਰਕੇ ਪਹੁੰਚਾਈ ਜਾਵੇ। ਸੋ, ਉਹਨਾਂ ਦੇ ਇਸ ਫੁਰਨੇ ਨੂੰ ਬਾਬਾ ਠਾਕਰ ਸਿੰਘ ਜੀ ਨੇ ਸਾਕਾਰ ਕਰਨ ਦਾ ਜੋ ਇਹ ਮਹਾਨ ਉਪਰਾਲਾ ਕੀਤਾ ਹੈ, ਬੜਾ ਸ਼ਲਾਘਾ ਯੋਗ ਕਦਮ ਹੈ।

ਗੁਰਬਾਣੀ ਦੇ ਕੁਝ ਕੁ ਸ਼ਬਦਾਂ ਦੀ ਕਥਾ ਵਿਆਖਿਆ ਛਪਾਉਣ ਦਾ ਜੋ ਉਪਰਾਲਾ ਕੀਤਾ ਹੈ, ਇਹ ਕੇਵਲ ਉਹਨਾਂ ਵਿਦਿਆਰਥੀਆਂ ਵਾਸਤੇ ਹੈ, ਜੋ ਇਸ ਗੁਰਬਾਣੀ ਵਿਚਾਰ ਦੇ ਪਾਂਧੀ ਬਣਨ ਦੇ ਇੱਛੁਕ ਹਨ। ਕਿਉਂਕਿ ਇਹਨਾਂ ਥੋੜ੍ਹੇ ਜਿਹੇ ਸ਼ਬਦਾਂ ਦੇ ਵਿਚ ਸਮੁੱਚੀ ਬਾਣੀ ਦੇ ਭੇਤਾਂ ਨੂੰ ਜਾਨਣਾ ਅਤਿ ਕਠਿਨ ਹੈ। ਜਿਸ ਤਰ੍ਹਾਂ ਮੇਲੇ ਵਿਚ ਇਕ ਵੱਡਾ ਭਰਾ ਆਪਣੇ ਛੋਟੇ ਵੀਰ ਨੂੰ ਮੋਢੇ 'ਤੇ ਚੁੱਕ ਕੇ ਮੇਲਾ ਵਿਖਾਉਂਦਾ ਹੈ ਅਤੇ ਮੁੜ ਕੇ ਪ੍ਰੇਰਨਾ ਕਰਦਾ ਹੈ ਕਿ ਭਾਈ ! ਤੂੰ ਆਪ ਹਿੰਮਤ ਕਰ। ਏਸੇ ਪ੍ਰਕਾਰ ਗਿਆਨੀ ਸੁਰਜੀਤ ਸਿੰਘ ਜੀ 'ਸੋਧੀ' ਨੇ ਇਹ ਮਹਾਨ ਉਪਰਾਲਾ ਕੀਤਾ ਹੈ ਕਿ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਪਾਸੋਂ ਵਿਦਿਆ ਪ੍ਰਾਪਤੀ ਸਮੇਂ ਜੋ ਉਹਨਾਂ ਨੇ ਕਥਾ ਉਹਨਾਂ ਮਹਾਂਪੁਰਸ਼ਾਂ ਕੋਲੋਂ ਸਿੱਖੀ, ਉਹਦੇ ਵਿਚੋਂ ਨਮੂਨੇ ਮਾਤਰ ਸੰਗਤਾਂ ਪ੍ਰਤੀ ਪਿਆਰ ਭੇਟ ਕੀਤੀ ਹੈ।

ਮੇਰੀ, ਸਤਿਗੁਰੂ ਪਾਤਸ਼ਾਹ ਜੀ ਦੇ ਚਰਨਾਂ ਵਿਚ ਜੋਦੜੀ ਹੈ ਕਿ ਹਜ਼ੂਰ ਇਸ ਪਵਿੱਤਰ ਕਰਮ ਵਿਚ ਇਹਨਾਂ ਨੂੰ ਹੋਰ ਉੱਦਮ ਅਤੇ ਉਤਸ਼ਾਹ ਬਖ਼ਸ਼ਣ ਕਿ ਉਹ ਗੁਰਬਾਣੀ ਪ੍ਰੇਮੀਆਂ ਦੀ ਨਿੱਗਰ ਸੇਵਾ ਕਰ ਸਕਣ।

*—ਗੁਰੂ ਪੰਥ ਦਾ ਦਾਸ*

**ਗਿਆਨੀ ਜਸਵੰਤ ਸਿੰਘ**

ਕਥਾ ਵਾਚਕ ਮੰਜੀ ਸਾਹਿਬ,

ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ।

ਮਿਤੀ: ੬-੮-੧੯੯੬

# ਭੂਮਿਕਾ

*'ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥*
*ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥'*
[ਵਾਰ ਮਾਝ ਕੀ ਤਥਾ ਸਲੋਕ ਮਹਲਾ ੧, ਅੰਗ—੧੪੫]

ਇਸ ਭਿਆਨਕ ਸਮੇਂ ਦੀ ਦਸ਼ਾ ਵਿਚ :—

*'ਕਲਮਲਿ ਹੋਈ ਮੇਦਨੀ ਅਰਦਾਸਿ ਕਰੇ ਲਿਵਲਾਇ ॥'*
[ਵਾਰ ਮਲਾਰ ਕੀ, ਮ: ੩, ਅੰਗ—੧੨੮੧]

ਜੋ ਸਾਰੀ ਸ੍ਰਿਸ਼ਟੀ ਵੱਲੋਂ ਅਰਜ਼ ਗੁਜ਼ਾਰੀ ਗਈ, ਸੋ ਅਰਜ਼ ਧੁਰ ਦਰਗਾਹ 'ਚ ਪ੍ਰਵਾਨ ਹੋਈ :—

*'ਸਚੈ ਸੁਣਿਆ ਕੰਨੁ ਦੇ ਧੀਰਕ ਦੇਵੈ ਸਹਜਿ ਸੁਭਾਇ ॥'*
[ਵਾਰ ਮਲਾਰ ਕੀ, ਮ: ੩, ਅੰਗ—੧੨੮੧]

ਕਿਉਂਕਿ :—

*'ਖ਼ੁਦਾ ਮਨਜ਼ੂਰ ਕਰਤਾ ਹੈ, ਦੁਆ ਜਬ ਦਿਲ ਸੇ ਹੋਤੀ ਹੈ ।*
*ਮੁਸ਼ਕਿਲ ਤੋ ਯੇਹੀ ਹੈ, ਕਿ ਯਿਹ ਮੁਸ਼ਕਿਲ ਸੇ ਹੋਤੀ ਹੈ ।'* [ਲੌਕਕ]

ਜਗਤ ਜਲੰਦੇ ਦੀ ਰੱਖਿਆ ਕਰਨ ਵਾਸਤੇ, ਅਗਿਆਨ, ਜ਼ੁਲਮ, ਭਰਮ ਤੇ ਵਹਿਮ ਦਾ ਹਨੇਰਾ ਦੂਰ ਕਰਨ ਵਾਸਤੇ ਸਰਬ ਜੀਆਂ ਦੀ ਪੁਕਾਰ ਸੁਣ ਕੇ ਅਕਾਲ ਪੁਰਖ ਨੇ ਆਪਣਾ ਸਰਗੁਣ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰੂਪ ਵਿਚ ਪ੍ਰਗਟ ਕੀਤਾ :—

*'ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥'*
[ਸਵਈਏ ਮਹਲੇ ਤੀਜੇ ਕੇ, ਕੀਰਤ ਭੱਟ, ਅੰਗ—੧੩੯੫]

ਜਿਨ੍ਹਾਂ ਨੇ ਤ੍ਰਿਸ਼ਨਾ, ਈਰਖਾ ਤੇ ਦ੍ਵੈਸ਼ ਕਰਕੇ ਸੜਦੇ-ਬਲਦੇ ਸੰਸਾਰ ਵਿਚ ਨਾਮ-ਬਾਣੀ ਦੀ ਠੰਢ ਪਾਈ :—

੧. *'ਤਪਤਿ ਮਾਹਿ ਠਾਢਿ ਵਰਤਾਈ ॥'* [ਗਉੜੀ ਸੁਖਮਨੀ ਮ: ੫, ਅੰਗ—੨੮੭]

੨. *'ਬਾਬੇ ਤਾਰੇ ਚਾਰਿ ਚਕਿ ਨਉਖੰਡਿ ਪ੍ਰਿਥਮੀ ਸਚਾ ਢੋਆ।'*
[ਭਾਈ ਗੁਰਦਾਸ ਜੀ, ਵਾਰ-੧, ਪਉੜੀ-੨੭]

ਘੋਰ ਕਲਜੁਗ ਵਿਚ ਸਤਿਗੁਰਾਂ ਨੇ ਅਗਿਆਨਤਾ ਦਾ ਹਨੇਰਾ ਦੂਰ ਕਰਨ ਲਈ :—

੧. *'ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਿਆਰਾ।*
*ਗਿਆਨ ਗੋਸਟਿ ਚਰਚਾ ਸਦਾ ਅਨਹਦਿ ਸਬਦਿ ਉਠੇ ਧੁਨਕਾਰਾ।'*
[ਭਾਈ ਗੁਰਦਾਸ ਜੀ, ਵਾਰ-੧, ਪਉੜੀ-੩੮]

੨. *'ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ ॥੧॥'*
[ਸਿਰੀ ਰਾਗੁ ਮਹਲਾ ੩, ਅੰਗ—੬੭]

੩. *'ਸਾਚੀ ਬਾਣੀ ਮੀਠੀ ਅੰਮ੍ਰਿਤਧਾਰ ॥ ਜਿਨਿ ਪੀਤੀ ਤਿਸੁ ਮੋਖਦੁਆਰ ॥'*
[ਮਲਾਰ ਮਹਲਾ ੧, ਅੰਗ—੧੨੭੫]

ਦੀ ਬਖ਼ਸ਼ਿਸ਼ ਕੀਤੀ।

ਸੰਸਾਰ ਦੀ ਸਦਾ ਲਈ ਕਲਿਆਣ ਕਰਨ ਵਾਸਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ੧੬੬੧ ਬਿਕ੍ਰਮੀ ਵਿਚ ਸ੍ਰੀ ਰਾਮਸਰ ਸਾਹਿਬ ਵਾਲੇ ਪਵਿੱਤਰ ਅਸਥਾਨ 'ਤੇ ਧੁਰ ਕੀ ਬਾਣੀ ਇਕੱਤ੍ਰ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਰਮ ਪਵਿੱਤਰ ਸਰੂਪ ਤਿਆਰ ਕਰਵਾਇਆ।

ਫਿਰ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਦਮਦਮਾ ਸਾਹਿਬ ਵਿਖੇ ਸਾਰੀ ਧੁਰ ਕੀ ਬਾਣੀ ਨੌਵੇਂ ਪਾਤਸ਼ਾਹ ਜੀ ਦੀ ਬਾਣੀ ਸਮੇਤ ੧ੴ ਤੋਂ ਲੈ ਕੇ 'ਅਠਾਰਹ ਦਸ ਬੀਸ' ਤੱਕ ਕੰਠੋਂ ਉਚਾਰ ਕੇ ਲਿਖਵਾਈ ਅਤੇ ਇਸ ਅਗਾਧ-ਬੋਧ ਅੰਮ੍ਰਿਤ ਰੂਪ ਬਾਣੀ ਦੇ ਰਹੱਸ ਨੂੰ ਸਮਝਣ ਵਾਸਤੇ ਦਸਮੇਸ਼ ਪਿਤਾ ਜੀ ਨੇ ਨਾਲ-ਨਾਲ ਧੁਰ ਕੀ ਬਾਣੀ ਦੇ ਸੰਪੂਰਨ ਅਰਥ ਆਪਣੇ ਪਵਿੱਤਰ ਮੁਖਾਰਬਿੰਦ ਤੋਂ ੪੮ ਸਿੰਘਾਂ ਨੂੰ ਪੜ੍ਹਾਏ, ਜੋ ਅੰਮ੍ਰਿਤ-ਮਈ ਬਾਣੀ ਦੀ ਸਾਰੀ ਕਥਾ ਸੁਣ ਕੇ ਜੀਵਨ ਮੁਕਤ ਬ੍ਰਹਮ ਗਿਆਨੀ ਬਣੇ।

ਗੁਰ ਸ਼ਬਦ ਦੇ ਅਰਥ ਨੂੰ ਸ੍ਰੋਤਿਆਂ ਦੀ ਬੁੱਧੀ ਵਿਚ ਵਸਾਉਣ ਵਾਸਤੇ ਉਕਤੀ, ਯੁਕਤੀ ਤੇ ਪ੍ਰਮਾਣ ਸਹਿਤ ਵਖਿਆਨ ਕਰਨ ਦਾ ਨਾਉਂ ਹੀ ਕਥਾ ਹੈ। ਯਥਾ :—

੧. *'ਸਭ ਤੇ ਊਤਮ ਹਰਿ ਕੀ ਕਥਾ ॥ ਨਾਮੁ ਸੁਨਤ ਦਰਦ ਦੁਖ ਲਥਾ ॥'*
[ਗਉੜੀ ਸੁਖਮਨੀ ਮਃ ੫, ਅੰਗ—੨੬੫]

੨. *'ਸੁਣਿ ਹਰਿ ਕਥਾ ਉਤਾਰੀ ਮੈਲੁ ॥ ਮਹਾ ਪੁਨੀਤ ਭਏ ਸੁਖ ਸੈਲੁ ॥'*
[ਗਉੜੀ ਗੁਆਰੇਰੀ ਮਹਲਾ ੫, ਅੰਗ—੧੭੮]

੩. *'ਸਭਸੈ ਊਪਰਿ ਗੁਰ ਸਬਦੁ ਬੀਚਾਰੁ ॥
ਹੋਰ ਕਥਨੀ ਬਦਉ ਨ, ਸਗਲੀ ਛਾਰੁ ॥੨॥'*

[ਰਾਮਕਲੀ ਮਹਲਾ ੧, ਅੰਗ—੯੦੪]

ਜਿਸਨੇ ਹਿਰਦੇ ਵਿਚ ਹਰੀ ਦੀ ਕਥਾ ਵਸਾਉਣਾ ਕੀਤੀ ਹੈ, ਉਸਨੇ ਮਨ ਇੱਛਤ ਸਾਰਿਆਂ ਫਲਾਂ ਦੀ ਪ੍ਰਾਪਤੀ ਕੀਤੀ ਹੈ। ਯਥਾ :—

*'ਹਰਿ ਕੀ ਕਥਾ ਰਿਦ ਮਾਹਿ ਬਸਾਈ ॥
ਮਨ ਬਾਂਛਤ ਸਗਲੇ ਫਲ ਪਾਈ ॥੨॥'* [ਗਉੜੀ ਮਹਲਾ ੫, ਅੰਗ—੧੯੫]

ਹੇ ਪੁਰਸ਼ਾ ! ਤੇਰੇ ਮਨ ਵਿਚੋਂ ਛੋਟੇ ਪਾਪ ਅਤੇ ਵੱਡੇ ਪਾਪ ਝੜ ਜਾਣਗੇ, ਜੇ ਤੂੰ ਸੰਤਾਂ ਦੇ ਸੰਗ ਵਿਚ ਜਾ ਕੇ ਨਾਮ ਅੰਮ੍ਰਿਤ ਕਥਾ ਨੂੰ ਸੁਣਨਾ ਕਰੇਂਗਾ। ਯਥਾ :—

*'ਝਰਹਿ ਕਸੰਮਲ ਪਾਪ ਤੇਰੇ ਮਨੂਆ ॥
ਅੰਮ੍ਰਿਤ ਕਥਾ ਸੰਤ ਸੰਗਿ ਸੁਨੂਆ ॥'*

[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੫]

ਇਸ ਵਾਸਤੇ :—

*'ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ,
ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ ॥'*

[ਸੂਹੀ ਮਹਲਾ ੪, ਅੰਗ—੭੩੩]

ਦਸਮੇਸ਼ ਪਿਤਾ ਜੀ ਵੱਲੋਂ ਕਥਾ-ਪ੍ਰਚਾਰ ਵਾਸਤੇ ਅਸਥਾਪਨ ਕੀਤੀ ਹੋਈ ਦਮਦਮੀ ਟਕਸਾਲ ਦੇ ੧੧ਵੇਂ ਮੁਖੀ ਸਿਮਰਨ-ਭਜਨ ਵਿਚ ਲਿਵਲੀਨ ਮਹਾਂਪੁਰਖ, ਸੰਤ ਗਿਆਨੀ ਸੁੰਦਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੀ ਕਥਾ ਵਿਚ ਐਨਾ ਰਸ ਸੀ ਕਿ ਸੁਣਨ ਵਾਲੇ ਦਾ ਮਨ ਸ਼ਾਂਤ ਹੋ ਜਾਂਦਾ ਸੀ। ਇਕ ਵਾਰ ਕਥਾ ਕਰ ਰਹੇ ਸਨ, ਚਾਨਣੀ ਲੱਗੀ ਹੋਈ ਸੀ, ਸਭ ਸ੍ਰੋਤੇ ਪੂਰਨ ਸ਼ਾਂਤੀ ਤੇ ਟਿਕਾਅ ਨਾਲ ਸੁਣ ਰਹੇ ਸਨ, ਦੇਵਤਿਆਂ ਦਾ ਅੰਮ੍ਰਿਤ ਰਸ ਵੱਡੀ ਚਾਨਣੀ ਵਿਚੋਂ ਪ੍ਰਤੱਖ ਚੋਣ ਲੱਗਾ। ਅਕਾਸ਼ ਵਿਚ ਕੋਈ ਬੱਦਲ ਨਹੀਂ ਸੀ, ਚਾਨਣੀ 'ਤੇ ਵੇਖਿਆ ਤਾਂ ਦੋ ਤਿੰਨ ਬੁੱਕ ਉਹ ਦੇਵ-ਰਸ ਜਮ੍ਹਾਂ ਹੋਇਆ ਸੀ। ਕੁਛ ਪ੍ਰਾਣੀਆਂ ਨੇ ਚੱਖਿਆ ਜੋ ਬੜਾ ਮਿੱਠਾ ਸੀ, ਸਾਰੇ ਬੜੇ ਅਸਚਰਜ ਹੋਏ। ਅਖਾੜੇ ਨਗਰ ਵਿਖੇ ਹੀ ਆਪ ਜੀ ਦੇ ਮੁਖਾਰਬਿੰਦ ਤੋਂ ਹੋਈ ਅੰਮ੍ਰਿਤ ਰੂਪ ਗੁਰਬਾਣੀ ਦੀ ਕਥਾ ਦਾ ਮਿਕਨਾਤੀਸੀ ਪ੍ਰਭਾਵ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਦੇ ਪਰਮ-ਪਵਿੱਤਰ ਮਨ 'ਤੇ ਐਸਾ ਪਿਆ ਕਿ ਨਿਰਮਲ ਰੂਹ ਪਰਮ ਪ੍ਰੇਮ ਵਿਚ ਲੀਨ ਹੋ ਗਈ। ਮਹਾਂਪੁਰਖਾਂ ਨੇ ਉਸ ਦਿਨ ਜੈਤਸਰੀ

ਦੀ ਵਾਰ ਦੇ ਪਹਿਲੇ ਸਲੋਕ :—

*'ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ ॥'*

[ਜੈਤਸਰੀ ਵਾਰ ਮਹਲਾ ੫, ਅੰਗ—੭੦੫]

ਦੀ ਅੰਮ੍ਰਿਤ ਰੂਪ ਕਥਾ ਕੀਤੀ।

ਐਸੀ ਅੰਮ੍ਰਿਤ-ਕਥਾ ਨੂੰ ਜੇ ਕੋਈ ਚਾਹੇ ਕਿ ਮੈਂ ਪੂਰਨ ਰੂਪ ਵਿਚ ਲਿਖ ਲਵਾਂ ਤਾਂ ਉਸਦੀ ਇਹ ਸੋਚ ਗ਼ਲਤ ਸਿੱਧ ਹੋਏਗੀ। ਹਜ਼ੂਰ ਫ਼ੁਰਮਾਉਂਦੇ ਹਨ :—

੧. *'ਬਸੁਧ ਕਾਗਦ ਬਨਰਾਜ ਕਲਮਾ ਲਿਖਣ ਕਉ ਜੇ ਹੋਇ ਪਵਨ ॥*
*ਬੇਅੰਤ ਅੰਤੁ ਨ ਜਾਇ ਪਾਇਆ ਗਹੀ ਨਾਨਕ ਚਰਨ ਸਰਨ ॥੪॥'*

[ਆਸਾ ਮਹਲਾ ੫, ਅੰਗ—੪੫੮]

੨. *'ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ ॥*
*ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ ॥੮੧॥'*

[ਸਲੋਕ ਕਬੀਰ, ਅੰਗ—੧੩੬੮]

ਸਮੁੰਦਰ ਦਾ ਅੰਤ ਤਾਂ ਭਾਵੇਂ ਕੋਈ ਪਾ ਲਵੇ ਤਾਂ ਪਾ ਹੀ ਲਵੇ, ਪਰ ਗੁਰਬਾਣੀ ਰੂਪ ਸਾਗਰ ਦਾ ਅੰਤ, ਨਾ ਕਿਸੇ ਨੇ ਪਾਇਆ ਹੈ ਅਤੇ ਨਾ ਹੀ ਕੋਈ ਪਾ ਸਕੇਗਾ। ਗੁਰਬਾਣੀ ਦੇ ਅਸਲੀ ਤੇ ਯਥਾਰਥ ਅਰਥ ਤਾਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਆਪ ਹੀ ਜਾਣਦੇ ਹਨ, ਵਿਦਵਾਨ ਸੱਜਣ ਤਾਂ ਕੇਵਲ ਆਪਣੀ ਬੁੱਧੀ ਅਨੁਸਾਰ ਹੀ ਵਰਨਣ ਕਰਦੇ ਹਨ। ਯਥਾ :—

*'ਆਪੁ ਆਪੁਨੀ ਬੁਧਿ ਹੈ ਜੇਤੀ ॥ ਬਰਨਤ ਭਿੰਨ ਭਿੰਨ ਤੁਹਿ ਤੇਤੀ ॥'*

[ਦਸਮ, ਅੰਗ—੧੩੮੭]

ਭਾਵੇਂ ਕੋਈ ਕਿੱਡਾ ਵੀ ਵੱਡਾ ਵਿਦਵਾਨ ਕਿਉਂ ਨਾ ਹੋਵੇ, ਕਦੇ ਮਾਣ ਨਹੀਂ ਕਰ ਸਕਦਾ ਕਿ ਮੈਂ ਗੁਰਬਾਣੀ ਦੇ ਸਾਰੇ ਅਤੇ ਠੀਕ ਅਰਥ ਕਰ ਸਕਦਾ ਹਾਂ। ਜਿਵੇਂ ਪੰਛੀ ਅਕਾਸ਼ ਵਿਚ ਉੱਚੀ ਤੋਂ ਉੱਚੀ ਉਡਾਰੀ ਮਾਰ ਕੇ ਅਨੰਦ ਤਾਂ ਮਾਣ ਸਕਦਾ ਹੈ, ਪਰ ਅਕਾਸ਼ ਦਾ ਅੰਤ ਨਹੀਂ ਪਾ ਸਕਦਾ, ਏਸੇ ਤਰ੍ਹਾਂ ਮੱਛੀ ਸਮੁੰਦਰ ਦੇ ਜਲ ਵਿਚ ਰਹਿੰਦੀ ਅਨੰਦ ਮਾਣਦੀ ਹੈ ਪਰ ਉਸਦਾ ਅੰਤ ਨਹੀਂ ਪਾ ਸਕਦੀ, ਜਿਵੇਂ ਸਿੱਪੀਆਂ ਨਾਲ ਸਮੁੰਦਰ ਕਦੇ ਵੀ ਕੁੰਲਜਿਆ ਨਹੀਂ ਜਾ ਸਕਦਾ, ਜਿਵੇਂ ਸੁਮੇਰ ਪਰਬਤ ਰੱਤੀਆਂ ਅਤੇ ਮਾਸਿਆਂ ਨਾਲ ਤੋਲਿਆ ਨਹੀਂ ਜਾ ਸਕਦਾ, ਏਸੇ ਤਰ੍ਹਾਂ ਹੀ ਤੁੱਛ ਬੁੱਧੀ ਵਾਲਾ ਕਲਜੁਗੀ ਜੀਵ 'ਧੁਰ ਕੀ ਬਾਣੀ' ਦੇ ਗੁੱਝੇ ਭੇਦਾਂ ਨੂੰ ਨਹੀਂ ਜਾਣ ਸਕਦਾ। ਸਦਾ ਦਿਆਲੂ ਤੇ ਕ੍ਰਿਪਾਲੂ ਸੁਭਾਅ ਵਾਲੇ ਸਤਿਗੁਰਾਂ ਦੀ ਓਟ ਤੇ ਆਸਰਾ ਲੈ ਕੇ ਲਿਖਾਰੀ ਸੱਜਣ ਸਤਿਗੁਰਾਂ ਦੇ ਇਸ ਸ੍ਰੀ ਮੁਖਵਾਕ ਅਨੁਸਾਰ :—

*'ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ ॥'*
[ਜੈਤਸਰੀ ਕੀ ਵਾਰ ਮਹਲਾ ੫, ਅੰਗ—੭੦੯]

ਪ੍ਰਾਪਤ ਕੀਤੀ ਹੋਈ ਵਿਦਿਆ ਅਤੇ ਸਰੀਰ ਨੂੰ ਸਫਲਾ ਕਰਨ ਵਾਸਤੇ ਆਪਣੀ ਕਲਮ ਦੁਆਰਾ ਗੁਰੂ ਪੰਥ ਦੀ ਸੇਵਾ ਕਰਕੇ ਲਾਹਾ ਖੱਟਦੇ ਹਨ। ਕਿਉਂਕਿ ਗੁਰੂ ਸਾਹਿਬਾਂ ਦਾ ਹੁਕਮ ਹੈ :—

*'ਵਿਦਿਆ ਵੀਚਾਰੀ ਤਾਂ ਪਰਉਪਕਾਰੀ ॥'* [ਆਸਾ ਮਹਲਾ ੧, ਅੰਗ—੩੫੬]

ਠੀਕ ਇਸੇ ਹੀ ਮਨੋਰਥ ਨੂੰ ਲੈ ਕੇ ਇਹ ਬਾਰਹਮਾਹ ਅਤੇ ੫੪ ਹੁਕਮਨਾਮਿਆਂ ਦੀ ਕਥਾ ਲਿਖੀ ਗਈ ਹੈ, ਕਿਉਂਕਿ ਹਰ ਬਾਣੀ ਪੜ੍ਹਨ ਵਾਲੇ ਦੇ ਮਨ ਵਿਚ ਗੁਰਬਾਣੀ ਦੇ ਅਸਲੀ ਰਸ ਤੇ ਰਹੱਸ ਪ੍ਰਾਪਤ ਕਰਨ ਦੀ ਖਾਹਸ਼ ਹੁੰਦੀ ਹੈ, ਉਹ ਰਸ ਤੇ ਰਹੱਸ ਗੁਰਬਾਣੀ ਦੀ ਵਿਚਾਰ ਤੋਂ ਬਿਨਾਂ ਪ੍ਰਾਪਤ ਨਹੀਂ ਹੋ ਸਕਦਾ ਤੇ ਗੁਰਬਾਣੀ ਦੀ ਵਿਚਾਰ ਗੁਰਬਾਣੀ ਦੇ ਅਰਥ ਭਾਵ ਨੂੰ ਸਮਝ ਕੇ ਹੀ ਪ੍ਰਾਪਤ ਹੁੰਦੀ ਹੈ। ਫਿਰ ਹਰ ਇਕ ਗੁਰਸਿੱਖ ਚਾਹੁੰਦਾ ਹੈ ਕਿ ਮੈਂ ਇਸ ਵਿਚਾਰ ਨੂੰ ਭਰੇ ਦੀਵਾਨ ਵਿਚ ਸਤਿਗੁਰਾਂ ਦੇ ਹਜ਼ੂਰ ਸੰਗਤ ਦੇ ਸਾਹਮਣੇ ਬੜੇ ਸੁਹਣੇ ਅਤੇ ਸੁਚੱਜੇ ਢੰਗ ਨਾਲ ਸਿੱਧੀ ਸਾਦੀ ਬੋਲੀ ਵਿਚ ਪੇਸ਼ ਕਰ ਸਕਾਂ। ਹੋ ਸਕਦਾ ਹੈ ਕਿ ਇਸ ਪ੍ਰਯਤਨ ਤੋਂ ਜਗਿਆਸੂਆਂ ਜਾਂ ਵਿਦਿਆਰਥੀਆਂ ਨੂੰ ਗੁਰਬਾਣੀ ਦੀ ਵਿਚਾਰ ਸਮਝਣ ਅਤੇ ਸੰਗਤਾਂ ਸਾਹਮਣੇ ਰੱਖਣ ਵਿਚ ਕੁਝ ਸਹਾਇਤਾ ਮਿਲੇ।

ਸੰਗਤ ਅੱਗੇ ਬਾਣੀ ਦੀ ਸ਼ੁਭ ਵਿਚਾਰ ਰੱਖਣ ਦਾ ਤਰੀਕਾ ਇਸ ਪੋਥੀ ਵਿਚ ਬੜੇ ਸੁੰਦਰ ਤਰੀਕੇ ਨਾਲ ਲਿਖਿਆ ਗਿਆ ਹੈ, ਆਪਣੇ ਵੱਲੋਂ ਬੋਲੀ ਬਿਲਕੁਲ ਸੌਖੀ ਅਤੇ ਠੇਠ ਪੰਜਾਬੀ ਵਰਤਣ ਦਾ ਯਤਨ ਕੀਤਾ ਗਿਆ ਹੈ। ਕਥਾ ਵਿਚ ਵਰਤੋਂ ਆਉਣ ਵਾਲੀ ਸਮੱਗਰੀ, ਪ੍ਰਮਾਣ ਅਤੇ ਸਾਖੀਆਂ ਸ਼ਬਦ ਦੇ ਅਰਥ ਨੂੰ ਸਪੱਸ਼ਟ ਕਰਨਗੀਆਂ। ਆਮ ਤੌਰ 'ਤੇ ਸਾਰੀਆਂ ਸਾਖੀਆਂ ਸੰਖੇਪ ਰੂਪ ਵਿਚ ਦਿੱਤੀਆਂ ਗਈਆਂ ਹਨ ਤੇ ਕਿਤੇ-ਕਿਤੇ ਟੂਕ ਮਾਤਰ ਸਾਖੀ ਦਾ ਹਵਾਲਾ ਦੇ ਕੇ 'ਸਾਖੀ ਲਾਓ' ਸ਼ਬਦ ਵੀ ਵਰਤਿਆ ਗਿਆ ਹੈ, ਜੋ ਪੋਥੀ ਦੇ ਅਕਾਰ ਨੂੰ ਸੀਮਤ ਰੱਖਣ ਵਾਸਤੇ ਕੀਤਾ ਗਿਆ ਹੈ, ਕਿਉਂਕਿ ਗੁਰ ਇਤਿਹਾਸ ਦੀ ਸੂਝ ਰੱਖਣ ਵਾਲਾ ਪਾਠਕ ਇਸ਼ਾਰੇ ਮਾਤ੍ਰ ਹੀ ਸਮਝ ਜਾਂਦਾ ਹੈ ਕਿ ਇਸ ਸਾਖੀ ਦਾ ਵਿਸਥਾਰ ਕਿਵੇਂ ਕਰਨਾ ਹੈ।

ਵਿਦਿਆਰਥੀਆਂ ਅਤੇ ਸੰਗਤ ਦੀ ਮੰਗ ਨੂੰ ਮੁਖ ਰੱਖ ਕੇ ਬਾਬਾ ਜੀ ਦੀ ਪ੍ਰੇਰਨਾ ਸਦਕਾ ਦਾਸ ਦੇ ਉਸਤਾਦ ਗਿਆਨੀ ਸੁਰਜੀਤ ਸਿੰਘ ਜੀ 'ਸੋਧੀ' ਨੇ ਗੁਰਸਿੱਖੀ ਦੇ ਪ੍ਰਚਾਰ ਹਿਤ ਇਹ ਬੜਾ ਸੋਹਣਾ ਯਤਨ ਕੀਤਾ ਹੈ, ਜਿਸਨੂੰ ਸੰਤ ਬਾਬਾ ਠਾਕਰ ਸਿੰਘ ਜੀ 'ਖ਼ਾਲਸਾ'

ਸੰਗਤਾਂ ਦੇ ਸਹਿਯੋਗ ਨਾਲ ਆਪ ਜੀ ਦੇ ਕਰ ਕਮਲਾਂ ਵਿਚ ਪਹੁੰਚਾਉਣ ਦੀ ਸੇਵਾ ਨਿਭਾ ਰਹੇ ਹਨ।

ਅਖ਼ੀਰ ਤੇ ਮੈਂ ਸੁਹਿਰਦ ਪਾਠਕਾਂ ਦੇ ਚਰਨਾਂ ਵਿਚ ਨਿਮਰਤਾ ਸਹਿਤ ਬੇਨਤੀ ਕਰਾਂਗਾ ਕਿ ਬਾਰਹਮਾਹਾ ਤੇ ਕੁਝ ਕੁ ਸ਼ਬਦਾਂ ਦੀ ਕਥਾ ਵੀਚਾਰ ਪੇਸ਼ ਕਰਦਿਆਂ ਗ਼ਲਤੀਆਂ ਦਾ ਹੋ ਜਾਣਾ ਸੁਭਾਵਿਕ ਹੀ ਹੈ। ਆਸ ਹੈ ਕਿ ਆਪ ਜੀ ਹੰਸਾਂ ਦੀ ਤਰ੍ਹਾਂ ਚੰਗਿਆਈ ਦੇ ਗਾਹਕ ਬਣਦੇ ਹੋਏ ਔਗੁਣਾਂ ਨੂੰ ਚਿਤਾਰੋਗੇ ਨਹੀਂ। ਪਰਮ-ਪਵਿੱਤਰ ਗੁਰਬਾਣੀ ਦਾ ਫ਼ੁਰਮਾਨ ਹੈ :—

*'ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥'*

[ਸੂਹੀ ਮਹਲਾ ੧, ਅੰਗ—੭੬੬]

ਹੋਈਆਂ ਭੁੱਲਾਂ ਨੂੰ ਦੂਰ ਕਰਨ ਵਾਸਤੇ ਆਪ ਜੀ ਦੇ ਸੁਝਾਵਾਂ ਨੂੰ ਸਿਰਮੱਥੇ ਪ੍ਰਵਾਨ ਕੀਤਾ ਜਾਵੇਗਾ ਅਤੇ ਅਗਲੀ ਐਡੀਸ਼ਨ ਵਿਚ ਸੁਧਾਰ ਕੀਤਾ ਜਾਵੇਗਾ।

*—ਗੁਰੂ ਪੰਥ ਦਾ ਦਾਸ*

**ਗਿਆਨੀ ਜਤਿੰਦਰ ਸਿੰਘ**

ਮਿਤੀ : ੨-੮-੧੯੯੬ ਦਮਦਮੀ ਟਕਸਾਲ (ਜਥਾ ਭਿੰਡਰਾਂ),

ਮਹਿਤਾ।

# ਮੰਗਲ

ੴ ਸਤਿਗੁਰ ਪ੍ਰਸਾਦਿ ॥

## ਹੁਕਮਨਾਮਾ ਲੈਣ ਵੇਲੇ ਦੇ ਮੰਗਲ :—

੧. 'ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ ॥
ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ ॥੧੦॥'

[ਸਵਈਏ ਮਹਲੇ ਦੂਜੇ ਕੇ, ਟਲ੍ਯ ਭੱਟ, ਅੰਗ—੧੩੯੨]

੨. 'ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ ॥
ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ ॥'

[ਰਾਮਕਲੀ ਕੀ ਵਾਰ ਰਾਇ ਬਲਵੰਡਿ....., ਅੰਗ—੯੬੭]

੩. 'ਸਜਣੁ ਸਚਾ ਪਾਤਿਸਾਹੁ ਸਿਰਿ ਸਾਂਹਾਂ ਦੈ ਸਾਹੁ ॥
ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾ ਦਾ ਵੇਸਾਹੁ ॥੨੨॥'

[ਸਲੋਕ ਮਹਲਾ ੫, ਅੰਗ—੧੪੨੬]

੪. 'ਸਗਲ ਗੁਣਾ ਕੇ ਦਾਤੇ ਸੁਆਮੀ ਬਿਨਉ ਸੁਨਹੁ ਇਕ ਦੀਨਾ ॥
ਦੇਹੁ ਦਰਸੁ ਨਾਨਕ ਬਲਿਹਾਰੀ ਜੀਅੜਾ ਬਲਿ ਬਲਿ ਕੀਨਾ ॥੧॥'

[ਤੁਖਾਰੀ ਛੰਤ ਮਹਲਾ ੫, ਅੰਗ—੧੧੧੭]

੫. 'ਆਸ ਪਿਆਸੀ ਪਿਰ ਕੈ ਤਾਈ ਜਿਉ ਚਾਤ੍ਰਿਕੁ ਬੂੰਦੇਰੇ ॥
ਕਹੁ ਨਾਨਕ ਜੀਅੜਾ ਬਲਿਹਾਰੀ ਦੇਹੁ ਦਰਸੁ ਪ੍ਰਭ ਮੇਰੇ ॥੨॥'

[ਤੁਖਾਰੀ ਛੰਤ ਮਹਲਾ ੫, ਅੰਗ—੧੧੧੭]

੬. 'ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ ॥
ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ ॥੧॥'

[ਮਾਰੂ ਵਾਰ ਮਹਲਾ ੫ ਡਖਣੇ, ਅੰਗ—੧੦੯੪]

੭. 'ਮੈ ਗਰੀਬ ਸਚੁ ਟੇਕ ਤੂੰ ਮੇਰੇ ਸਤਿਗੁਰ ਪੂਰੇ ॥
ਦੇਖਿ ਤੁਮਾਰਾ ਦਰਸਨੋ ਮੇਰਾ ਮਨੁ ਧੀਰੇ ॥੧॥' [ਆਸਾ ਮਹਲਾ ੫, ਅੰਗ—੩੯੮]

੮. 'ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ ॥
ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ ॥੪॥'
[ਸੋਰਠਿ ਮਹਲਾ ੫, ਅੰਗ—੬੧੨]

੯. 'ਧੰਨੁ ਸੁ ਵੇਲਾ ਘੜੀ ਧੰਨੁ ਧਨੁ ਮੂਰਤੁ ਪਲੁ ਸਾਰੁ ॥
ਧੰਨੁ ਸੁ ਦਿਨਸੁ ਸੰਜੋਗੜਾ ਜਿਤੁ ਡਿਠਾ ਗੁਰ ਦਰਸਾਰੁ ॥'
[ਰਾਮਕਲੀ ਕੀ ਵਾਰ ਮਹਲਾ ੫, ਅੰਗ—੯੫੮]

੧੦. 'ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ ॥
ਖੋਲ੍ਹਿ ਕਪਟ ਗੁਰਿ ਮੇਲੀਆ ਨਾਨਕ ਹਰਿ ਸੰਗਿ ਮੀਤ ॥੧॥'
[ਜੈਤਸਰੀ ਮਹਲਾ ੫, ਅੰਗ—੭੦੩]

੧੧. 'ਦਰਸਨੁ ਦੇਖਿ ਜੀਵਾ ਗੁਰ ਤੇਰਾ ॥ ਪੂਰਨ ਕਰਮੁ ਹੋਇ ਪ੍ਰਭ ਮੇਰਾ ॥੧॥
ਇਹ ਬੇਨੰਤੀ ਸੁਣਿ ਪ੍ਰਭ ਮੇਰੇ ॥ ਦੇਹਿ ਨਾਮੁ ਕਰਿ ਅਪਣੇ ਚੇਰੇ ॥੧॥ਰਹਾਉ॥'
[ਸੂਹੀ ਮਹਲਾ ੫, ਅੰਗ—੭੪੧-੪੨]

੧੨. 'ਕਰਿ ਕਿਰਪਾ ਮੇਰੇ ਪ੍ਰੀਤਮ ਸੁਆਮੀ ਨੇਤ੍ਰ ਦੇਖਹਿ ਦਰਸੁ ਤੇਰਾ ਰਾਮ ॥
ਲਾਖ ਜਿਹਵਾ ਦੇਹੁ ਮੇਰੇ ਪਿਆਰੇ ਮੁਖੁ ਹਰਿ ਆਰਾਧੇ ਮੇਰਾ ਰਾਮ ॥'
[ਸੂਹੀ ਮਹਲਾ ੫, ਅੰਗ—੭੮੦]

੧੩. 'ਮੇਰੇ ਸਾਹਾ ਮੈ ਹਰਿ ਦਰਸਨ ਸੁਖੁ ਹੋਇ ॥
ਹਮਰੀ ਬੇਦਨਿ ਤੂ ਜਾਨਤਾ ਸਾਹਾ ਅਵਰੁ ਕਿਆ ਜਾਨੈ ਕੋਇ ॥'
[ਧਨਾਸਰੀ ਮਹਲਾ ੪, ਅੰਗ—੬੭੦]

੧੪. 'ਅੰਮ੍ਰਿਤ ਬਾਣੀ ਹਰਿ ਹਰਿ ਤੇਰੀ ॥ ਸੁਣਿ ਸੁਣਿ ਹੋਵੈ ਪਰਮਗਤਿ ਮੇਰੀ ॥
ਜਲਨਿ ਬੁਝੀ ਸੀਤਲੁ ਹੋਇ ਮਨੂਆ ਸਤਿਗੁਰ ਕਾ ਦਰਸਨੁ ਪਾਏ ਜੀਉ ॥੧॥'
[ਮਾਝ ਮਹਲਾ ੫, ਅੰਗ—੧੦੩]

੧੫. 'ਅੰਦਰਿ ਸਚਾ ਨੇਹੁ ਲਾਇਆ ਪ੍ਰੀਤਮ ਆਪਣੈ ॥
ਤਨੁ ਮਨੁ ਹੋਇ ਨਿਹਾਲੁ ਜਾ ਗੁਰੁ ਦੇਖਾ ਸਾਮ੍ਹਣੇ ॥੧॥'
[ਸੂਹੀ ਮਹਲਾ ੪, ਅੰਗ—੭੫੮]

## ਕਥਾ ਕਰਨ ਤੋਂ ਪਹਿਲਾਂ ਪੜ੍ਹਨ ਵਾਲੇ ਮੰਗਲ :—

੧. 'ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ॥
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ ॥
ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜ ਕਹਿੱਜੈ ॥
ਕੋਟਿ ਇੰਦ੍ਰ ਇੰਦ੍ਰਾਣਿ ਸਾਹਿ ਸਾਹਾਣਿ ਗਣਿੱਜੈ ॥
ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ ॥
ਤ੍ਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਣਤ ਸੁਮਤਿ ॥੧॥'
[ਦਸਮ, ਅੰਗ—੧]

੨. 'ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥੫॥'
[ਨਟ ਮਹਲਾ ੪, ਅੰਗ—੯੮੨]

੩. 'ਮੂਕ ਉਚਰੈ ਸਾਸਤ੍ਰ ਖਟਿ ਪਿੰਗ ਗਿਰਨ ਚੜਿ ਜਾਇ ॥
ਅੰਧ ਲਖੈ ਬਧਰੋ ਸੁਨੈ ਜੌ ਕਾਲ ਕ੍ਰਿਪਾ ਕਰਾਇ ॥੨॥' [ਦਸਮ, ਅੰਗ—੪੭]

੪. 'ਕਹਾ ਬੁੱਧ ਪ੍ਰਭ ਤੁੱਛ ਹਮਾਰੀ ॥ ਬਰਨਿ ਸਕੈ ਮਹਿਮਾ ਜੁ ਤਿਹਾਰੀ ॥
ਹਮ ਨ ਸਕਤ ਕਰਿ ਸਿਫਤ ਤੁਮਾਰੀ ॥ ਆਪ ਲੇਹੁ ਤੁਮ ਕਥਾ ਸੁਧਾਰੀ ॥੩॥'
[ਦਸਮ, ਅੰਗ—੪੭]

੫. 'ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ ॥
ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥੧॥'
[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੬]

੬. 'ਜੇਤਾ ਜੀਉ ਪਿੰਡੁ ਸਭੁ ਤੇਰਾ ਤੂੰ ਅੰਤਰਜਾਮੀ ਪੁਰਖੁ ਭਗਵਾਨੁ ॥
ਦਾਸਨਿ ਦਾਸੁ ਕਹੈ ਜਨੁ ਨਾਨਕੁ ਜੇਹਾ ਤੂੰ ਕਰਾਇਹਿ ਤੇਹਾ ਹਉ ਕਰੀ ਵਖਿਆਨੁ ॥੪॥'
[ਸੂਹੀ ਮਹਲਾ ੪, ਅੰਗ—੭੩੪]

੭. 'ਬੇਸੁਮਾਰ ਅਥਾਹ ਅਗਨਤ ਅਤੋਲੈ ॥ ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ ॥'
[ਗਉੜੀ ਸੁਖਮਨੀ ਮः ੫, ਅੰਗ—੨੯੨]

੮. 'ਜਿਉ ਬੁਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ ॥
ਸਾਧਸੰਗਿ ਨਾਨਕ ਜਸੁ ਗਾਇਓ ਜੋ ਪ੍ਰਭ ਕੀ ਅਤਿ ਪਿਆਰੀ ॥'
[ਗੂਜਰੀ ਮਹਲਾ ੫, ਅੰਗ—੫੦੮]

੯. *'ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ ॥*
*ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥੪॥'*
[ਸੂਹੀ ਮਹਲਾ ੫, ਅੰਗ—੭੫੦]

੧੦. *'ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ ॥*
*ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥*
*ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ ॥੪॥'*
[ਗਉੜੀ ਬੈਰਾਗਣਿ ਮਹਲਾ ੪, ਅੰਗ—੧੬੭]

## ਪਹਿਲੇ ਪਾਤਸ਼ਾਹ ਜੀ ਦੇ ਗੁਰਪੁਰਬ 'ਤੇ ਕਥਾ ਅਤੇ ਪ੍ਰਚਾਰ ਕਰਨ ਤੋਂ ਪਹਿਲਾਂ ਪੜ੍ਹਨ ਲਈ ਮੰਗਲ :—

੧. *'ਧਰਣਿ ਸੁਵੰਨੀ ਖੜ ਰਤਨ ਜੜਾਵੀ ਹਰਿ ਪ੍ਰੇਮ ਪੁਰਖੁ ਮਨਿ ਵੁਠਾ ॥*
*ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ ॥੧॥'*
[ਗਉੜੀ ਕੀ ਵਾਰ ਮਹਲਾ ੫, ਅੰਗ—੩੨੨]

੨. *'ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ ॥*
*ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥੪॥'*
[ਸੂਹੀ ਮਹਲਾ ੫, ਅੰਗ—੭੫੦]

੩. *'ਸੁਣੀ ਅਰਦਾਸਿ ਸੁਆਮੀ ਮੇਰੈ ਸਰਬ ਕਲਾ ਬਣਿ ਆਈ ॥*
*ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰ ਨਾਨਕ ਕੀ ਵਡਿਆਈ ॥੪॥'*
[ਸੋਰਠਿ ਮਹਲਾ ੫, ਅੰਗ—੬੧੧]

## ਪਹਿਲੇ ਪਾਤਸ਼ਾਹ ਜੀ ਦੇ ਅਵਤਾਰ ਗੁਰਪੁਰਬ 'ਤੇ ਜੇ ਇਤਿਹਾਸ ਦੀ ਕਥਾ ਕਰਨੀ ਹੋਵੇ ਜਾਂ ਪ੍ਰਚਾਰ ਕਰਨਾ ਹੋਵੇ ਤਾਂ ਇਹ ਮੰਗਲ ਵੀ ਕੀਤੇ ਜਾ ਸਕਦੇ ਹਨ :—

੧. *'ਸ਼੍ਰੀ ਨਾਨਕ ਪੁਰਸ਼ੋਤਮੰ ਪਰਮ ਪਰਾਵਰ ਨਾਥ ।*
*ਯੁਗਲ ਚਰਨ ਮਮ ਬੰਦਨਾ ਧਰ ਪਰ ਧਰਿ ਕਰਿ ਮਾਥ ॥੫॥'*
[ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਯਾਯ-੧, ਜਿਲਦ-੨, ਪੰਨਾ—੧੯]

੨. *'ਆਦਿ ਨਿਰੰਜਨ ਹੈ ਗੁਰੁ ਨਾਨਕ ਧਾਰ ਕੇ ਮੂਰਤ ਹੈ ਜਗ ਆਇਓ ।*
*ਲੋਕ ਸੁਣਿਓ ਪ੍ਰਲੋਕ ਸੁਣਿਓ ਬਿਧਿ ਲੋਕ ਸੁਣਿਓ ਸਭ ਦਰਸਨ ਪਾਇਓ ।*

ਸੰਗਤ ਪਾਰ ਉਤਾਰਨ ਕਉ ਗੁਰੂ ਨਾਨਕ ਸਾਹਿਬ ਪੰਥ ਚਲਾਇਓ।
ਵਾਹਿਗੁਰੂ ਗੁਰੂ ਨਾਨਕ ਸਾਹਿਬ ਧਾਰ ਕੇ ਮੂਰਤ ਹੈ ਜਗ ਆਇਓ।'

੩. 'ਆਦਿ ਕਰਉ ਗੁਰਦੇਵ ਕਉ ਬੰਦਨ ਵਾਹਿਗੁਰੂ ਮੁਖ ਮਾਹਿ ਉਚਾਰੀ।
ਦੁਇ ਕਰ ਜੋੜ ਧਰਉਂ ਚਰਨਾ ਪਰ ਜਾਉਂ ਸਦਾ ਗੁਰ ਕਉ ਬਲਿਹਾਰੀ।
ਕਾਨ ਸੁਨੈ ਉਪਮਾ ਗੁਰ ਕੀ ਗੁਰ ਮੂਰਤ ਧਿਆਨ ਰਿਦੇ ਮਹਿ ਧਾਰੀ।
ਵਾਹਿਗੁਰੂ ਗੁਰੂ ਨਾਨਕ ਸਾਹਿਬ ਸੇਵਕ ਸਰਨ ਗਹੀ ਦਰਬਾਰੀ।'
[ਦਰਬਾਰੀ ਦਾਸ ਸੋਢੀ]

## ਦਸਵੇਂ ਪਾਤਸ਼ਾਹ ਜੀ ਦੇ ਅਵਤਾਰ ਗੁਰਪੁਰਬ 'ਤੇ ਇਤਿਹਾਸ ਦੀ ਕਥਾ ਅਤੇ ਪ੍ਰਚਾਰ ਤੋਂ ਪਹਿਲਾਂ ਪੜ੍ਹਨ ਲਈ ਮੰਗਲ :—

੧. 'ਸਿਕਤਾ ਕਨ ਤੇ ਮੇਰੁ ਕੀਯ ਮੇਰਹੁੰ ਤੇ ਕਨ ਕੀਨ।
ਸ੍ਰੀ ਗੁਬਿੰਦ ਸਿੰਘ ਨਮਹਿ ਮਮ ਕੇਵਲ ਦਾਨੀ ਦੀਨ ॥੧॥'
[ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਯਾਯ-੨੩, ਜਿਲਦ-੨, ਪੰਨਾ—੩੧੭]

੨. 'ਗੋਬਿੰਦ ਸਿੰਘ ਗੁਰੂ ਗਤਿਦਾਯਕ ਆਨ ਕੀ ਆਸ ਨਹੀ ਮਨ ਰਾਈ।
ਚਾਤ੍ਰਿਕ ਚੀਤ ਮੁਹੁਰਮੁਹੁ ਰਟ ਸ੍ਵਾਂਤਿ ਦਿਦਾਰ ਕਬੈ ਇਹ ਪਾਈ।
ਜੀਉ ਪਤੰਗ ਸਨੇਹ ਕੀ ਡੋਰ ਬੰਧਾ ਡਗ ਡੋਲ ਸੁ ਲੇਹੁ ਮਿਲਾਈ।
ਸਿੰਧ ਹੁਤਾਸਨ ਹੈ ਭਵ ਕੀ ਗਤਿ ਮੋਹਿ ਮਯਾ ਕਰਿ ਲੇਹੁ ਬਚਾਈ ॥੨੫॥'
[ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਯਾਯ-੧, ਜਿਲਦ-੨, ਪੰਨਾ—੫੦]

੩. 'ਛਾਇ ਜਾਤੀ ਏਕਤਾ ਅਨੇਕਤਾ ਬਿਲਾਇ ਜਾਤੀ,
ਹੋਵਤੀ ਕੁਚੀਲਤਾ ਕਿਤਾਬਨਿ ਕੁਰਾਨ ਕੀ।
ਪਾਪ ਹੀ ਪ੍ਰਪੱਕ ਜਾਤੇ ਧਰਮ ਧਸੱਕ ਜਾਤੇ,
ਬਰਨ ਗਰੱਕ ਜਾਤੇ ਸਹਿਤ ਬਿਧਾਨ ਕੀ।
ਦੇਵੀ ਦੇਵ ਦੇਹੁਰੇ ਸੰਤੋਖ ਸਿੰਘ ਦੂਰ ਹੋਤੇ,
ਰੀਤਿ ਮਿਟ ਜਾਤੀ ਕਥਾ ਬੇਦਨਿ ਪੁਰਾਨ ਕੀ।
ਸ੍ਰੀ ਗੁਰੂ ਗੁਬਿੰਦ ਸਿੰਘ ਪਾਵਨ ਪਰਮ ਸੂਰ,
ਮੂਰਤਿ ਨ ਹੋਤੀ ਜਉ ਪੈ ਕਰੁਣਾ ਨਿਧਾਨ ਕੀ ॥੨੭॥'
[ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਿਤੁ-੫, ਜਿਲਦ-੧੩, ਅੰਸੂ-੫੨, ਪੰਨਾ—੫੭੩੩]

## ਸੰਤਾਂ-ਮਹਾਤਮਾ ਦੀ ਬਰਸੀ ਜਾਂ ਜਨਮ ਸਮੇਂ ਪੜ੍ਹਨ ਵਾਲੇ ਮੰਗਲ :—

੧. 'ਹਮ ਸੰਤਨ ਕੀ ਰੇਨੁ ਪਿਆਰੇ ਹਮ ਸੰਤਨ ਕੀ ਸਰਣਾ ॥
ਸੰਤ ਹਮਾਰੀ ਓਟ ਸਤਾਣੀ ਸੰਤ ਹਮਾਰਾ ਗਹਣਾ ॥੧॥
ਹਮ ਸੰਤਨ ਸਿਉ ਬਣਿ ਆਈ ॥
ਪੂਰਬਿ ਲਿਖਿਆ ਪਾਈ ॥ ਇਹੁ ਮਨੁ ਤੇਰਾ ਭਾਈ ॥ਰਹਾਉ॥
ਸੰਤਨ ਸਿਉ ਮੇਰੀ ਲੇਵਾ ਦੇਵੀ ਸੰਤਨ ਸਿਉ ਬਿਉਹਾਰਾ ॥
ਸੰਤਨ ਸਿਉ ਹਮ ਲਾਹਾ ਖਾਟਿਆ ਹਰਿ ਭਗਤਿ ਭਰੇ ਭੰਡਾਰਾ ॥੨॥
ਸੰਤਨ ਮੋਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ ॥
ਧਰਮਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ ॥੩॥
ਮਹਾ ਅਨੰਦ ਭਏ ਸੁਖੁ ਪਾਇਆ ਸੰਤਨ ਕੈ ਪਰਸਾਦੇ ॥
ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਰੰਗਿ ਰਤੇ ਬਿਸਮਾਦੇ ॥੪॥'

[ਸੋਰਠਿ ਮਹਲਾ ੫, ਅੰਗ—੬੧੪]

੨. 'ਭਾਗਠੜੇ ਹਰਿ ਸੰਤ ਤੁਮ੍ਾਰੇ ਜਿਨ੍ ਘਰਿ ਧਨੁ ਹਰਿ ਨਾਮਾ ॥
ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ ॥੧॥
ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ ॥
ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ ॥੧॥ਰਹਾਉ॥
ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥੨॥
ਸਚਾ ਅਮਰੁ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ ॥
ਸਚਾ ਸੁਖੁ ਸਚੀ ਵਡਿਆਈ ਜਿਸਕੇ ਸੇ ਤਿਨਿ ਜਾਤੇ ॥੩॥
ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ ॥
ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ ਦੇਖਣੁ ਪਾਵਾ ॥੪॥੭॥'

[ਸੂਹੀ ਮਹਲਾ ੫, ਅੰਗ—੭੪੯]

੩. 'ਪਉੜੀ ॥ ਸੇਵ ਕੀਤੀ ਸੰਤੋਖੀਈ ਜਿਨ੍ੀ ਸਚੋ ਸਚੁ ਧਿਆਇਆ ॥
ਓਨ੍ੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥
ਓਨ੍ੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥
ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ ॥
ਵਡਿਆਈ ਵਡਾ ਪਾਇਆ ॥੭॥'

[ਆਸਾ ਦੀ ਵਾਰ ਮਹਲਾ ੧, ਅੰਗ—੪੬੬]

੪. 'ਜੀਅਹੁ ਨਿਰਮਲ ਬਾਹਰਹੁ ਨਿਰਮਲ ॥
ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ ॥
ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ ॥
ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ ॥
ਕਹੈ ਨਾਨਕੁ ਜਿਨ ਮੰਨੁ ਨਿਰਮਲੁ ਸਦਾ ਰਹਹਿ ਗੁਰ ਨਾਲੇ ॥੨੦॥'

[ਰਾਮਕਲੀ ਮਹਲਾ ੩ ਅਨੰਦੁ, ਅੰਗ–੯੧੯]

੫. 'ਸੰਤਾ ਸੰਗਤਿ ਪਾਈਐ ॥ ਜਿਤੁ ਜਮ ਕੈ ਪੰਥਿ ਨ ਜਾਈਐ ॥
ਤੋਸਾ ਹਰਿ ਕਾ ਨਾਮੁ ਲੈ ਤੇਰੇ ਕੁਲਹਿ ਨ ਲਾਗੈ ਗਾਲਿ ਜੀਉ ॥੧॥'

[ਗਉੜੀ ਮਹਲਾ ੫, ਅੰਗ–੧੩੨]

## ਸੰਤਾਂ ਦੇ ਲੱਖਣ :—

'ਆਠ ਪਹਰ ਨਿਕਟਿ ਕਰਿ ਜਾਨੈ ॥ ਪ੍ਰਭ ਕਾ ਕੀਆ ਮੀਠਾ ਮਾਨੈ ॥
ਏਕੁ ਨਾਮੁ ਸੰਤਨ ਆਧਾਰੁ ॥ ਹੋਇ ਰਹੇ ਸਭ ਕੀ ਪਗ ਛਾਰੁ ॥੧॥
ਸੰਤ ਰਹਤ ਸੁਨਹੁ ਮੇਰੇ ਭਾਈ ॥ ਉਆ ਕੀ ਮਹਿਮਾ ਕਥਨੁ ਨ ਜਾਈ ॥੧॥ਰਹਾਉ॥
ਵਰਤਣਿ ਜਾ ਕੈ ਕੇਵਲ ਨਾਮ ॥ ਅਨਦ ਰੂਪ ਕੀਰਤਨੁ ਬਿਸ੍ਰਾਮ ॥
ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ ॥ ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ ॥੨॥
ਕੋਟਿ ਕੋਟਿ ਅਘ ਕਾਟਨਹਾਰਾ ॥ ਦੁਖ ਦੂਰਿ ਕਰਨ ਜੀਅ ਕੇ ਦਾਤਾਰਾ ॥
ਸੂਰਬੀਰ ਬਚਨ ਕੇ ਬਲੀ ॥ ਕਉਲਾ ਬਪੁਰੀ ਸੰਤੀ ਛਲੀ ॥੩॥
ਤਾ ਕਾ ਸੰਗੁ ਬਾਛਹਿ ਸੁਰ ਦੇਵ ॥ ਅਮੋਘ ਦਰਸੁ ਸਫਲ ਜਾ ਕੀ ਸੇਵ ॥
ਕਰ ਜੋੜਿ ਨਾਨਕੁ ਕਰੇ ਅਰਦਾਸਿ ॥ ਮੋਹਿ ਸੰਤਹ ਟਹਲ ਦੀਜੈ ਗੁਣਤਾਸਿ ॥੪॥੩੭॥'

[ਆਸਾ ਮਹਲਾ ੫, ਅੰਗ–੩੯੨]

ਅਥਵਾ :—

'ਸਹਣਸੀਲ ਸੰਤੰ ਸਮ ਮਿਤ੍ਰਸ੍ਯ ਦੁਰਜਨਹ ॥
ਨਾਨਕ ਭੋਜਨ ਅਨਿਕ ਪ੍ਰਕਾਰੇਣ ਨਿੰਦਕ ਆਵਧ ਹੋਇ ਉਪਤਿਸਟਤੇ ॥੨੭॥
ਤਿਰਸਕਾਰ ਨਹ ਭਵੰਤਿ ਨਹ ਭਵੰਤ ਮਾਨ ਭੰਗਨਹ ॥
ਸੋਭਾ ਹੀਨ ਨਹ ਭਵੰਤਿ ਨਹ ਪੋਹੰਤਿ ਸੰਸਾਰ ਦੁਖਨਹ ॥'

[ਸਲੋਕ ਸਹਸਕ੍ਰਿਤੀ ਮਹਲਾ ੫, ਅੰਗ–੧੩੫੬]

ਸੰਤਾਂ ਦਾ ਸੁਭਾਅ ਬ੍ਰਿਛ ਵਰਗਾ ਹੁੰਦਾ ਹੈ। ਯਥਾ :—

'ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ ॥
ਕਾਜੁ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ ॥'

[ਮਾਰੂ ਮਹਲਾ ੫, ਅੰਗ—੧੦੧੭]

ਅਥਵਾ :—

'ਜਿਨ੍ਹਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥੧॥'

[ਗਉੜੀ ਕੀ ਵਾਰ ਮਹਲਾ ੫, ਅੰਗ—੩੧੯]

## ਸਾਧ ਦੇ ਲੱਖਣ :—

੧. 'ਸਾਧ ਨਾਮ ਨਿਰਮਲ ਤਾ ਕੇ ਕਰਮ ॥' [ਗਉੜੀ ਸੁਖਮਨੀ ਮਃ ੫, ਅੰਗ—੨੯੬]

੨. 'ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ ॥
ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ ॥੩੯॥
ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ ॥
ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥
ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥
ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥
ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ ॥
ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਿਾਗਿ ਸਗਲ ਰੇਣੁਕਹ ॥
ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥੪੦॥'

[ਸਲੋਕ ਸਹਸਕ੍ਰਿਤੀ ਮਹਲਾ ੫, ਅੰਗ—੧੩੫੭]

## ਸ਼ਹੀਦੀ ਸਮਾਗਮ 'ਤੇ ਹੁਕਮਨਾਮੇ ਅਤੇ ਪ੍ਰਚਾਰ ਤੋਂ ਪਹਿਲਾਂ ਪੜ੍ਹਨ ਲਈ ਮੰਗਲ :—

੧. 'ਸਲੋਕ ਕਬੀਰ ॥ ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥੧॥

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥੨॥੨॥'
[ਮਾਰੂ ਕਬੀਰ ਜੀ, ਅੰਗ—੧੧੦੫]

੨. 'ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥੨੦॥'
[ਸਲੋਕ ਮਹਲਾ ੧, ਅੰਗ—੧੪੧੨]

੩. 'ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥੧॥'
[ਮਾਰੂ ਵਾਰ ਮਹਲਾ ੫, ਅੰਗ—੧੧੦੨]

੪. 'ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥
ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥
ਦਰਗਹ ਮਾਣੁ ਪਾਵਹਿ ਪਤਿ ਸਿਉ ਜਾਵਹਿ ਆਗੈ ਦੂਖੁ ਨ ਲਾਗੈ ॥'
[ਵਡਹੰਸੁ ਮਹਲਾ ੧, ਅੰਗ—੫੭੯-੮੦]

੫. 'ਸਲੋਕ ॥ ਕਬੀਰਾ ਮਰਤਾ ਮਰਤਾ ਜਗੁ ਮੁਆ ਮਰਿ ਭਿ ਨ ਜਾਨੈ ਕੋਇ ॥
ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ ॥'
[ਬਿਹਾਗੜੇ ਕੀ ਵਾਰ ਮਹਲਾ ੪, ਅੰਗ—੫੫੫]

ਅਥਵਾ :—
'ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ ॥
ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ ॥੨੯॥'
[ਸਲੋਕ ਕਬੀਰ, ਅੰਗ—੧੩੬੫-੬੬]

## ਵਿਆਹ ਦੇ ਮੌਕੇ 'ਤੇ ਹੁਕਮਨਾਮੇ ਤੋਂ ਪਹਿਲਾਂ ਪੜ੍ਹਨ ਵਾਲੇ ਮੰਗਲ :—

੧. 'ਧਰਣਿ ਸੁਵੰਨੀ ਖੜ ਰਤਨ ਜੜਾਵੀ ਹਰਿ ਪ੍ਰੇਮ ਪੁਰਖੁ ਮਨਿ ਵੁਠਾ ॥
ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ ॥੧॥'
[ਗਉੜੀ ਕੀ ਵਾਰ ਮਹਲਾ ੫, ਅੰਗ—੩੨੨]

੨. 'ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ ॥
ਨਿਮਖ ਏਕ ਹਰਿ ਨਾਮੁ ਦੇਇ ਮੇਰਾ ਮਨੁ ਤਨੁ ਸੀਤਲੁ ਹੋਇ ॥'
[ਸਿਰੀ ਰਾਗੁ ਮਹਲਾ ੫, ਅੰਗ—੪੪]

## ਇਤਿਹਾਸ ਦੀ ਕਥਾ ਕਰਨ ਵੇਲੇ ਦੇ ਮੰਗਲ :—

੧. *'ਸ਼੍ਰੀ ਨਾਨਕ ਪਦ ਪੰਕਜ ਬੰਦਨ। ਸਿਮਰੋਂ ਅੰਗਦ ਦੋਖ ਨਿਕੰਦਨ।*
*ਅਮਰਦਾਸ ਗੁਰ ਹਿਰਦੇ ਧਰਾਵੌਂ। ਸ਼੍ਰੀ ਗੁਰ ਰਾਮਦਾਸ ਗੁਨ ਗਾਵੌਂ ॥੯੮॥*
*ਸ਼੍ਰੀ ਅਰਜਨ ਬਿਘਨਨਿ ਕੇ ਨਾਸ਼ਕ। ਹਰਿਗੁਬਿੰਦ ਸ਼ੁਭ ਸੁਮਤਿ ਪ੍ਰਕਾਸ਼ਕ।*
*ਸ਼੍ਰੀ ਹਰਿਰਾਇ ਨਮੋ ਕਰ ਜੋਰੀ। ਗੁਰੁ ਹਰਿਕ੍ਰਿਸ਼ਨ ਮਨਾਇ ਬਹੋਰੀ ॥੯੯॥*
*ਤੇਗ ਬਹਾਦਰ ਪਰਮ ਕ੍ਰਿਪਾਲਾ॥ ਸ਼੍ਰੀ ਗੁਰੁ ਗੋਬਿੰਦ ਸਿੰਘ ਬਿਸਾਲਾ।*
*ਧਰੌਂ ਧਰਾ ਪਰ ਪੁਨ ਪੁਨ ਸੀਸਾ॥ ਬੰਦੋਂ ਬਾਰ ਬਾਰ ਜਗਦੀਸ਼ਾ ॥੧੦੦॥'*

[ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਜਾਯ-੫੭, ਜਿਲਦ-੪, ਪੰਨਾ—੧੨੫੬]

ਅਥਵਾ :—

*'ਸ਼੍ਰੀ ਨਾਨਕ ਅੰਗਦ ਗੁਰੂ ਅਮਰਦਾਸ ਪਦ ਬੰਦਿ।*
*ਰਾਮਦਾਸ ਅਰਜਨ ਗੁਰੂ ਬਰ ਸ਼੍ਰੀ ਹਰਿਗੋਬਿੰਦ ॥੨॥*
*ਹਰੀਰਾਇ ਹਰਿਕ੍ਰਿਸ਼ਨ ਗੁਰ ਤੇਗ ਬਹਾਦਰ ਚੰਦ।*
*ਦਸਵੇਂ ਗੋਬਿੰਦ ਸਿੰਘ ਗੁਰੂ ਨਮੋ ਚਰਨ ਅਰਵਿੰਦ ॥੩॥'*

[ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਐਨ-੨, ਅੰਸੂ-੧, ਜਿਲਦ-੧੪, ਪੰਨਾ—੬੨੨੫]

੨. *'ਦੋਹਰਾ॥ ਜਿਸ ਮਹਿ ਅੰਮ੍ਰਿਤੁ ਗਜਾਨ ਹੈ ਮਾਣਿਕ ਭਗਤਿ ਵਿਰਾਗ।*
*ਗੁਰੂ ਗ੍ਰੰਥ ਸਾਹਿਬ ਉਦਧਿ ਬੰਦੋਂ ਕਰਿ ਅਨੁਰਾਗ ॥੧॥'*

[ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਜਾਯ-੫੯, ਜਿਲਦ-੩, ਪੰਨਾ—੬੩੨]

੩. *'ਦੋਹਰਾ॥ ਸ਼੍ਰੀ ਗੁਰ ਸ਼ਬਦ ਕਮਾਇ ਜਿਨ ਜੀਤੇ ਪੰਚ ਬਿਕਾਰ।*
*ਤਿਨ ਸੰਤਨ ਕਉ ਬੰਦਨਾ ਸਿਰ ਚਰਨਨ ਪਰ ਧਾਰਿ ॥੧॥'*

[ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਜਾਯ-੫੮, ਜਿਲਦ-੩, ਪੰਨਾ—੬੨੨]

ਅਥਵਾ :—

*'ਦੋਹਰਾ॥ ਪੂਰਨ ਦੇਖਯੋ ਆਤਮਾ ਦ੍ਵੈਤਹਿ ਸਰਬ ਨਿਵਾਰਿ।*
*ਭਏ ਸ਼ਾਂਤਿ ਮਨ ਸੰਤ ਜੋ ਤਿਨ ਪਦ ਨਮੋ ਹਮਾਰਿ ॥੧॥'*

[ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਜਾਯ-੭, ਜਿਲਦ-੪, ਪੰਨਾ—੮੧੯]

੪. *'ਏਕੰਕਾਰਾ ਸਤਿਗੁਰੂ ਤਿਹਿ ਪ੍ਰਸਾਦਿ ਸਚੁ ਹੋਇ।*
*ਵਾਹਿਗੁਰੂ ਜੀ ਕੀ ਫ਼ਤੇ ਵਿਘਨ ਵਿਨਾਸ਼ਨ ਸੋਇ ॥੧॥'*

[ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਜਾਯ-੧, ਜਿਲਦ-੨, ਪੰਨਾ—੨]

## ਕਥਾ ਤੋਂ ਬਾਅਦ ਪੜ੍ਹਨ ਲਈ ਅਸਤੋਤ੍ਰ :—

੧. 'ਹੇ ਗੋਬਿੰਦ ਹੇ ਗੋਪਾਲ ਹੇ ਦਇਆਲ ਲਾਲ ॥੧॥ਰਹਾਉ॥
ਪ੍ਰਾਨ ਨਾਥ ਅਨਾਥ ਸਖੇ ਦੀਨ ਦਰਦ ਨਿਵਾਰ ॥੧॥
ਹੇ ਸਮ੍ਰਥ ਅਗਮ ਪੂਰਨ ਮੋਹਿ ਮਇਆ ਧਾਰਿ ॥੨॥
ਅੰਧ ਕੂਪ ਮਹਾ ਭਇਆਨ ਨਾਨਕ ਪਾਰਿ ਉਤਾਰ ॥੩॥੮॥੩੦॥'
[ਮਲਾਰ ਮਹਲਾ ੫, ਅੰਗ—੧੨੭੩]

੨. 'ਪਉੜੀ ॥ ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘਨਾਸ ॥
ਹੇ ਪੂਰਨ ਹੇ ਸਰਬ ਮੈ ਦੁਖ ਭੰਜਨ ਗੁਣਤਾਸ ॥
ਹੇ ਸੰਗੀ ਹੇ ਨਿਰੰਕਾਰ ਹੇ ਨਿਰਗੁਣ ਸਭ ਟੇਕ ॥
ਹੇ ਗੋਬਿਦ ਹੇ ਗੁਣ ਨਿਧਾਨ ਜਾ ਕੈ ਸਦਾ ਬਿਬੇਕ ॥
ਹੇ ਅਪਰੰਪਰ ਹਰਿ ਹਰੇ ਹਹਿ ਭੀ ਹੋਵਨਹਾਰ ॥
ਹੇ ਸੰਤਹ ਕੈ ਸਦਾ ਸੰਗਿ ਨਿਧਾਰਾ ਆਧਾਰ ॥
ਹੇ ਠਾਕੁਰ ਹਉ ਦਾਸਰੋ ਮੈ ਨਿਰਗੁਨ ਗੁਨੁ ਨਹੀ ਕੋਇ ॥
ਨਾਨਕ ਦੀਜੈ ਨਾਮ ਦਾਨੁ ਰਾਖਉ ਹੀਐ ਪਰੋਇ ॥੫੫॥'
[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੬੧]

੩. 'ਸਲੋਕੁ ॥ ਆਏ ਪ੍ਰਭ ਸਰਨਾਗਤੀ ਕਿਰਪਾਨਿਧਿ ਦਇਆਲ ॥
ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ ॥੧॥'
[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੬੧]

੪. 'ਵਾਹਿਗੁਰੂ ਨਾਮੁ ਜਹਾਜ ਹੈ ਚੜ੍ਹੇ ਸੁ ਉਤਰੈ ਪਾਰ ॥
ਜੋ ਸ਼ਰਧਾ ਕਰਿ ਸੇਂਵਦੇ ਪਾਰ ਉਤਾਰਨਿ ਹਾਰ ॥'
[ਸ੍ਰੀ ਗੁਰਮੁਖ ਪ੍ਰਕਾਸ਼, ਅਧਿਆਇ-੪੮, ਪੰਨਾ—੮੫੦]

## ਗੁਰਪੁਰਬਾਂ 'ਤੇ ਅਰਦਾਸ ਨਾਲ ਪੜ੍ਹਨ ਵਾਲੇ ਮੰਗਲ :—

੧. 'ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥'
[ਸਵਈਏ ਮਹਲੇ ਤੀਜੇ ਕੇ, ਕੀਰਤਿ ਭੱਟ, ਅੰਗ—੧੩੯੫]

੨. 'ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥'
[ਸਵਈਏ ਮਹਲੇ ਪੰਜਵੇ ਕੇ, ਮਥੁਰਾ ਭੱਟ, ਅੰਗ—੧੪੦੮]

੩. 'ਗੁਰੁ ਅੰਗਦੁ ਗੁਰੁ ਅੰਗੁ ਤੇ ਗੰਗਹੁ ਜਾਣੁ ਤਰੰਗ ਉਠਾਇਆ।'
[ਭਾਈ ਗੁਰਦਾਸ ਜੀ, ਵਾਰ-੨੪, ਪਉੜੀ-੨੫]

੪. 'ਗੁਰੁ ਬੈਠਾ ਅਮਰੁ ਸਰੂਪ ਹੋਇ ਗੁਰਮੁਖਿ ਪਾਈ ਦਾਤਿ ਇਲਾਹੀ।'
[ਭਾਈ ਗੁਰਦਾਸ ਜੀ, ਵਾਰ-੧, ਪਉੜੀ-੪੬]

੫. 'ਬੈਠਾ ਸੋਢੀ ਪਾਤਿਸਾਹੁ ਰਾਮਦਾਸ ਸਤਿਗੁਰੂ ਕਹਾਵੈ।
ਪੂਰਨ ਤਾਲ ਖਟਾਇਆ ਅੰਮ੍ਰਿਤਸਰ ਵਿਚਿ ਜੋਤਿ ਜਗਾਵੈ।'
[ਭਾਈ ਗੁਰਦਾਸ ਜੀ, ਵਾਰ-੧, ਪਉੜੀ-੪੭]

੬. 'ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ॥
ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਹ ਹਰਿ॥੭॥'
[ਸਵਈਏ ਮਹਲੇ ਪੰਜਵੇ ਕੇ, ਮਥੁਰਾ ਭੱਟ, ਅੰਗ—੧੪੦੯]

੭. 'ਪੰਜਿ ਪਿਆਲੇ ਪੰਜ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ।
ਅਰਜਨ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।
ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ।
ਦਲਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।'
[ਭਾਈ ਗੁਰਦਾਸ ਜੀ, ਵਾਰ-੧, ਪਉੜੀ-੪੮]

੮. 'ਹਕ ਪਰਵਰ ਹਕ ਕੇਸ਼ ਗੁਰੂ ਕਰਤਾ ਹਰਿਰਾਇ।
ਸੁਲਤਾਨ ਹਮ ਦਰਵੇਸ਼ ਗੁਰੂ ਕਰਤਾ ਹਰਿਰਾਇ॥੮੭॥'
[ਤੋਸੀਫੋ ਸਨਾ, ਕ੍ਰਿਤ ਭਾਈ ਨੰਦ ਲਾਲ ਜੀ]

੯. 'ਸ੍ਰੀ ਹਰਿਕ੍ਰਿਸਨ ਧਿਆਈਐ ਜਿਸੁ ਡਿੱਠੇ ਸਭ ਦੁਖ ਜਾਇ॥'
[ਦਸਮ, ਅੰਗ—੧੧੯]

੧੦. 'ਤੇਗ ਬਹਾਦਰ ਸਿਮਰੀਐ ਘਰ ਨਉਨਿਧ ਆਵੈ ਧਾਇ॥
ਸਭ ਥਾਈਂ ਹੋਇ ਸਹਾਇ॥੧॥' [ਦਸਮ, ਅੰਗ—੧੧੯]

੧੧. 'ਪਤਿਤ ਉਧਾਰਨ ਪ੍ਰਾਨਪਤਿ ਸਦ ਸਦਾ ਹਜੂਰਾ।
ਵਹ ਪ੍ਰਗਟਿਓ ਪੁਰਖ ਭਗਵੰਤ ਰੂਪ ਗੁਰ ਗੋਬਿੰਦ ਸੂਰਾ।'
[ਭਾਈ ਗੁਰਦਾਸ ਜੀ, ਵਾਰ-੪੧, ਪਉੜੀ-੧੪]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ੴ ਸਤਿਗੁਰ ਪ੍ਰਸਾਦਿ॥

# ਬਾਰਹ ਮਾਹਾ

**ਸੰਗਰਾਂਦ** :—ਜਿਵੇਂ ਗ੍ਰਹਜ ਥਲੀ ਤੋਂ ਬਦਲ ਕੇ ਗੁਥਲੀ ਸ਼ਬਦ ਬਣਿਆ ਹੈ, ਫਲਗੁਣਿ ਸ਼ਬਦ ਤੋਂ ਬਦਲ ਕੇ ਫੱਗਣ ਸ਼ਬਦ ਬਣਿਆ ਹੈ, ਇਸੇ ਤਰ੍ਹਾਂ ਸੰਕਰਾਂਤ ਸ਼ਬਦ ਤੋਂ ਬਦਲ ਕੇ ਸੰਗਰਾਂਦ ਸ਼ਬਦ ਬਣਿਆ ਹੈ। ਜਿਸਦਾ ਭਾਵ ਹੈ :—**ਸੰ** = ਭਲੀ ਪ੍ਰਕਾਰ, **ਕਰਾਂਤ** = ਤਬਦੀਲੀ, ਆਉਣੀ। ਜਿਸ ਦਿਨ ਸੂਰਜ ਦੇ ਨਿਯਮਾਂ ਵਿਚ ਤਬਦੀਲੀ ਆਉਂਦੀ ਹੈ, ਭਾਵ ਸੂਰਜ ਦਾ ਰਥ ਇਕ ਰਾਸ ਤੋਂ ਦੂਜੀ ਰਾਸ ਵਿਚ ਪ੍ਰਵੇਸ਼ ਹੁੰਦਾ ਹੈ, ਉਸ ਦਿਨ ਨੂੰ ਸੰਕਰਾਂਤ ਕਿਹਾ ਜਾਂਦਾ ਹੈ। ਹਿੰਦੂ ਮੱਤ ਅਨੁਸਾਰ ਚੰਗੇ ਮਾੜੇ ਗ੍ਰਹਿ ਮੰਨੇ ਹਨ, ਸੰਕਰਾਂਤ ਵਾਲੇ ਦਿਨ ਮਾੜਿਆਂ ਗ੍ਰੈਹਾਂ ਤੋਂ ਬਚਣ ਵਾਸਤੇ ਕਿਸੇ ਭਲੇ ਪੁਰਖ ਤੋਂ ਫਲਾਦੇਸ਼ ਸੁਣਿਆ ਜਾਂਦਾ ਹੈ, ਭਾਵ ਸ਼ੁਭ ਸਿਖਿਆ ਸੁਣੀ ਜਾਂਦੀ ਹੈ। ਜੋਤਿਸ਼ ਮੱਤ ਅਨੁਸਾਰ ਇਹ ਦਿਨ ਸੂਰਜ ਦੀ ਪੂਜਾ ਦਾ ਹੈ। ਪਰ ਗੁਰਮਤਿ ਵਿਚ ਅਕਾਲ-ਪੁਰਖ ਤੋਂ ਬਿਨਾਂ ਹੋਰ ਕਿਸੇ ਦੀ ਪੂਜਾ ਨਹੀਂ ਹੈ। 'ਬਾਰਹ ਮਾਹਾ' ਸੁਣਾ ਕੇ ਗੁਰਮਤਿ ਪ੍ਰਪੱਕ ਕਰਵਾਉਣ ਲਈ ਗੁਰੂ ਘਰ ਵਿਚ ਸੰਗਰਾਂਦ ਮਨਾਈ ਜਾਂਦੀ ਹੈ, ਤਾਂ ਕਿ ਇਸ ਦਿਨ ਗੁਰਸਿਖ ਅਨਮੱਤੀਆਂ ਦੇ ਪਾਸ ਜਾ ਕੇ ਉਹਨਾਂ ਦਾ ਪ੍ਰਚਾਰ ਸੁਣ ਕੇ ਕਿਤੇ ਗ਼ਲਤ ਰਸਤੇ ਨਾ ਪੈ ਜਾਣ।*

**ਉਥਾਨਕਾ** :—ਗੁਰੂ ਕੇ ਬਾਗ਼ ਵਿਚ ਦੀਵਾਨ ਸਜਿਆ ਹੋਇਆ ਹੈ। ਐਸੀ ਸੋਭਾ ਹੈ, ਜਿਸਨੂੰ ਵੇਖ ਕੇ ਸੁਧਰਮਾ (ਇੰਦ੍ਰ) ਵੀ ਸ਼ਰਮਾਉਂਦਾ ਹੈ ਕਿ ਮੇਰੀ ਦੇਵ ਸਭਾ ਵੀ ਇਤਨੀ ਸੁਹਾਵਨੀ ਨਹੀਂ ਹੈ। ਦੇਵਤਿਆਂ ਵਿਚ ਵੀ ਅਤਿਸੈ ਕਰਕੇ ਅਸਹਿਤਾ, ਖਹਿਤਾ, ਖੀਣਤਾ, ਹੰਕਾਰ, ਕ੍ਰੋਧ ਆਦਿਕ ਦੋਸ਼ ਹਨ, ਪਰ ਗੁਰੂ ਜੀ ਦੀ ਸੰਗਤ ਸਾਰਿਆਂ ਦੋਸ਼ਾਂ ਤੋਂ ਰਹਿਤ ਪਵਿੱਤਰ ਚਮਕ ਰਹੀ ਹੈ। ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਚੰਦ੍ਰਮਾਂ ਦੀ ਤਰ੍ਹਾਂ ਸੋਭ ਰਹੇ ਹਨ, ਸੰਗਤਾਂ ਦਾ ਸਮਾਜ ਤਾਰਾ-ਮੰਡਲ ਦੀ ਤਰ੍ਹਾਂ ਪਾਸ ਸੋਭਾ ਪਾ ਰਿਹਾ ਹੈ। ਸਤਿਗੁਰੂ ਜੀ ਆਪਣੇ ਭਗਤੀ ਰੂਪ ਚਾਨਣ ਦਾ ਪ੍ਰਕਾਸ਼ ਪਾ ਕੇ ਅਗਿਆਨ ਰੂਪ ਸੂਰਜ ਦੀਆਂ

---

* 'ਬਾਰਹ ਮਾਹਾ' ਦਾ ਪਾਠ ਕਰਨ ਤੋਂ ਪਹਿਲਾਂ ਦੇਗ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆ ਜਾਵੇ, ਫਿਰ 'ਬਾਰਹ ਮਾਹਾ' ਜੀ ਦਾ ਪਾਠ ਅਤੇ ਮਹੀਨੇ ਦੇ ਸ਼ਬਦ ਦੀ ਕਥਾ-ਵਿਚਾਰ ਸੁਣਾ ਕੇ ਅਰਦਾਸ ਹੋਣੀ ਚਾਹੀਦੀ ਹੈ।

ਰਾਗ-ਦ੍ਵੈਖ ਰੂਪ ਕਿਰਨਾਂ ਦੀ ਤ੍ਰਿਸ਼ਨਾਂ ਰੂਪ ਧੁੱਪ ਕਰਕੇ ਤਪਦੇ ਹੋਏ ਹਿਰਦਿਆਂ ਵਿਚ ਸ਼ਾਂਤੀ ਬਖ਼ਸ਼ ਰਹੇ ਹਨ। ਅਗਿਆਨ ਰੂਪ ਸੂਰਜ ਦੀ ਤਪਸ਼ ਨੂੰ ਮੇਟਣ ਵਾਸਤੇ ਚੰਦ੍ਰਮਾਂ ਵਤ ਗੁਰੂ ਜੀ ਪ੍ਰਕਾਸ਼ ਰਹੇ ਹਨ। ਯਥਾ :—

੧. *'ਦਿਨੀਅਰੁ ਸੂਰੁ ਤ੍ਰਿਸਨਾ ਅਗਨਿ ਬੁਝਾਨੀ ਸਿਵ ਚਰਿਓ ਚੰਦੁ ਚੰਦਾਕੀ ॥'*

[ਧਨਾਸਰੀ ਮਹਲਾ ੪, ਅੰਗ—੬੬੮]

੨. *'.....ਗੁਰ ਸਸਿ ਦੇਖੇ ਲਹਿ ਜਾਇ ਸਭ ਤਪਨਾ ॥੧॥'*

[ਗੋਂਡ ਮਹਲਾ ੪, ਅੰਗ—੮੬੦]

ਗੁਰੂ ਜੀ ਬਾਣੀ ਰੂਪ ਕਿਰਨਾਂ ਦਾ ਪ੍ਰਕਾਸ਼ ਪਾ ਕੇ ਸਿੱਖਾਂ ਦੀਆਂ ਬੁੱਧੀ ਰੂਪ-ਕਵੀਆਂ ਨੂੰ ਖਿੜਾ ਰਹੇ ਹਨ, ਨਿੰਦਕ ਲੋਕ ਚਕਵਿਆਂ ਵੱਤ ਦੁਖ ਪਾ ਰਹੇ ਹਨ, ਗੁਰਸਿੱਖ ਚਕੋਰਾਂ ਦੀ ਤਰ੍ਹਾਂ ਆਪਣੇ ਨੇਤ੍ਰਾਂ ਨੂੰ ਸਫਲ ਕਰਨ ਵਾਸਤੇ ਇਕ ਰਸ ਦਰਸ਼ਨਾਂ ਦਾ ਅਕਹਿ ਰਸ ਮਾਣ ਰਹੇ ਹਨ। ਚੰਦ੍ਰਮਾਂ ਤਾਂ ਘਟਦਾ-ਵਧਦਾ ਰਹਿੰਦਾ ਹੈ, ਪਰ ਗੁਰੂ ਜੀ ਹਮੇਸ਼ਾ ਇਕ ਰਸ ਰਹਿੰਦੇ ਹਨ। ਯਥਾ :—

*'ਨਾ ਓਹੁ ਬਢੈ ਨ ਘਟਤਾ ਜਾਇ ॥ ਅਕੁਲ ਨਿਰੰਜਨ ਏਕੈ ਭਾਇ ॥੩॥'*

[ਗਉੜੀ ਕਬੀਰ ਜੀ, ਅੰਗ—੩੪੩]

ਚੰਦ੍ਰਮਾਂ ਤਾਂ ਚੜ੍ਹਦਾ-ਛਿਪਦਾ ਰਹਿੰਦਾ ਹੈ, ਪਰ ਗੁਰੂ ਜੀ ਤਾਂ ਐਸੇ ਹਨ :—

*'ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥*
*ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥੧੩॥'*

[ਰਾਗੁ ਸੂਹੀ ਮਹਲਾ ੪, ਅੰਗ—੭੫੯]

ਚੰਦ੍ਰਮਾਂ ਤਾਂ ਕਲੰਕੀ ਹੈ, ਪਰ ਗੁਰੂ ਜੀ ਤਾਂ :—

*'ਕਲੰਕੰ ਬਿਨਾ ਨੇਕਲੰਕੀ ਸਰੂਪੇ ॥'* ਹਨ। [ਦਸਮ, ਅੰਗ—੩]

ਸੂਰਜ ਤਾਂ ਚੰਦ੍ਰਮਾਂ 'ਤੇ ਚਾਨਣੀ ਪਾ ਕੇ ਚੰਦ੍ਰਮਾਂ ਦੇ ਪ੍ਰਕਾਸ਼ ਨੂੰ ਘਟਾ ਦਿੰਦਾ ਹੈ, ਸਤਿਗੁਰੂ ਜੀ ਤਾਂ ਸੂਰਜ ਦੀ ਨਿਆਈਂ ਹਨ। ਯਥਾ :—

*'ਨਮੋ ਸੂਰਜ ਸੂਰਜੇ..... ॥'* [ਦਸਮ, ਅੰਗ—੧੦]

ਆਪਣੀਆਂ ਗਿਆਨ ਰੂਪ ਕਿਰਨਾਂ ਦਾ ਪ੍ਰਕਾਸ਼ ਸਿੱਖਾਂ ਦੇ ਹਿਰਦਿਆਂ ਵਿਚ ਪਾ ਕੇ ਮਾਇਆ ਦੇ ਮੋਹ ਰੂਪ ਚੰਦ੍ਰਮਾਂ ਦੀ ਚਾਨਣੀ ਅਵਿਦਿਆ ਰੂਪ ਰਾਤ ਦੇ ਸਮੇਤ ਮੇਟ ਰਹੇ ਹਨ ਅਤੇ ਗੁਰਸਿੱਖਾਂ ਦੇ ਮਨ ਰੂਪ ਕਵਲਾਂ ਨੂੰ ਖਿੜਾ ਰਹੇ ਹਨ। ਜਗਿਆਸੂ ਰੂਪ ਚਕਵੀਆਂ

ਦਾ ਬ੍ਰਹਮ ਰੂਪ ਚਕਵੇ ਨਾਲ ਮਿਲਾਪ ਕਰਾ ਕੇ ਜਨਮਾਂ-ਜਨਮਾਂ ਦੇ ਵਿਛੋੜੇ ਦੇ ਦੁਖਾਂ ਦਾ ਅੰਤ ਕਰ ਰਹੇ ਹਨ। ਬੇਮੁਖ ਲੋਕ ਕਵੀਆਂ ਦੀ ਬਗੀਚੀ ਵੱਤ ਕੁਮਲਾ ਰਹੇ ਹਨ, ਕਿਉਂਕਿ ਉਹ ਗੁਰੂ ਰੂਪ ਸੂਰਜ ਦਾ ਪ੍ਰਕਾਸ਼ ਸਹਾਰ ਨਹੀਂ ਸਕਦੇ। ਨਿੰਦਕ ਲੋਕ ਉੱਲੂਆਂ ਵਾਂਗ ਆਪਣੇ ਘਰਾਂ ਰੂਪ ਖੁੱਡਾਂ ਵਿਚ ਵੜੇ ਬੈਠੇ ਹਨ, ਦੰਭੀ-ਪਖੰਡੀ ਰੂਪ ਸਾਰੇ ਤਾਰੇ ਛਿਪ ਗਏ ਹਨ, ਅਗਿਆਨ ਦਾ ਹਨੇਰਾ ਉੱਡ ਗਿਆ ਹੈ। ਇਸ ਤਰ੍ਹਾਂ ਸਾਰੀਆਂ ਸੰਗਤਾਂ ਦੀ ਉਸ ਸਮੇਂ ਪ੍ਰਬਲ ਇੱਛਾ ਸੀ ਕਿ ਕਦੋਂ ਗੁਰੂ ਰੂਪ ਬੱਦਲ ਸਾਨੂੰ ਅਭੇਦ ਨਿਸ਼ਚੇ ਦੀ ਸਿੱਖਿਆ ਰੂਪ ਸ੍ਵਾਂਤੀ ਬੂੰਦ ਦੀ ਬਖ਼ਸ਼ਿਸ਼ ਕਰਨ।

ਇਕ ਸੰਸਕ੍ਰਿਤ ਪੜ੍ਹਿਆ ਪੰਡਿਤ ਸਤਿਗੁਰੂ ਜੀ ਪਾਸ ਆ ਕੇ ਬੇਨਤੀ ਕਰਨ ਲੱਗਾ, "ਹੇ ਗ਼ਰੀਬ ਨਿਵਾਜ ਜੀ! ਆਪ ਸਭ ਦੀਆਂ ਮਨੋ-ਕਾਮਨਾ ਪੂਰਨ ਕਰਦੇ ਹੋ, ਮੈਂ ਬੜੀ ਸੰਸਕ੍ਰਿਤ ਪੜ੍ਹੀ ਹੈ, ਮੇਰੀ ਜ਼ਬਾਨ ਵਿਚ ਰਸ ਨਾ ਹੋਣ ਕਰਕੇ ਮੇਰੇ ਪਾਸ ਕੋਈ ਕਥਾ-ਵਾਰਤਾ ਸੁਣਨ ਨਹੀਂ ਆਉਂਦਾ, ਜਿਸ ਕਰਕੇ ਗੁਜ਼ਾਰਾ ਬਹੁਤ ਔਖਾ ਚਲਦਾ ਹੈ। ਕਿਰਪਾ ਕਰਕੇ ਜੇ ਮਹੀਨੇ ਵਾਲੇ ਦਿਨ ਆਪਣੇ ਪਾਸ ਮਹੀਨੇ ਦਾ ਫਲਾਦੇਸ਼ ਸੁਣਾ ਲੈਣ ਦਿਆ ਕਰੋ, ਤਾਂ ਮੇਰੀ ਉਪਜੀਵਕਾ (ਰੋਜ਼ੀ) ਚੰਗੀ ਚੱਲ ਪਵੇਗੀ, ਕਿਉਂਕਿ ਸੰਗਤ ਕਾਮਧੇਨ ਗਊ ਦੀ ਤਰ੍ਹਾਂ ਹੈ, ਕੋਈ ਪੈਸਾ ਦੋ ਪੈਸੇ ਦੇ ਦਿਆ ਕਰੇਗਾ।" ਤਾਂ ਸਤਿਗੁਰਾਂ ਕਿਹਾ, "ਚੰਗਾ ਸੁਣਾ ਲਿਆ ਕਰ, ਜਿਥੇ ਗੁਰੂ ਘਰ ਵਿਚ ਹੋਰਨਾਂ ਦੀਆਂ ਕਾਮਨਾਵਾਂ ਪੂਰੀਆਂ ਹੁੰਦੀਆਂ ਹਨ, ਤੇਰੀ ਵੀ ਪੂਰੀ ਹੋ ਜਾਇਆ ਕਰੇਗੀ।" ਇਉਂ ਸਤਿਗੁਰਾਂ ਦੀ ਆਗਿਆ ਪਾ ਕੇ ਪੰਡਿਤ ਮਹੀਨੇ ਦਾ ਫਲਾਦੇਸ਼ ਸੁਣਾਇਆ ਕਰਦਾ ਸੀ, ਸੰਗਤਾਂ ਮਾਇਆ ਦੇ ਦਿੰਦੀਆਂ ਸਨ, ਜਿਸ ਕਰਕੇ ਥੋੜ੍ਹੇ ਸਮੇਂ ਵਿਚ ਹੀ ਚੰਗਾ ਧਨੀ ਬਣ ਗਿਆ ਅਤੇ ਹੰਕਾਰੀ ਹੋ ਗਿਆ, ਚੇਤਰ ਦੀ ਸੰਗਰਾਂਦ ਵਾਲੇ ਦਿਨ ਕਥਾ ਕਰਨ ਹੀ ਨਾ ਆਇਆ। ਤਾਂ ਸਤਿਗੁਰਾਂ ਨੇ ਸਿੱਖ ਨੂੰ ਸੱਦਣ ਵਾਸਤੇ ਭੇਜਿਆ, ਅੱਗੋਂ ਪੰਡਿਤ ਨੇ ਕਿਹਾ ਕਿ ਗੁਰੂ ਤਾਂ ਤੁਸੀਂ ਸਤਿਗੁਰੂ ਅਰਜਨ ਦੇਵ ਜੀ ਨੂੰ ਮੰਨਦੇ ਹੋ, ਮਹੀਨੇ ਦਾ ਫਲਾਦੇਸ਼ ਮੇਰੇ ਪਾਸੋਂ ਸੁਣਨਾ ਚਾਹੁੰਦੇ ਹੋ ? ਮੈਂ ਨਹੀਂ ਜਾਣਾ। ਸਿੱਖ ਨੇ ਆ ਕੇ ਸਾਰੀ ਵਾਰਤਾ ਸੰਗਤ ਨੂੰ ਦੱਸੀ, ਜੋ ਸੰਗਤ ਪਹਿਲਾਂ ਹੀ ਇਨ੍ਹਾਂ ਬ੍ਰਾਹਮਣ ਲੋਕਾਂ ਤੋਂ ਛੁਟਕਾਰਾ ਪਾਉਣਾ ਚਾਹੁੰਦੀ ਸੀ। ਸਾਰੀ ਸੰਗਤ ਨੇ ਭਾਈ ਬੁੱਢਾ ਸਾਹਿਬ ਜੀ ਨੂੰ ਬੇਨਤੀ ਕੀਤੀ, "ਬਾਬਾ ਜੀ! ਤੁਸੀਂ ਸਤਿਗੁਰੂ ਜੀ ਪਾਸ ਬੇਨਤੀ ਕਰੋ ਕਿ ਆਪਣੇ ਮੁਖਾਰਬਿੰਦ ਤੋਂ 'ਬਾਰਹ ਮਾਹਾ' ਉਚਾਰਨ ਕਰਨ, ਜਿਸਨੂੰ ਪੜ੍ਹ-ਸੁਣ ਕੇ ਸੰਗਤਾਂ ਬਾਰਾਂ ਮਹੀਨੇ ਸਫਲ ਕਰ ਲਿਆ ਕਰਨ।" ਸੰਗਤ ਦੇ ਪ੍ਰੇਰੇ ਹੋਏ ਬਾਬਾ ਬੁੱਢਾ ਸਾਹਿਬ ਜੀ ਗਲ ਵਿਚ ਪੱਲਾ ਪਾ ਕੇ ਦੋਵੇਂ ਹੱਥ ਜੋੜ ਕੇ ਸਤਿਗੁਰਾਂ ਦੇ ਸਨਮੁਖ ਖੜੋ ਕੇ ਆਪਣੀ ਸ਼ਰਧਾ-ਭਾਵਨਾ ਦਾ ਪ੍ਰਗਟਾਵਾ ਕਰਨ ਲੱਗੇ। ਸਤਿਗੁਰੂ ਜੀ ਨੇ ਬਾਬਾ ਬੁੱਢਾ ਜੀ ਦੀ ਤਰਫ਼ ਕਿਰਪਾ-ਦ੍ਰਿਸ਼ਟੀ ਨਾਲ ਵੇਖ

ਕੇ ਕਿਹਾ, "ਬਾਬਾ ਜੀ! ਆਪ ਨੇ ਜੋ ਕਹਿਣਾ ਹੈ ਸੋ ਕਹੋ।" ਤਾਂ ਬੇਨਤੀ ਕੀਤੀ, "ਹੇ ਦੀਨ ਦਿਆਲ ਸਤਿਗੁਰੂ ਜੀ! ਆਪ ਜੀ ਅੰਤਰਜਾਮੀ ਹੋ, ਪੰਡਿਤ ਵੱਲੋਂ ਜੁਆਬ ਆ ਚੁੱਕਾ ਹੈ, ਇਸ ਲਈ ਆਪ ਕਿਰਪਾ ਕਰੋ, ਜਿਸ ਤਰ੍ਹਾਂ ਆਪ ਜੀ ਨੇ ਹੋਰ ਬਾਣੀ ਸੁੰਦਰ, ਰਸ-ਮਈ, ਸੁਖਾਲੀ, ਬੇਅੰਤ ਜੀਵਾਂ ਦੇ ਉਧਾਰ ਅਰਥ ਉਚਾਰਨ ਕੀਤੀ ਹੈ, ਇਸੇ ਤਰ੍ਹਾਂ ਆਪ ਜੀ ਆਪਣੀ ਰਸਨਾ ਤੋਂ ਬਾਰਾਂ ਮਹੀਨਿਆਂ ਦੁਆਰਾ ਪਵਿੱਤਰ ਉਪਦੇਸ਼ ਬਖ਼ਸ਼ੋ, ਜਿਸਨੂੰ ਸੰਗਤਾਂ ਮਹੀਨੇ ਵਾਲੇ ਦਿਨ ਪੜ੍ਹ-ਸੁਣ ਲਿਆ ਕਰਨ।" ਸਤਿਗੁਰੂ ਜੀ ਨੇ ਕਿਹਾ, "ਬਾਬਾ ਜੀ! 'ਬਾਰਹ ਮਾਹਾ' ਤਾਂ ਪਹਿਲਾਂ ਹੀ ਤੁਖਾਰੀ ਰਾਗ ਵਿਚ ਸਤਿਗੁਰੂ ਨਾਨਕ ਦੇਵ ਜੀ ਨੇ ਉਚਾਰਨ ਕੀਤਾ ਹੋਇਆ ਹੈ।" ਬਾਬਾ ਜੀ ਨੇ ਕਿਹਾ, "ਜੀ! ਉਹ ਬਾਣੀ ਸਮਝਣੀ ਬੜੀ ਕਠਿਨ ਹੈ। ਆਪ ਐਸੀ ਬਾਣੀ ਉਚਾਰਨ ਕਰੋ, ਜਿਸਦੇ ਪੜ੍ਹਨ ਨਾਲ ਹੀ ਬਿਨਾਂ ਅਰਥ ਕੀਤਿਆਂ ਸਮਝ ਪੈਂਦੀ ਜਾਏ।" ਬਾਬਾ ਜੀ ਦੀ ਇਹ ਬੇਨਤੀ ਸੁਣ ਕੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਗਮਰਮਰ ਦੇ ਮੰਜੀ ਸਾਹਿਬ ਵਾਲੇ ਅਸਥਾਨ 'ਤੇ* 'ਬਾਰਹ ਮਾਹਾ' ਨਾਮੇ ਬਾਣੀ ਉਚਾਰਨ ਕੀਤੀ, ਜਿਸ ਵਿਚ ਬਾਰਾਂ ਮਹੀਨਿਆਂ ਦੁਆਰਾ ਉਪਦੇਸ਼ ਬਖ਼ਸ਼ਿਆ ਹੈ। ਪਹਿਲੀ ਮੰਗਲ ਦੀ ਪਉੜੀ ਵਿਚ ਵਾਹਿਗੁਰੂ ਨੂੰ ਨਿਰਦੋਸ਼ ਕਿਹਾ ਹੈ ਕਿ ਜੀਵ ਆਪਣੇ ਕਰਮਾਂ ਅਨੁਸਾਰ ਫਲ ਭੋਗਦਾ ਹੈ, ਅਖ਼ੀਰਲੀ ਪਉੜੀ ਵਿਚ ਨਾਮ ਦਾ ਫਲ ਦੱਸਿਆ ਹੈ ਕਿ ਜਿਨ੍ਹਾਂ ਜਿਨ੍ਹਾਂ ਨੇ ਨਾਮ ਨੂੰ ਧਿਆਇਆ ਹੈ, ਉਨ੍ਹਾਂ-ਉਨ੍ਹਾਂ ਦੇ ਲੋਕ-ਪ੍ਰਲੋਕ ਦੇ ਕਾਰਜ ਪੂਰੇ ਹੋ ਗਏ ਹਨ। ਉਹ :—

*'ਚਲਿਆ ਪਤਿ ਸਿਉ ਜਨਮੁ ਸਵਾਰਿ ਵਾਜਾ ਵਾਇਸੀ ॥'*

[ਸੂਹੀ ਮਹਲਾ ੧, ਅੰਗ—੭੩੦]

ਤੁਖਾਰੀ ਰਾਗ ਦੇ 'ਬਾਰਹ ਮਾਹਾ' ਮੂਲ ਰੂਪ ਹਨ ਅਤੇ ਇਹ ਮਾਝ ਰਾਗ ਦੇ 'ਬਾਰਹ ਮਾਹਾ' ਟੀਕਾ ਰੂਪ ਹਨ, ਪਹਿਲੀ ਪਉੜੀ ਮੰਗਲ ਰੂਪ ਕਥਨ ਕੀਤੀ ਹੈ।

## ਬਾਰਹ ਮਾਹਾ ਮਾਂਝ ਮਹਲਾ ੫ ਘਰੁ ੪

## ੧ੴ ਸਤਿਗੁਰ ਪ੍ਰਸਾਦਿ ॥

ਅਭਿਮਾਨ ਸਹਿਤ ਕੀਤੇ ਹੋਏ ਕਰਮਾਂ ਦੇ ਦੋਸ਼ ਬਖ਼ਸ਼ਾਉਣ ਲਈ ਵਾਹਿਗੁਰੂ ਦੇ ਸਨਮੁਖ ਬੇਨਤੀ ਕਰਦੇ ਹਨ :—

---

* ਜੋ ਮੰਜੀ ਸਾਹਿਬ ਹਾਲ ਦੇ ਸੱਜੇ ਪਾਸੇ ਸੁਸ਼ੋਭਿਤ ਹੈ।

## ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥

[ਅੰਗ—133 ਤੋਂ 134 ਤਕ]

ਹੇ ਰਾਮ! ਅਸੀਂ ਆਪਣੇ ਕੀਤੇ ਹੋਏ ਕਰਮਾਂ ਕਰਕੇ ਆਪ ਜੀ ਨਾਲੋਂ ਵਿੱਛੜ ਗਏ ਹਾਂ, ਇਸ ਲਈ ਸਾਨੂੰ ਕਿਰਪਾ ਕਰਕੇ ਆਪਣੇ ਨਾਲ ਮੇਲਣਾ ਕਰੋ। ਸਾਡੀ ਤਾਂ ਐਸੀ ਹਾਲਤ ਹੈ:—

1. *'ਜਿਹ ਘਰ ਕਥਾ ਹੋਤ ਹਰਿ ਸੰਤਨ ਇਕ ਨਿਮਖ ਨ ਕੀਨ੍ਹੋ ਮੈ ਫੇਰਾ॥*
*ਲੰਪਟ ਚੋਰ ਦੂਤ ਮਤਵਾਰੇ ਤਿਨ ਸੰਗਿ ਸਦਾ ਬਸੇਰਾ॥3॥'*

[ਰਾਮਕਲੀ ਕਬੀਰ ਜੀ, ਅੰਗ—971]

2. *'ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ॥*
*ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ॥5॥'*

[ਗਉੜੀ ਚੇਤੀ ਮਹਲਾ 1, ਅੰਗ—156]

3. *'ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ॥*
*ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ॥1॥'*

[ਗਉੜੀ ਬਾਵਨ ਅਖਰੀ ਮਹਲਾ 5, ਅੰਗ—261]

4. *'ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ॥'*

[ਸੋਰਠਿ ਮਹਲਾ 5, ਅੰਗ—619]

ਇਹਨਾਂ ਕਰਮਾਂ ਕਰਕੇ ਅਸੀ:—

## ਚਾਰਿ ਕੁੰਟ ਦਹਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ॥

**ਚਾਰਿ ਕੁੰਟ** = ਉੱਤਰ-ਦੱਖਣ ਆਦਿ, ਵਾ—ਚਾਰ ਉਪ ਦਿਸ਼ਾਂ ਹਨ, ਇਹਨਾਂ ਵਿਚ ਦੇਹਾਂ ਧਾਰੀਆਂ ਹਨ। ਯਥਾ:—

*'ਕਈ ਜਨਮ ਭਏ ਕੀਟ ਪਤੰਗਾ॥ ਕਈ ਜਨਮ ਗਜ ਮੀਨ ਕੁਰੰਗਾ॥.....3॥'*

[ਗਉੜੀ ਗੁਆਰੇਰੀ ਮਹਲਾ 5, ਅੰਗ—176]

ਵਾ:—ਚਾਰ ਖਾਣੀਆਂ ਰੂਪ ਚਾਰ ਕੁੰਟਾਂ ਵਿਚ ਅਤੇ ਦਸ ਦਿਸ਼ਾਂ* ਵਿਚ ਭਰਮਦੇ ਹੋਏ ਥੱਕ ਕੇ ਪ੍ਰਭੂ ਦੀ ਸ਼ਰਨ ਵਿਚ ਆਏ ਹਾਂ।

---

* ਪੂਰਬ, ਪੱਛਮ, ਉੱਤਰ, ਦੱਖਣ, ਅਗਨਿ ਕੋਣ, ਵੈਵ ਕੋਣ, ਇਸਾਨ ਕੋਣ, ਨੈਰਤ ਕੋਣ, ਧਰਤੀ ਅਤੇ ਅਕਾਸ਼ ਇਹ ਦਸ ਦਿਸ਼ਾਂ ਹਨ।

ਵਾ:—ਦਸੇ ਇੰਦ੍ਰੀਏ ਜੋ ਸਾੜਨ ਵਾਲੇ ਹਨ, ਉਹਨਾਂ ਵਿਚ ਭਰਮਦੇ ਆਏ ਹਾਂ। ਹੁਣ :—

੧. *'ਸਰਨਿ ਪਰੇ ਕੀ ਰਾਖੁ ਦਇਆਲਾ ॥ ਨਾਨਕ ਤੁਮਰੇ ਬਾਲ ਗੁਪਾਲਾ ॥੪੮॥'*
[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੬੦]

੨. *'ਤੁਧਨੋ ਛੋਡਿ ਜਾਈਐ ਪ੍ਰਭ ਕੈਂ ਧਰਿ ॥ ਆਨ ਨ ਬੀਆ ਤੇਰੀ ਸਮਸਰਿ ॥'*
[ਆਸਾ ਮਹਲਾ ੫, ਅੰਗ—੩੭੧]

੩. *'ਦੋਹਰਾ ॥ ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ ॥*
*ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ ॥'*
[ਦਸਮ, ਅੰਗ—੨੫੪]

ਅਥਵਾ :—**ਚਾਰਿ ਕੁੰਟ** = ਮਨ, ਬੁੱਧ, ਚਿੱਤ, ਅਹੰਕਾਰ ਵਿਚ ਅਤੇ ਦਸ ਇੰਦ੍ਰੀਆਂ ਰੂਪ ਦਸਾਂ ਹੀ ਦਿਸ਼ਾਂ ਵਿਚ ਭਰਮਦੇ ਆਏ ਹਾਂ।

ਜੇ ਮਹਾਰਾਜ ਸਾਹਿਬ ਜੀ ਕਹਿਣ ਕਿ ਤੈਨੂੰ ਮਨੁੱਖਾ ਦੇਹ ਦੇ ਦਿੱਤੀ ਹੈ, ਹੋਰ ਕੀ ਲੱਭਦਾ ਹੈਂ ? ਤਾਂ ਇਉਂ ਬੇਨਤੀ ਕਰੀਏ :—

## ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ ॥

ਦੁੱਧ ਤੋਂ ਬਗ਼ੈਰ ਜੋ ਗਊ ਹੈ, ਹਲ ਜੋੜਨ ਆਦਿ ਕਿਸੇ ਕੰਮ ਨਹੀਂ ਆਉਂਦੀ। ਏਸੇ ਤਰ੍ਹਾਂ ਨਿਸ਼ਕਾਮ ਕਰਮਾਂ ਰੂਪ ਦੁੱਧ ਤੋਂ ਬਗ਼ੈਰ ਜੋ ਦੇਹ ਰੂਪ ਗਊ ਹੈ, ਉਹ ਸਾਡੇ ਕਿਸੇ ਕੰਮ ਨਹੀਂ, ਜਿਸ ਪਾਸੋਂ ਧਰਮ, ਅਰਥ, ਕਾਮ, ਮੋਖ ਚਾਰੇ ਫਲਾਂ ਰੂਪ ਦੁੱਧ ਪ੍ਰਾਪਤ ਨਹੀਂ ਹੋ ਸਕਦਾ।

ਅਥਵਾ :—ਬੁੱਧੀ ਰੂਪ ਗਊ, ਸਰੂਪ ਦੇ ਗਿਆਨ ਰੂਪ ਦੁੱਧ ਤੋਂ ਬਿਨਾਂ ਮਿਥਿਆ ਹੈ, ਜਿਹੜੀ ਪਦਾਰਥਾਂ ਨੂੰ ਨਿਸ਼ਚੇ ਕਰਨ ਵਿਚ ਲੱਗੀ ਰਹਿੰਦੀ ਹੈ, ਇਹ ਸਾਡੇ ਕਿਸ ਕੰਮ ਹੈ। ਜਥਾ :—

੧. *'ਇਹ ਨਹ ਬੁਧ ਬਹੁ ਸਾਸਤ੍ਰ ਪੜ੍ਹੇ। ਇਹ ਨਹ ਬੁਧ ਬਹੁ ਤੋੜੇ ਗੜ੍ਹੇ।*
*ਇਹ ਨਹ ਬੁਧ ਬਹੁ ਦੇਸ ਕਮਾਏ। ਇਹ ਨਹ ਬੁਧ ਬਹੁ ਲੋਕ ਰੀਝਾਏ।'*
[ਲੋਕਕ]

੨. *'ਸਹਸ ਸਿਆਣਪ ਨਹ ਮਿਲੈ ਮੇਰੀ ਜਿੰਦੁੜੀਏ,*
*ਜਨ ਨਾਨਕ ਗੁਰਮੁਖਿ ਜਾਤਾ ਰਾਮ ॥੪॥'* [ਬਿਹਾਗੜਾ ਮਹਲਾ ੪, ਅੰਗ—੫੪੧]

੩. *'ਰੇ ਜਨ ਮਨੁ ਮਾਧਉ ਸਿਉ ਲਾਈਐ ॥*
*ਚਤੁਰਾਈ ਨ ਚਤੁਰਭੁਜੁ ਪਾਈਐ ॥੧॥'* [ਗਉੜੀ ਕਬੀਰ ਜੀ, ਅੰਗ—੩੨੪]

**ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ॥**

ਜਲ ਤੋਂ ਬਿਨਾਂ ਜੇ ਖੇਤੀ ਕੁਮਲਾ ਕੇ ਸੁੱਕ ਜਾਵੇ, ਫਿਰ ਉਸ ਤੋਂ ਦਮੜੇ (ਰੁਪਏ) ਨਹੀਂ ਪੈਦਾ ਹੋ ਸਕਦੇ, ਪਸ਼ੂਆਂ ਨੂੰ ਚਾਰਨ ਆਦਿ ਦੇ ਹੀ ਕੰਮ ਆਉਂਦੀ ਹੈ। ਏਸੇ ਤਰ੍ਹਾਂ ਹੀ ਆਪ ਜੀ ਦੇ ਪ੍ਰੇਮ ਰੂਪ ਜਲ ਤੋਂ ਬਿਨਾਂ ਸ਼ੁਭ ਗੁਣਾਂ ਰੂਪ ਸਾਖ ਕੁਮਲਾ ਰਹੀ ਹੈ, ਇਸ ਤੋਂ ਮੁਕਤੀ ਰੂਪ ਦਮੜੇ ਨਹੀਂ ਪੈਦਾ ਹੋ ਸਕਦੇ, ਭਾਵ ਸ਼ੁਭ ਗੁਣਾਂ ਤੋਂ ਬਿਨਾਂ ਮੁਕਤੀ ਪ੍ਰਾਪਤ ਨਹੀਂ ਹੋ ਸਕਦੀ।

**ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ॥**

ਹਰੀ ਪਤੀ ਜੋ ਲੋਕ ਪ੍ਰਲੋਕ ਦਾ ਸੱਜਣ ਹੈ, ਉਸ ਨਾਲ ਮਿਲਣ ਤੋਂ ਬਿਨਾਂ ਕਿਥੇ ਟਿਕਾਅ ਪਾਵਾਂਗੇ, ਸਾਰੀਆਂ ਜਗ੍ਹਾ ਵਿਚ ਹੀ ਕਾਲ ਪੋਂਹਦਾ ਹੈ। ਯਥਾ :—

੧. *'ਸਿਵ ਬਿਰੰਚਿ ਅਸੁਰ ਸੁਰ ਜੇਤੇ ਕਾਲ ਅਗਨਿ ਮਹਿ ਜਰਤੇ॥'*

[ਮਲਾਰ ਮਹਲਾ ੫, ਅੰਗ—੧੨੬੭]

੨. *'ਸਿਵਪੁਰੀ ਬ੍ਰਹਮ ਇੰਦ੍ਰਪੁਰੀ ਨਿਹਚਲੁ ਕੋ ਥਾਉ ਨਾਹਿ॥'*

[ਰਾਗੁ ਗੌੜੀ ਮਾਲਵਾ ਮਹਲਾ ੫, ਅੰਗ—੨੧੪]

ਅਥਵਾ :—ਹਰੀ ਸੱਜਣ ਦੇ **ਨਾਹਨ** = ਨਾ ਮਿਲਣ ਕਰਕੇ ਇਹ ਜੀਵ **ਕਤ** = ਕਿਸ ਤਰ੍ਹਾਂ **ਬਿਸਰਾਮ** = ਇਸਥਿਤੀ ਨੂੰ ਪਾ ਸਕਦਾ ਹੈ? ਭਾਵ ਨਹੀਂ ਪਾ ਸਕਦਾ।

**ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ॥**

ਜਿਸ ਸਰੀਰ ਰੂਪ ਘਰ ਅੰਦਰ ਹਰੀ ਰੂਪ ਪਤੀ ਪ੍ਰਗਟ ਨਹੀਂ ਹੋਇਆ ਹੈ, ਉਹ ਨਗਰਾਂ ਵਾਂਗ ਵੱਡੇ ਸਰੀਰ ਅਤੇ ਗ੍ਰਾਮਾਂ ਵਾਂਗ ਛੋਟੇ ਸਰੀਰ, ਭੱਠ ਦੀ ਤਰ੍ਹਾਂ ਸੜਦੇ ਹਨ। ਭਾਵੇਂ ਨਗਰ ਦੀ ਤਰ੍ਹਾਂ ਦੇਵਤਿਆਂ ਦੀਆਂ ਦੇਹਾਂ ਹਨ, ਚਾਹੇ ਗ੍ਰਾਮ ਦੀ ਤਰ੍ਹਾਂ ਮਨੁੱਖਾਂ ਦੀਆਂ ਦੇਹਾਂ ਹਨ, ਉਹ ਪ੍ਰਾਣਾਂ ਰੂਪ ਪੌਣ ਨਾਲ ਪਾਪਾਂ ਰੂਪ ਕੋਇਲੇ ਧੁਖਣ ਤੋਂ ਭੱਠ ਦੀ ਤਰ੍ਹਾਂ ਸੜਦੀਆਂ ਰਹਿੰਦੀਆਂ ਹਨ। ਯਥਾ :—

*'ਕਬੀਰ ਸੰਤਨ ਕੀ ਝੁੰਗੀਆ ਭਲੀ ਭਠਿ ਕੁਸਤੀ ਗਾਉ॥*
*ਆਗਿ ਲਗਉ ਤਿਹ ਧਉਲਹਰ ਜਿਹ ਨਾਹੀ ਹਰਿ ਕੋ ਨਾਉ॥੧੫॥'*

[ਸਲੋਕ ਕਬੀਰ, ਅੰਗ—੧੩੬੫]

ਸੰਤਾਂ ਦਾ ਸਰੀਰ ਝੁੱਗੀ ਦੀ ਤਰ੍ਹਾਂ ਛੋਟਾ (ਕਮਜ਼ੋਰ) ਵੀ ਚੰਗਾ ਹੈ, ਜਿਸ ਵਿਚ ਹਰੀ

ਵੱਸਦਾ ਹੈ। **ਕੁਸਤੀ** = ਉਲਟੇ ਹਠ ਵਾਲੇ, ਪ੍ਰਮੇਸ਼ਰ ਤੋਂ ਬੇਮੁਖਾਂ ਦੇ ਸਰੀਰ ਭਾਵੇਂ ਧੌਲਰਾਂ ਦੀ ਨਿਆਈਂ ਵੱਡੇ-ਵੱਡੇ ਵੀ ਹੋਣ, ਉਹ ਵਿਕਾਰਾਂ ਨਾਲ ਭੱਠ ਦੀ ਤਰ੍ਹਾਂ ਸੜਦੇ ਹੀ ਰਹਿੰਦੇ ਹਨ। ਕਲਗੀਧਰ ਜੀ ਫ਼ੁਰਮਾਉਂਦੇ ਹਨ :—

*'ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ ॥*
*ਤੁਧੁ ਬਿਨੁ ਰੋਗੁ ਰਜਾਈਆ ਦਾ ਓਢਣ ਨਾਗ ਨਿਵਾਸਾ ਦੇ ਰਹਣਾ ॥*
*ਸੂਲ ਸੁਰਾਹੀ ਖੰਜਰੁ ਪਿਆਲਾ ਬਿੰਗ ਕਸਾਈਆ ਦਾ ਸਹਣਾ ॥*
*ਯਾਰੜੇ ਦਾ ਸਾਨੂੰ ਸਥਰੁ ਚੰਗਾ ਭੱਠ ਖੇੜਿਆ ਦਾ ਰਹਣਾ ॥੧॥੬॥'*

[ਖਿਆਲ ਪਾਤਸਾਹੀ ੧੦, ਅੰਗ—੭੧੧]

## ਸੂਖ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ ॥

ਜਿਸ ਇਸਤ੍ਰੀ ਦੇ ਘਰ ਪਤੀ ਦਰਸ਼ਨ ਨਹੀਂ ਦਿੰਦਾ, ਉਸਦੇ ਕੀਤੇ ਹੋਏ ਸਾਰੇ ਸ਼ਿੰਗਾਰ, ਚੱਬੇ ਹੋਏ ਪਾਨਾਂ ਦੇ ਬੀੜੇ, ਖਾਧੇ ਹੋਏ ਰਸ-ਕਸ, ਦੇਹੀ ਦੇ ਸਮੇਤ ਸਭ ਕਾਹਦੇ ਹਨ ? ਯਥਾ :—

*'ਕਰਿ ਆਭਰਣ ਸਵਾਰੀ ਸੇਜਾ ਕਾਮਨਿ ਥਾਟੁ ਬਨਾਇਆ ॥*
*ਸੰਗੁ ਨ ਪਾਇਓ ਅਪੁਨੇ ਭਰਤੇ ਪੇਖਿ ਪੇਖਿ ਦੁਖੁ ਪਾਇਆ ॥੨॥'*

[ਟੋਡੀ ਮਹਲਾ ੫, ਅੰਗ—੭੧੨]

ਏਸੇ ਤਰ੍ਹਾਂ ਪਤੀ-ਪ੍ਰਮਾਤਮਾ ਦੀ ਪ੍ਰਾਪਤੀ ਤੋਂ ਬਿਨਾਂ ਇਹ ਜੀਵ ਰੂਪ ਇਸਤ੍ਰੀ ਨੇ ਜੋ ਸ਼ਾਸਤ੍ਰ ਗਿਆਨ ਰੂਪ ਸੁਰਮਾ ਪਾਇਆ ਹੈ, ਮਹਾਂਵਾਕਾਂ ਦਾ ਉਚਾਰਨ ਰੂਪ ਪਾਨਾਂ ਦੇ ਬੀੜੇ ਚੱਬੇ ਹਨ, ਜੋਗਾ ਰਸ ਚੁਆਉਣ ਰੂਪ ਰਸ ਲਿਆ ਹੈ, ਸਮੇਤ ਦੇਹ ਦੇ ਇਹ ਸਾਰੇ ਸਾਧਨ **ਖਾਮ** = ਕਚਿਆਈ ਵਾਲੇ ਹੀ ਹਨ। ਭਾਵ ਇਹਨਾਂ ਦਾ ਕੋਈ ਲਾਭ ਨਹੀਂ, ਬਲਕਿ ਦੁਖਦਾਈ ਹੋ ਜਾਂਦੇ ਹਨ।

## ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ ॥

ਜਿਸ ਇਸਤ੍ਰੀ ਦਾ ਪਤੀ ਸਿਰ 'ਤੇ ਨਾ ਹੋਵੇ, ਉਸਦੇ ਮਿੱਤਰ-ਸੱਜਣ ਵੀ ਜਮਾਂ ਵੱਤ ਦੁਖਦਾਈ ਹੋ ਜਾਂਦੇ ਹਨ। ਏਸੇ ਤਰ੍ਹਾਂ ਪ੍ਰਭੂ **ਸੁਆਮੀ** = ਪਤੀ ਤੋਂ ਬਿਨਾਂ ਜਿਹੜੇ ਦੇਵੀ-ਦੇਵਤੇ ਹਨ, ਇਹ ਜਮਾਂ ਦੀ ਨਿਆਈਂ ਦੁਖਦਾਈ ਹੋ ਕੇ ਸਰਾਪ ਦੇਣ ਲੱਗ ਜਾਂਦੇ ਹਨ।

## ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ ॥

ਹੇ ਪ੍ਰਭੂ ! ਸਾਡੀ ਬੇਨਤੀ ਹੈ, ਕਿਰਪਾ ਕਰਕੇ ਸਾਨੂੰ ਆਪਣਾ ਨਾਮ ਦਿਉ ਜੀ। ਕਿਉਂਕਿ :—

੧. *'ਆਤਸ ਦੁਨੀਆ ਖੁਨਕ ਨਾਮੁ ਖੁਦਾਇਆ ॥੨॥'*

[ਵਾਰ ਮਲਾਰ ਕੀ ਮਹਲਾ ੧, ਅੰਗ—੧੨੯੧]

੨. *'ਕਲਿ ਤਾਤੀ ਠਾਂਢਾ ਹਰਿ ਨਾਉ ॥'*

[ਗਉੜੀ ਸੁਖਮਨੀ ਮ: ੫, ਅੰਗ—੨੮੮]

੩. *'ਸਲੋਕੁ ॥ ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥*
*ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥੧॥'*

[ਗਉੜੀ ਸੁਮਖਨੀ ਮ: ੫, ਅੰਗ—੨੬੫]

ਇਉਂ ਬੇਨਤੀ ਕਰੀਏ :—

੧. *'ਜਾਚਕ ਜਨੁ ਜਾਚੈ ਪ੍ਰਭ ਦਾਨੁ ॥ ਕਰਿ ਕਿਰਪਾ ਦੇਵਹੁ ਹਰਿ ਨਾਮੁ ॥'*

[ਗਉੜੀ ਸੁਖਮਨੀ ਮ: ੫, ਅੰਗ—੨੮੯]

੨. *'ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ,*
*ਹਰਿ ਦੀਜੈ ਨਾਮੁ ਪਿਆਰੀ ਜੀਉ ॥੧॥'*

[ਸੋਰਠਿ ਮਹਲਾ ੧, ਅੰਗ—੫੯੭]

੩. *'ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ ॥*
*ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ ॥'*

[ਰਾਮਕਲੀ ਕੀ ਵਾਰ ਮਹਲਾ ੫, ਅੰਗ—੯੫੮]

ਜਿਵੇਂ ਬ੍ਰਿਛਾਂ ਦੀਆਂ ਜੜ੍ਹਾਂ ਨੂੰ ਪਾਣੀ ਦਿੱਤੇ ਤੋਂ ਬਿਨਾਂ ਟਾਹਣੀਆਂ ਨੂੰ ਪਾਣੀ ਦੇਣਾ ਨਿਸਫਲ ਹੈ, ਜਿਵੇਂ ਅੰਕਾਂ ਤੋਂ ਬਿਨਾਂ ਸਿਫ਼ਰਾਂ (ਸੂਨਾਂ) ਨਿਸਫਲ ਹਨ, ਜਿਵੇਂ ਲਾੜ੍ਹੇ ਤੋਂ ਬਿਨਾਂ ਜੰਞ ਨਿਸਫਲ ਹੈ, ਤਿਵੇਂ ਨਾਮ ਤੋਂ ਬਿਨਾਂ ਹੋਰ ਸਾਧਨ ਨਿਸਫਲ ਹਨ। ਜਿਹੜੇ ਨਾਮ ਜਪਦੇ ਹਨ, ਉਨ੍ਹਾਂ ਬਾਬਤ ਸਤਿਗੁਰੂ ਜੀ ਦਾ ਇਉਂ ਫ਼ੁਰਮਾਨ ਹੈ :—

*'ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤੁ ਹਹਿ,*
*ਜੋ ਬੋਲਹਿ ਹਰਿ ਹਰਿ ਰਾਮ ਨਾਮੁ ਹਰਿ ਸਾਤੇ ॥'*

[ਰਾਗੁ ਸੋਰਠਿ ਵਾਰ ਮਹਲੇ ੪ ਕੀ, ਅੰਗ—੬੪੮]

ਜਿਹੜੇ ਨਾਮ ਨਹੀਂ ਜਪਦੇ, ਉਨ੍ਹਾਂ ਬਾਬਤ ਸਤਿਗੁਰੂ ਜੀ ਇਉਂ ਫ਼ੁਰਮਾਉਂਦੇ ਹਨ :—

*'ਨਾਮੁ ਬਿਸਾਰਿ ਕਰੇ ਰਸ ਭੋਗ ॥ ਸੁਖੁ ਸੁਪਨੈ ਨਹੀ ਤਨ ਮਹਿ ਰੋਗ ॥੩॥....*
*ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ ॥ ਕੋਟਿ ਕਰਮ ਕਰਤੋ ਨਰਕਿ ਜਾਵੈ ॥੫॥'*

[ਗਉੜੀ ਮਹਲਾ ੫, ਅੰਗ—੨੪੦]

ਬ੍ਰਿਹਸਪਤਿ ਨੇ ਨਾਮ ਸੁਣਾ ਕੇ ਹੀ ਇੰਦਰ ਦਾ ਕੋੜ੍ਹ ਮੇਟਿਆ ਸੀ।

ਅਵਤਾਰਾਂ ਦੀਆਂ ਦੇਹਾਂ ਵੀ ਨਾਮ ਦੇ ਤੁੱਲ ਨਹੀਂ ਹੋ ਸਕਦੀਆਂ। ਕ੍ਰਿਸ਼ਨ ਜੀ ਦਾ ਪੱਲੜਾ ਉੱਚਾ ਰਿਹਾ ਸੀ। ਇਸ ਲਈ :—

*'ਊਚੇ ਉਪਰਿ ਊਚਾ ਨਾਉ ॥'* [ਜਪੁਜੀ ਸਾਹਿਬ, ਅੰਗ—੫]

ਉੱਚੇ ਸਚਖੰਡ ਵਿਚ ਪ੍ਰਭੂ ਦਾ ਉੱਚਾ ਨਾਮ ਹੀ ਪਹੁੰਚਾਉਣ ਵਾਲਾ ਹੈ।

(ੳ) ਜਿਵੇਂ ਨਾਰਦ ਮੁਨੀ ਨੇ ਹਮਾਯੂੰ ਪੰਛੀ ਦੇ ਖੰਭ ਗੁਰੂ ਕਲਗੀਧਰ ਜੀ ਦੀ ਭੇਟਾ ਕੀਤੇ ਸਨ ਅਤੇ ਉਨ੍ਹਾਂ ਖੰਭਾਂ ਦੀ ਉਦਾਹਰਣ ਦੇ ਕੇ ਮਹਾਰਾਜ ਜੀ ਨੇ ਨਾਮ-ਬਾਣੀ ਦਾ ਫਲ ਸਿੰਘਾਂ ਨੂੰ ਦੱਸਿਆ ਸੀ।

(ਅ) ਗਣੇਸ਼ ਜੀ ਨੇ ਪ੍ਰਮਾਤਮਾ ਨੂੰ ਵਿਆਪਕ ਰੂਪ ਜਾਣ ਕੇ ਧਰਤੀ 'ਤੇ ਰਾਮ ਨਾਮ ਲਿਖ ਕੇ ਪ੍ਰਕਰਮਾ ਕੀਤੀਆਂ ਤਾਂ ਗਣਾਂ ਦਾ ਈਸ਼ਰ ਬਣ ਗਿਆ।*

## ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸਕਾ ਨਿਹਚਲ ਧਾਮ ॥੧॥

ਹੇ ਹਰੀ ਸੁਆਮੀ ਪ੍ਰਭੂ ਜੀ! ਸਾਨੂੰ ਕਿਰਪਾ ਕਰਕੇ ਆਪਣੇ ਨਾਲ ਮੇਲ ਲਵੋ। ਜਿਸ ਆਪ ਜੀ ਦਾ ਸਰੂਪ ਰੂਪ ਘਰ ਅਚੱਲ ਹੈ ॥੧॥ ਯਥਾ :—

੧. *'ਕਹੁ ਨਾਨਕ ਨਿਹਚਲ ਘਰੁ ਬਾਧਿਓ ਗੁਰਿ ਕੀਓ ਬੰਧਾਨੀ ॥੪॥'*
[ਧਨਾਸਰੀ ਮਹਲਾ ੫, ਅੰਗ—੬੭੨]

੨. *'ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ ॥੪॥'*
[ਸਿਰੀ ਰਾਗੁ ਮਹਲਾ ੫, ਅੰਗ—੪੪]

ਬਾਕੀ ਤਾਂ ਸਾਰੇ :—

*'ਘਰ ਘੁੰਮਣਵਾਣੀ ਭਾਈ ॥'* [ਮਾਰੂ ਮਹਲਾ ੧, ਅੰਗ—੬੯੬]

ਹੀ ਹੈ। ਇਕ ਆਪ ਜੀ ਦਾ ਸਰੂਪ ਰੂਪ ਘਰ ਹੀ ਐਸਾ ਹੈ, ਜੋ ਕਾਲ ਦੀ ਗਰਦਿਸ਼ ਵਿਚ ਨਹੀਂ ਆਉਂਦਾ।



* ਸਮੇਂ ਮੁਤਾਬਿਕ ਇਨ੍ਹਾਂ ਸਾਖੀਆਂ ਦਾ ਵਿਸਥਾਰ ਕਰੋ ਜੀ।

# ੧. ਚੇਤਰ

**ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ॥**

ਮੰਗਲ ਦੀ ਪਉੜੀ ਸਮਾਪਤ ਕਰਕੇ ਹੁਣ ਚੇਤ ਦੇ ਮਹੀਨੇ ਦੁਆਰਾ ਆਪ ਜੀ ਪਵਿੱਤਰ ਉਪਦੇਸ਼ ਦੀ ਬਖ਼ਸ਼ਿਸ਼ ਕਰਦੇ ਹਨ।

ਸੰਸਾਰ ਅੰਦਰ ਜਿਤਨੇ ਵੀ ਜੀਵ ਆਏ ਹਨ, ਉਹ ਕਿਸੇ ਨਾ ਕਿਸੇ ਨੂੰ ਜ਼ਰੂਰ ਚੇਤੇ ਕਰਦੇ ਹਨ। ਕੋਈ ਆਪਣੇ ਮਿੱਤਰਾਂ ਨੂੰ ਚੇਤੇ ਕਰਦਾ ਹੈ, ਕੋਈ ਆਪਣੇ ਸਬੰਧੀਆਂ ਨੂੰ ਚੇਤੇ ਕਰਦਾ ਹੈ, ਪਪੀਹਾ ਸ੍ਵਾਂਤੀ ਬੂੰਦ ਨੂੰ ਚੇਤੇ ਕਰਦਾ ਹੈ, ਪਤੰਗਾ ਦੀਵੇ ਦੀ ਲਾਟ 'ਤੇ ਆਪਣਾ ਜੀਵਨ ਭੇਟ ਕਰ ਦਿੰਦਾ ਹੈ, ਮੱਛੀ ਪਾਣੀ ਨੂੰ ਚੇਤੇ ਕਰਦੀ ਹੈ। ਹੁਣ ਅਸੀਂ ਇਹ ਵੇਖਣਾ ਹੈ ਕਿ ਜੋ ਪਿੱਛੇ ਕਹੀਆਂ ਚੀਜ਼ਾਂ ਵੱਖ-ਵੱਖ ਚੇਤੇ ਕਰਨ ਵਿਚ ਲੱਗੀਆਂ ਹੋਈਆਂ ਹਨ, ਕੀ ਉਹਨਾਂ ਨੂੰ ਚੇਤੇ ਕਰਨ ਤੋਂ ਕੋਈ ਲਾਭ ਵੀ ਪ੍ਰਾਪਤ ਹੁੰਦਾ ਹੈ ? ਜਾਂ ਇਨ੍ਹਾਂ ਦਾ ਚੇਤੇ ਕੀਤਾ ਨਿਸਫਲ ਹੀ ਜਾਂਦਾ ਹੈ ? ਜੋ ਮਿੱਤਰਾਂ ਦਾ ਚੇਤੇ ਕਰਨਾ ਹੈ, ਉਹਨਾਂ ਬਾਰੇ ਤਾਂ ਹਜ਼ੂਰ ਦਾ ਇਉਂ ਫ਼ੁਰਮਾਨ ਹੈ :—

੧. *'ਕਬੀਰ ਸੁਖੁ ਨ ਏਂਹ ਜੁਗ, ਕਰਹਿ ਜੁ ਬਹੁਤੈ ਮੀਤ ॥'*

[ਸਲੋਕ ਕਬੀਰ, ਅੰਗ—੧੩੬੫]

੨. *'ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂਦਿਸਿ ਘੇਰੈ ॥*
*ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥੧॥'*

[ਸੋਰਠਿ ਮਹਲਾ ੯, ਅੰਗ—੬੩੪]

੩. *'ਇਹ ਜਗਿ ਮੀਤੁ ਨ ਦੇਖਿਓ ਕੋਈ ॥*
*ਸਗਲ ਜਗਤੁ ਅਪਨੈ ਸੁਖ ਲਾਗਿਓ ਦੁਖ ਮੈ ਸੰਗਿ ਨ ਹੋਈ ॥੧॥ਰਹਾਉ॥*
*ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ ॥*
*ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥'*

[ਸੋਰਠਿ ਮਹਲਾ ੯, ਅੰਗ—੬੩੩]

ਸਬੰਧੀਆਂ ਬਾਬਤ ਵੀ ਹਜ਼ੂਰ ਇਉਂ ਫ਼ੁਰਮਾਉਂਦੇ ਹਨ :—

*'ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ ॥
ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ ॥੧॥'*

[ਜੈਤਸਰੀ ਮਹਲਾ ੫, ਅੰਗ—੭੦੦]

ਬਾਲਮੀਕ ਬਟਵਾਰੇ ਦੇ ਸਾਰੇ ਸਬੰਧੀ ਪਾਪਾਂ ਦਾ ਭਾਗ ਲੈਣ ਤੋਂ ਮੁਨਕਰ ਹੋ ਗਏ ਸਨ।* ਜੋ ਲੋਕ ਸ਼ਿਵਜੀ ਆਦਿ ਦੇਵਤਿਆਂ ਨੂੰ ਧਿਆਉਂਦੇ ਹਨ ਕਿ ਭੋਲਾ ਨਾਥ ਛੇਤੀ ਪ੍ਰਸੰਨ ਹੋ ਕੇ ਮਾਲੋ-ਮਾਲ ਕਰ ਦਿੰਦਾ ਹੈ। ਇਸ ਬਾਬਤ ਹਜ਼ੂਰ ਇਉਂ ਫ਼ੁਰਮਾਉਂਦੇ ਹਨ :—

*'ਸੰਪੈ ਕਉ ਈਸਰੁ ਧਿਆਈਐ ॥ ਸੰਪੈ ਪੁਰਬਿ ਲਿਖੇ ਕੀ ਪਾਈਐ ॥'*

[ਰਾਮਕਲੀ ਮਹਲਾ ੧ ਦਖਣੀ ਓਅੰਕਾਰੁ, ਅੰਗ—੯੩੭]

ਇਸ ਬਾਰੇ ਪਿਉ, ਪੁੱਤਰ ਤੇ ਇਸਤ੍ਰੀ ਦੀ ਸਾਖੀ ਪੜ੍ਹ ਕੇ ਵੇਖ ਲਵੋ, ਜਿਨ੍ਹਾਂ ਨੇ ਸ਼ਿਵਜੀ ਪਾਸੋਂ ਵਰਦਾਨ ਵੀ ਮੰਗੇ, ਪਰ ਪਹਿਲਾਂ ਦੀ ਤਰ੍ਹਾਂ ਹੀ ਖ਼ਾਲੀ ਰਹਿ ਗਏ ਸਨ।*

ਅਤੇ ਜਿਹੜੇ ਮੁਕਤੀ ਵਾਸਤੇ ਦੇਵੀ ਨੂੰ ਚੇਤੇ ਕਰਦੇ ਹਨ, ਉਨ੍ਹਾਂ ਬਾਬਤ ਭਗਤ ਨਾਮਦੇਵ ਜੀ ਇਉਂ ਫ਼ੁਰਮਾਉਂਦੇ ਹਨ :—

*'ਤੂ ਕਹੀਅਤ ਹੀ ਆਦਿ ਭਵਾਨੀ ॥ ਮੁਕਤਿ ਕੀ ਬਰੀਆ ਕਹਾ ਛਪਾਨੀ ॥੪॥'*

[ਗੋਂਡ ਨਾਮਦੇਉ ਜੀਉ, ਅੰਗ—੮੭੪]

ਬੱਦਲ ਪਪੀਹੇ ਦੀ ਪੁਕਾਰ ਦੀ ਕੋਈ ਪ੍ਰਵਾਹ ਨਹੀਂ ਕਰਦਾ, ਪਾਣੀ ਮੱਛੀ ਦੀ ਪ੍ਰਵਾਹ ਨਹੀਂ ਕਰਦਾ, ਦੀਵਾ ਪਤੰਗੇ ਦੀ ਪ੍ਰਵਾਹ ਨਹੀਂ ਕਰਦਾ, ਸੂਰਜ ਚਕਵਿਆਂ ਦੀ ਪ੍ਰਵਾਹ ਨਹੀਂ ਕਰਦਾ, ਚੰਦ੍ਰਮਾਂ ਚਕੋਰ ਦੀ ਪ੍ਰਵਾਹ ਨਹੀਂ ਕਰਦਾ। ਸਿੱਖਾਂ ਨੇ ਪੁੱਛਿਆ, "ਜੀ ! ਫਿਰ ਸਾਨੂੰ ਕਿਸਨੂੰ ਚੇਤੇ ਕਰਨਾ ਚਾਹੀਦਾ ਹੈ ?" ਤਾਂ ਸਤਿਗੁਰੂ ਜੀ ਫ਼ੁਰਮਾਉਂਦੇ ਹਨ :—

## ਚੇਤਿ ਗੋਵਿੰਦੁ ਅਰਾਧੀਐ

ਚੇਤ ਦੇ ਮਹੀਨੇ ਦੁਆਰਾ ਆਪ ਜੀ ਕਥਨ ਕਰਦੇ ਹਨ, ਗੋ = ਪ੍ਰਿਥਵੀ, ਭਾਵ ਸ੍ਰਿਸ਼ਟੀ ਦੀ ਵਿੰਦੁ = ਰੱਖਿਆ ਕਰਨ ਵਾਲੇ ਪ੍ਰਮੇਸ਼ਰ ਨੂੰ ਚੇਤੇ ਕਰਨਾ ਚਾਹੀਦਾ ਹੈ, ਜਿਸਨੇ ਆਪਣੇ ਚੇਤੇ ਕਰਨ ਵਾਸਤੇ ਮਨੁੱਖਾ ਦੇਹ ਦਿੱਤੀ ਹੈ :—

*'ਤਨ ਚੇਤਨ ਚੇਤਨ ਹੇਤ ਦੀਓ।
ਨਹਿ ਭੋਗਨ ਹੇਤ ਜਗਦੀਸ ਦੀਓ।'*

[ਲੇਖਕ]

---

* ਇਹ ਸਾਖੀ ਵਿਸਥਾਰ ਸਹਿਤ ਲਾਓ ਜੀ।

ਜੇਕਰ ਬ੍ਰਿਛ ਜਾਂ ਜੜ੍ਹ ਪੱਥਰ ਬਣਾ ਦਿੰਦਾ ਜਾਂ :—

*'ਚਾਰਿ ਪਾਵ ਦੁਇ ਸਿੰਗ, ਗੁੰਗ ਮੁਖ; ਤਬ ਕੈਸੇ ਗੁਨ ਗਈ ਹੈ॥'*

[ਗੂਜਰੀ ਕਬੀਰ ਜੀ, ਅੰਗ—੫੨੪]

ਗੂੰਗੇ ਮੂੰਹ ਵਾਲਾ ਪਸ਼ੂ ਬਣਾ ਦਿੰਦਾ ਤਾਂ ਸੋਚੋ ! ਅਸੀਂ ਕੀ ਕਰਦੇ ? ਸੋ, ਇਸ ਲਈ :—

*'ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ॥*
*ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ॥੨੨੩॥'*

[ਸਲੋਕ ਕਬੀਰ, ਅੰਗ—੧੩੭੬]

ਗੁਰੂ-ਪ੍ਰਮੇਸ਼ਰ ਨਾਲ ਸਾਡਾ ਇਤਨਾ ਪਿਆਰ ਹੋਣਾ ਚਾਹੀਦਾ ਹੈ :—

੧. *'ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥੪॥'*

[ਆਸਾ ਛੰਤ ਮਹਲਾ ੪, ਅੰਗ—੪੪੨]

੨. *'ਗੁਰ ਨਾਨਕ ਦੇਵ ਗੋਵਿੰਦ ਰੂਪ॥੮॥'* [ਬਸੰਤੁ ਮਹਲਾ ੫, ਅੰਗ—੧੧੯੨]

ਨੂੰ ਜਿਨ੍ਹਾਂ ਨੇ ਚੇਤੇ ਕੀਤਾ ਹੈ, ਉਹਨਾਂ ਨੂੰ ਭਾਰੀ ਫਲ ਪ੍ਰਾਪਤ ਹੋਇਆ ਹੈ। ਜਿਵੇਂ :—

(ੳ) ਭਾਈ ਮਰਦਾਨੇ ਨੇ ਕੌਡੇ ਰਾਖਸ਼ ਦੇ ਪਕੜਨ ਤੋਂ ਜਦ ਮਹਾਰਾਜ ਸਾਹਿਬ ਜੀ ਨੂੰ ਚੇਤੇ ਕੀਤਾ ਤਾਂ ਹਜ਼ੂਰ ਨੇ ਝੱਟ ਆ ਕੇ ਰੱਖਿਆ ਕੀਤੀ।

(ਅ) ਏਸੇ ਤਰ੍ਹਾਂ ਪਾਤਸ਼ਾਹੀ ਛੇਵੀਂ ਨੂੰ ਜਦ ਭਾਈ ਬਿਧੀਚੰਦ ਨੇ ਚੇਤੇ ਕੀਤਾ ਤਾਂ ਭੱਠ ਵਿਚ ਰੋਮ ਵੀ ਨਾ ਸੜਨ ਦਿੱਤਾ।

(ੲ) ਦਸਵੇਂ ਪਾਤਸ਼ਾਹ ਨੂੰ ਪੂਨੇ-ਸਤਾਰੇ ਦੀ ਜੇਲ੍ਹ ਵਿਚ ਬਾਲਾ ਰਾਉ ਅਤੇ ਰੁਸਤਮ ਰਾਉ ਨੇ ਚੇਤੇ ਕੀਤਾ ਤਾਂ ਹਜ਼ੂਰ ਨੇ ਜਾ ਕੇ ਜੇਲ੍ਹ ਵਿਚੋਂ ਕੱਢੇ ਸਨ।*

## ਹੋਵੈ ਅਨੰਦੁ ਘਣਾ॥

ਸੋ, ਸਾਧਸੰਗਤ ਜੀ ! ਇਸ ਤਰ੍ਹਾਂ **ਗੋਵਿੰਦੁ** = ਪ੍ਰਮੇਸ਼ਰ ਨੂੰ ਚੇਤੇ ਕਰਨ ਕਰਕੇ ਘਣਾ ਅਨੰਦ ਪ੍ਰਾਪਤ ਹੋ ਜਾਂਦਾ ਹੈ।

ਅਨੰਦ ਵੀ ਲੋਕਾਂ ਨੇ ਕਈ ਪ੍ਰਕਾਰ ਦੇ ਮੰਨੇ ਹਨ। ਕਿਸੇ ਨੇ ਪ੍ਰਸ਼ਾਦਿ ਛਕ ਕੇ ਤ੍ਰਿਪਤ ਹੋਣ ਨੂੰ ਅਨੰਦ ਮੰਨਿਆ ਹੈ, ਨਿਆਇਕ ਸਖੋਪਤ ਅਵਸਥਾ ਨੂੰ ਹੀ ਘਣਾ ਅਨੰਦ ਮੰਨੀ ਬੈਠੇ ਹਨ, ਕਈਆਂ ਨੇ ਭੋਗਾਂ ਦੇ ਭੋਗਣ ਨੂੰ ਹੀ ਅਨੰਦ ਮੰਨਿਆ ਹੈ, ਕਿਸੇ ਨੇ ਸੁੱਖਾ ਪੀਣ

---

* ਇਹ ਸਾਖੀਆਂ ਵਿਸਥਾਰ ਸਹਿਤ ਲਾਓ ਜੀ।

ਵਿਚ ਹੀ ਅਨੰਦ ਮੰਨਿਆ ਹੈ, ਪਤੰਗੇ ਨੇ ਦੀਵੇ ਦੀ ਲਾਟ ਵਿਚ ਹੀ ਅਨੰਦ ਮੰਨਿਆ ਹੈ, ਭੌਰੇ ਨੇ ਫੁੱਲਾਂ ਦੀ ਸੁਗੰਧੀ ਲੈਣ ਵਿਚ ਹੀ ਅਨੰਦ ਮੰਨਿਆ ਹੈ, ਹਾਥੀ ਨੇ ਸਪਰਸ਼ ਵਿਚ ਹੀ ਅਨੰਦ ਮੰਨਿਆ ਹੈ, ਮੱਛੀ ਨੇ ਕੁੰਡੀ ਵਿਚ ਪਰੋਤੇ ਮਾਸ ਖਾਣ ਨੂੰ ਹੀ ਅਨੰਦ ਮੰਨਿਆ ਹੈ, ਪਰ ਇਹ ਸਾਰੇ ਅਨੰਦ ਬਾਅਦ ਵਿਚ ਦੁਖ ਦੀ ਸ਼ਕਲ ਵਿਚ ਬਦਲ ਜਾਂਦੇ ਹਨ।

*'ਵਿਸ਼ਿਆਨੰਦ ਸੰਸਾਰ ਹੈ ਭਜਨਾਨੰਦ ਹਰਿ ਦਾਸ।*
*ਬ੍ਰਹਮਾਨੰਦ ਜੀਵਨ ਮੁਕਤ ਭਈ ਵਾਸ਼ਨਾ ਨਾਸ ॥੧੨॥'*

[ਵਿਚਾਰਮਾਲਾ, ਅਧਿਆਇ-੮]

**ਬ੍ਰਹਮਾਨੰਦ** :—ਸਾਧਸੰਗਤ ਜੀ! ਜਿਹੜਾ ਬ੍ਰਹਮਾਨੰਦ ਹੈ, ਇਹ ਸਮੁੰਦਰ ਵੱਤ ਹੈ, ਨਾ ਡੁੱਲ੍ਹਦਾ ਹੈ ਅਤੇ ਨਾ ਹੀ ਜੂਠਾ ਹੁੰਦਾ ਹੈ ਬਲਕਿ ਇਕ ਰਸ ਰਹਿੰਦਾ ਹੈ। ਜਾਗਦਿਆਂ ਨੂੰ ਸਰੀਰ ਦਾ ਵੀ ਚੇਤਾ ਭੁੱਲ ਜਾਣਾ, ਇਤਨੀ ਮਸਤੀ ਰਹਿਣੀ :—

*'ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ।'* [ਇਤਿਹਾਸਕ]

ਵਾਲੀ ਅਵਸਥਾ ਸਦਾ ਬਣੀ ਰਹਿਣੀ। ਤੁਰੀਆ ਅਤੀਤ ਅਵਸਥਾ ਨੂੰ ਘਣਾ-ਅਨੰਦ ਕਹੀਦਾ ਹੈ। ਯਥਾ :—

੧. *'ਅਨਦੋ ਅਨਦੁ ਘਣਾ ਮੈ ਸੋ ਪ੍ਰਭੁ ਡੀਠਾ ਰਾਮ ॥*
*ਚਾਖਿਅੜਾ ਚਾਖਿਅੜਾ ਮੈ ਹਰਿ ਰਸੁ ਮੀਠਾ ਰਾਮ ॥'*

[ਰਾਗੁ ਆਸਾ ਮਹਲਾ ੫ ਛੰਤੁ, ਅੰਗ—੪੫੨]

੨. *'ਤੁਧੁ ਚਿਤਿ ਆਏ ਮਹਾ ਅਨੰਦਾ ਜਿਸੁ ਵਿਸਰਹਿ ਸੋ ਮਰਿ ਜਾਏ ॥'*

[ਸੂਹੀ ਮਹਲਾ ੫, ਅੰਗ—੭੪੯]

ਸੋ, ਬ੍ਰਹਮਾਨੰਦ ਹੀ ਘਣਾ ਅਨੰਦ ਹੋ ਸਕਦਾ ਹੈ। **ਦ** = ਦ੍ਵੈਤ ਤੋਂ **ਅਨ** = ਰਹਿਤ ਹੋਣ ਦਾ ਨਾਮ ਹੀ ਅਨੰਦ ਹੈ। ਯਥਾ :—

*'ਹਉ ਹਉ ਮੈ ਮੈ ਵਿਚਹੁ ਖੋਵੈ ॥ ਦੂਜਾ ਮੇਟੈ ਏਕੋ ਹੋਵੈ ॥'*

[ਰਾਮਕਲੀ ਮਹਲਾ ੧ ਸਿਧ ਗੋਸਟਿ, ਅੰਗ—੯੪੩]

ਜਿਹੜੇ ਲੋਕ ਹੋਰਾਂ ਅਨੰਦਾਂ ਵਿਚ ਹੀ ਫਸੇ ਹੋਏ ਹਨ, ਉਹ ਅਨੰਦ ਦੀ ਪ੍ਰਾਪਤੀ ਕਰਨ ਵੱਲੋਂ ਖ਼ਾਲੀ ਹਨ, ਉਨ੍ਹਾਂ ਨੂੰ ਉੱਕਾ ਹੀ ਸਮਝ ਨਹੀਂ। ਯਥਾ :—

*'ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ ॥*
*ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ ॥੧॥'*

[ਗਉੜੀ ਪੂਰਬੀ ਰਵਿਦਾਸ ਜੀਉ, ਅੰਗ—੩੪੬]

## ਸਾਖੀ : ਹੰਸ ਤੇ ਡੱਡੂ ਦੀ

ਮਾਨ ਸਰੋਵਰ ਦਾ ਹੰਸ ਉੱਡਦਾ-ਉੱਡਦਾ ਇਕ ਖੂਹ 'ਤੇ ਆ ਬੈਠਾ, ਜਿਸ ਵਿਚ ਡੱਡੂ ਸੀ। ਹੰਸ ਨੇ ਡੱਡੂ ਨੂੰ ਕਿਹਾ, "ਆ ਮਿੱਤਰਾ ! ਤੈਨੂੰ ਮਾਨ ਸਰੋਵਰ ਦੇ ਦਰਸ਼ਨ ਕਰਾਈਏ।" ਡੱਡੂ ਨੇ ਪੁੱਛਿਆ, "ਤੇਰਾ ਮਾਨ ਸਰੋਵਰ ਕਿਤਨਾ ਕੁ ਵੱਡਾ ਹੈ ?" ਹੰਸ ਨੇ ਕਿਹਾ, "ਬਹੁਤ ਵੱਡਾ।" ਡੱਡੂ ਨੇ ਇਕ ਛਾਲ ਮਾਰ ਕੇ ਕਿਹਾ, "ਇਤਨਾ ਕੁ ਵੱਡਾ ਹੋਵੇਗਾ ?" ਹੰਸ ਨੇ ਕਿਹਾ, "ਨਹੀਂ।" ਫਿਰ ਦੂਜੀ ਛਾਲ ਮਾਰ ਕੇ ਖੂਹ ਦੇ ਅੱਧ ਵਿਚ ਜਾ ਕੇ ਪੁੱਛਿਆ, "ਇਤਨਾ ਵੱਡਾ ਹੋਵੇਗਾ ?" ਹੰਸ ਨੇ ਕਿਹਾ, "ਨਹੀਂ।" ਫਿਰ ਤੀਜੀ ਤੇ ਫਿਰ ਚੌਥੀ ਛਾਲ ਮਾਰ ਕੇ ਖੂਹ ਦੇ ਦੂਜੇ ਪਾਸੇ ਜਾ ਕੇ ਪੁੱਛਿਆ ਕਿ ਇਤਨਾ ਕੁ ਵੱਡਾ ਹੋਵੇਗਾ ?" ਹੰਸ ਨੇ ਕਿਹਾ, "ਇਸ ਨਾਲੋਂ ਤਾਂ ਉਹ ਕਿਤੇ ਵੱਡਾ ਹੈ। ਡੱਡੂ ਨੇ ਗੁੱਸੇ ਨਾਲ ਕਿਹਾ, "ਜਾਹ ! ਜਾਹ ! ਤੂੰ ਝੂਠ ਬੋਲਦਾ ਹੈਂ, ਇਸ ਨਾਲੋਂ ਵੱਡੀ ਚੀਜ਼ ਤਾਂ ਦੁਨੀਆਂ ਵਿਚ ਕੋਈ ਹੈ ਹੀ ਨਹੀਂ।"

ਏਸੇ ਤਰ੍ਹਾਂ ਸੰਸਾਰੀ ਲੋਕ ਸੰਤਾਂ ਪਾਸੋਂ ਪੁੱਛਦੇ ਹਨ ਕਿ ਬ੍ਰਹਮ ਦੀ ਅਭੇਦਤਾ ਦਾ ਕਿਤਨਾ ਕੁ ਅਨੰਦ ਹੈ ? ਤਾਂ ਸੰਤ ਕਹਿੰਦੇ ਹਨ :—

*'ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ ॥੨॥'*

[ਰਾਮਕਲੀ ਮਹਲਾ ੫, ਅੰਗ—੮੮੩]

ਉਹ ਅਕਹਿ ਅਨੰਦ ਹੈ। ਤਾਂ ਅੱਗੋਂ ਸੰਸਾਰੀ ਲੋਕ ਕਹਿੰਦੇ ਹਨ ਜੇ ਕਿਸੇ ਦਾ ਵਿਆਹ ਨਾ ਹੁੰਦਾ ਹੋਵੇ ਪਰ ਹੋ ਜਾਵੇ, ਫਿਰ ਘਰ ਵਿਚ ਪੁੱਤਰ ਨਾ ਹੁੰਦਾ ਹੋਵੇ ਪਰ ਹੋ ਜਾਵੇ, ਅੱਗੇ ਪੁੱਤਰ ਦੀ ਸ਼ਾਦੀ ਹੋ ਕੇ ਪੋਤਰਾ ਵੀ ਪੈਦਾ ਹੋ ਜਾਵੇ, ਸੰਤ ਜੀ ! ਇਸ ਤੋਂ ਅੱਗੇ ਤਾਂ ਕੋਈ ਅਨੰਦ ਹੈ ਹੀ ਨਹੀਂ। ਸੋ, ਗੁਰਾਂ ਦੁਆਰਾ ਹੀ ਅਨੰਦ ਜਾਣੀਦਾ ਹੈ। ਯਥਾ :—

*'ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥.....*
*ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ ॥'*

[ਰਾਮਕਲੀ ਮਹਲਾ ੩ ਅਨੰਦੁ, ਅੰਗ—੯੧੭]

**ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ ॥**

ਸੰਤ ਜਨਾਂ ਨਾਲ ਮਿਲ ਕੇ ਜੀਭ ਨਾਲ ਨਾਮ ਦਾ ਉਚਾਰਨਾ ਪਾਈਦਾ ਹੈ।

ਇਕੱਲੇ 'ਤੇ ਤਾਂ ਮਨ ਦਾ ਹੀ ਅਸਰ ਪਿਆ ਰਹਿੰਦਾ ਹੈ, ਭਾਵ ਸੰਕਲਪ-ਵਿਕਲਪ ਫੁਰਦੇ ਰਹਿੰਦੇ ਹਨ, ਸੰਗਤ ਵਿਚ ਮਿਲ ਕੇ ਵਿਕਾਰ ਨਾਸ ਹੁੰਦੇ ਹਨ। ਜਿਵੇਂ ਗਨਕਾ ਨੂੰ ਸੰਤਾਂ ਨੇ ਤੋਤੇ ਪਾਸੋਂ ਰਾਮ-ਨਾਮ ਕਹਾਉਣ ਦਾ ਉਪਦੇਸ਼ ਦਿੱਤਾ ਸੀ, ਅਜਾਮਲ ਨੂੰ ਸੰਤਾਂ

ਨੇ ਆਪਣੇ ਪੁੱਤਰ ਦਾ ਨਾਰਾਇਣ ਨਾਮ ਰੱਖਣ ਵਾਸਤੇ ਕਿਹਾ ਸੀ, ਬਾਲਮੀਕ ਨੂੰ 'ਮਰਾ-ਮਰਾ' ਦਾ ਉਪਦੇਸ਼ ਦਿੱਤਾ ਸੀ ਅਤੇ ਸੁਆਮੀ ਰਾਮਾਨੰਦ ਜੀ ਨੇ ਕਬੀਰ ਸਾਹਿਬ ਨੂੰ ਕਿਹਾ ਸੀ, "ਰਾਮ ਕੋ ਰਾਮ ਕਹੁ।" ਯਥਾ :—

੧. *'ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ ॥੧੬੪॥'*

[ਸਲੋਕ ਕਬੀਰ, ਅੰਗ—੧੩੭੩]

੨. *'ਆਵੈ ਸਾਹਿਬੁ ਚਿਤਿ ਤੇਰਿਆ ਭਗਤਾ ਡਿਠਿਆ ॥*
*ਮਨ ਕੀ ਕਟੀਐ ਮੈਲੁ ਸਾਧ ਸੰਗਿ ਵੁਠਿਆ ॥'*

[ਗੂਜਰੀ ਵਾਰ ਮਹਲਾ ੫, ਅੰਗ—੫੨੦]

੩. *'ਜਨ ਆਵਨ ਕਾ ਇਹੈ ਸੁਆਉ ॥ ਜਨ ਕੈ ਸੰਗਿ ਚਿਤਿ ਆਵੈ ਨਾਉ ॥'*

[ਗਉੜੀ ਸੁਖਮਨੀ ਮਃ ੫, ਅੰਗ—੨੯੫]

ਆਪਣੇ ਆਪ ਨਾਮ ਤਾਂ ਭਾਵੇਂ ਸਾਰੀ ਦੁਨੀਆਂ ਜਪਦੀ ਹੈ, ਪਰ :—

੧. *'ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ॥*
*ਗੁਰਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ ॥੧॥'*

[ਗੂਜਰੀ ਮਹਲਾ ੩, ਅੰਗ—੪੯੧]

੨. *'ਮਨਮੁਖ ਹਰਿ ਹਰਿ ਕਰਿ ਥਕੇ ਮੈਲੁ ਨ ਸਕੀ ਧੋਇ ॥੧॥'*

[ਸਿਰੀ ਰਾਗੁ ਮਹਲਾ ੩, ਅੰਗ—੩੯]

## ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ ॥

ਜਿੰਨ੍ਹਾਂ ਨੇ ਆਪਣੇ ਪ੍ਰਭੂ ਨੂੰ ਪਾਇਆ ਹੈ, ਉਨ੍ਹਾਂ ਦਾ ਹੀ ਆਉਣਾ ਸਫਲ ਗਿਣੀਦਾ ਹੈ, ਬਾਕੀ ਤਾਂ ਸਾਰੇ ਖੂਹ ਦੇ ਡੱਡੂ ਦੀ ਨਿਆਈਂ ਹਨ।

ਜਿਸ ਤਰ੍ਹਾਂ ਪਿਤਾ ਆਪਣੇ ਪੁੱਤਰਾਂ ਨੂੰ ਰੁਪਏ ਦੇ ਕੇ ਭੇਜਦਾ ਹੈ, ਪਰ ਦਿੱਤੇ ਹੋਏ ਰੁਪਏ ਉਸਦੇ ਹੀ ਸਫਲ ਹੁੰਦੇ ਹਨ, ਜਿਹੜਾ ਪੁੱਤਰ ਲਾਭ ਲੈ ਕੇ ਘਰ ਆਉਂਦਾ ਹੈ। ਏਸੇ ਤਰ੍ਹਾਂ ਵਾਹਿਗੁਰੂ ਪਿਤਾ ਨੇ ਸਾਨੂੰ ਸੁਆਸਾਂ ਰੂਪ ਰੁਪਏ ਦੇ ਕੇ ਸੰਸਾਰ ਵਿਚ ਨਾਮ ਦਾ ਵਣਜ ਕਰਨ ਲਈ ਭੇਜਿਆ ਹੈ, ਜਿਨ੍ਹਾਂ ਨੇ ਆ ਕੇ ਨਾਮ ਜਪਿਆ ਹੈ, ਉਹਨਾਂ ਦਾ ਆਉਣਾ ਹੀ ਸਫਲਾ ਹੈ। ਯਥਾ :—

੧. *'ਆਇਆ ਤਿਨ ਕਾ ਸਫਲੁ ਭਇਆ ਹੈ ਇਕ ਮਨਿ ਜਿਨੀ ਧਿਆਇਆ ॥'*

[ਅਲਾਹਣੀਆ, ਅੰਗ—੫੭੯]

੨. 'ਆਇਆ ਸਫਲ ਤਾਹੂ ਕੋ ਗਨੀਐ ॥ ਜਾਸੁ ਰਸਨ ਹਰਿ ਹਰਿ ਜਸੁ ਭਨੀਐ ॥'

[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੨]

ਭੋਗ ਭੋਗਣੇ ਤਾਂ ਬਾਕੀ ਜੂਨਾਂ ਵਿਚ ਵੀ ਹਨ :—

'ਨਿੰਦ੍ਰਾ ਭੋਜਨ ਭੋਗ ਭੈ ਇਹ ਪਸੁ ਪੁਰਸ਼ ਸਮਾਨ ।
ਨਰਨ ਗਿਆਨ ਨਿਜ ਅਧਿਕਤਾ ਗਿਆਨ ਬਿਨਾ ਪਸੁ ਜਾਨ ॥੧੩॥'

[ਸਾਰਕੁਤਾਵਲੀ, ਅਧਿਆਇ-੩]

ਬਲਕਿ :—

੧. 'ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ॥
ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ ॥੩॥'

[ਰਾਗੁ ਗੂਜਰੀ ਮਹਲਾ ੧, ਅੰਗ—੪੮੯]

੨. 'ਨਰੂ ਮਰੈ ਨਰੁ ਕਾਮਿ ਨ ਆਵੈ ॥ ਪਸੂ ਮਰੈ ਦਸ ਕਾਜ ਸਵਾਰੈ ॥੧॥'

[ਗੋਂਡ ਕਬੀਰ ਜੀ, ਅੰਗ—੮੭੦]

੩. 'ਪਸੁ ਪਰੇਤ ਮੁਗਧ ਤੇ ਬੁਰੀ ॥ ਤਿਸਹਿ ਨ ਬੂਝੈ ਜਿਨਿ ਏਹ ਸਿਰੀ ॥੩॥'

[ਰਾਮਕਲੀ ਮਹਲਾ ੫, ਅੰਗ—੮੯੦]

੩. 'ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥'

[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੧]

ਭਾਵੇਂ ਸਾਰੀਆਂ ਬੀਬੀਆਂ ਸਹੁਰੇ ਘਰ ਜਾਂਦੀਆਂ ਹਨ, ਪਰ ਜਾਣ-ਜਾਣ ਵਿਚ ਬਹੁਤ ਅੰਤਰ ਹੈ। ਯਥਾ :—

'ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ ॥
ਨਾਨਕ ਧੰਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ ॥੪॥'

[ਸਿਰੀ ਰਾਗੁ ਮਹਲਾ ੫, ਅੰਗ—੫੦-੫੧]

ਇਕ ਐਸੀਆਂ ਹਨ :

'ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ ॥
ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ ॥੩੧॥'

[ਸਲੋਕ ਸੇਖ ਫਰੀਦ, ਅੰਗ—੧੩੭੯]

ਮਹਾਂਪੁਰਖ ਸੁਹਾਗਣ ਇਸਤ੍ਰੀ ਦੀ ਤਰ੍ਹਾਂ ਹਨ, ਜਿਨ੍ਹਾਂ ਦਾ ਏਥੇ ਵੀ ਅਤੇ ਪ੍ਰਲੋਕ ਵਿਚ ਵੀ ਸਤਿਕਾਰ ਹੁੰਦਾ ਹੈ। ਯਥਾ :—

੧. *'ਰੇ ਰੇ ਦਰਗਹ ਕਹੈ ਨ ਕੋਊ ॥ ਆਉ ਬੈਠੁ ਆਦਰੁ ਸੁਭ ਦੇਊ ॥'*
[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੨]

੨. *'ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥੧੦॥'*
[ਸਲੋਕ ਮਹਲਾ ੫, ਅੰਗ—੧੪੨੫]

੩. *'ਭਗਵੰਤ ਭਗਤ ਕਉ ਭਉ ਕਿਛੁ ਨਾਹੀ ਆਦਰੁ ਦੇਵਤ ਜਾਮ ॥੧॥'*
[ਜੈਤਸਰੀ ਮਹਲਾ ੫, ਅੰਗ—੭੦੨]

ਪਰ :—

*'ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ ॥*
*ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮਰਾਇ ॥੯॥'*
[ਸਲੋਕ ਮਹਲਾ ੫, ਅੰਗ—੧੪੨੫]

ਅੱਗੇ ਤਾਂ ਦੁਖ ਮਿਲਣਾ ਹੀ ਹੈ, ਇਥੇ ਵੀ ਜੇਲ੍ਹਾਂ ਵਿਚ ਪੈ ਕੇ ਦੁਖ ਭੋਗਦੇ ਹਨ।

### ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ ॥

ਇਕ ਖਿਨ ਮਾਤਰ ਵੀ ਜੋ ਤਿਸ ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਜਿਊਣਾ ਹੈ, ਉਨ੍ਹਾਂ **ਜਣਾ** = ਜਣਿਆਂ (ਪੁਰਸ਼ਾਂ) ਦਾ ਜਨਮ **ਬਿਰਥਾ** = ਨਿਸਫਲ ਹੈ। ਅਥਵਾ :—**ਜਣਾ** = ਜਾਨਣਾ ਕਰੋ। ਸਿਮਰਨ ਕਿਹੋ ਜਿਹਾ ਹੋਣਾ ਚਾਹੀਦਾ ਹੈ ? ਉੱਤਰ :—

੧. *'ਆਖਾ ਜੀਵਾ ਵਿਸਰੈ ਮਰਿ ਜਾਉ ॥'* [ਆਸਾ ਮਹਲਾ ੧, ਅੰਗ—੯]

੨. *'ਜੈਸੀ ਭੂਖੇ ਪ੍ਰੀਤਿ ਅਨਾਜ ॥ ਤ੍ਰਿਖਾਵੰਤ ਜਲ ਸੇਤੀ ਕਾਜ ॥*
*ਜੈਸੀ ਮੂੜ ਕੁਟੰਬ ਪਰਾਇਣ ॥ ਐਸੀ ਨਾਮੇ ਪ੍ਰੀਤਿ ਨਰਾਇਣ ॥੧॥'*
[ਭੈਰਉ ਨਾਮਦੇਉ ਜੀਉ, ਅੰਗ—੧੧੬੪]

੩. *'ਜਿਉ ਮਛੁਲੀ ਵਿਣੁ ਪਾਣੀਐ ਰਹੈ ਨ ਕਿਤੈ ਉਪਾਇ ॥*
*ਤਿਉ ਹਰਿ ਬਿਨੁ ਸੰਤੁ ਨ ਜੀਵਈ ਬਿਨੁ ਹਰਿ ਨਾਮੈ ਮਰਿ ਜਾਇ ॥੭॥'*
[ਰਾਗੁ ਸੂਹੀ ਮਹਲਾ ੪, ਅੰਗ—੭੫੯]

ਨਾਮ-ਸਿਮਰਨ ਦਾ ਫਲ ਕੀ ਹੈ ? ਉੱਤਰ :—

੧. *'ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉਨਿਧਿ ॥*
*ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ ॥'*
[ਗਉੜੀ ਸੁਖਮਨੀ ਮਃ ੫, ਅੰਗ—੨੬੨]

੨. *'ਹਲਤਿ ਸੁਖੁ ਪਲਤਿ ਸੁਖੁ ਨਿਤ ਸੁਖੁ ਸਿਮਰਨੋ ਨਾਮੁ ਗੋਬਿੰਦ ਕਾ ਸਦਾ ਲੀਜੈ ॥
ਮਿਟਹਿ ਕਮਾਣੇ ਪਾਪ ਚਿਰਾਣੇ ਸਾਧਸੰਗਤਿ ਮਿਲਿ ਮੁਆ ਜੀਜੈ ॥੧॥'*

[ਧਨਾਸਰੀ ਮਹਲਾ ੫, ਅੰਗ—੬੮੩]

**ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ ॥**

ਜਲਾਂ ਵਿਚ, ਥਲਾਂ ਵਿਚ, **ਮਹੀ** = ਧਰਤੀ ਵਿਚ, **ਅਲਿ** = ਅਕਾਸ਼ ਵਿਚ, ਸਾਰੇ ਪ੍ਰਮਾਤਮਾ ਪਰੀ-ਪੂਰਨ ਹੋ ਰਿਹਾ ਹੈ, **ਵਣਾ** = ਬ੍ਰਿਛਾਂ ਵਿਚ ਵੀ ਮਿਲਿਆ ਹੋਇਆ ਹੈ। ਯਥਾ :—

*'ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥
ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥'*

[ਥਿਤੀ ਗਉੜੀ ਮਹਲਾ ੫, ਅੰਗ—੨੯੬]

ਹਰਨਾਖ਼ਸ਼ ਨੇ ਪ੍ਰਹਿਲਾਦ ਨੂੰ ਪੁੱਛਿਆ ਸੀ, "ਦੱਸ! ਇਸ ਥੰਮ੍ਹ ਵਿਚ ਵੀ ਹੈ ?" ਤਾਂ ਪ੍ਰਹਿਲਾਦ ਨੇ ਕਿਹਾ ਸੀ, "ਹਾਂ ਜ਼ਰੂਰ ਹੈ।" ਤਾਂ ਥੰਮ੍ਹ ਵਿਚੋਂ ਨਰਸਿੰਘ ਜੀ ਨੇ ਪ੍ਰਗਟ ਹੋ ਕੇ ਹਰਨਾਖ਼ਸ਼ ਨੂੰ ਮਾਰਿਆ ਸੀ। ਉਹ ਤਾਂ ਇਸ ਤਰ੍ਹਾਂ ਪਰੀ-ਪੂਰਨ ਹੈ :—

੧. *'ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥
ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥੧॥'*

[ਸੋਰਠਿ ਮਹਲਾ ੫, ਅੰਗ—੬੧੭]

੨. *'ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥੧॥'*

[ਧਨਾਸਰੀ ਮਹਲਾ ੯, ਅੰਗ—੬੮੪]

ਪਰ ਉਸਨੂੰ ਵੇਖਣ ਵਾਲੇ ਇਹ ਚਮੜੇ ਦੇ ਨੇਤ੍ਰ ਨਹੀਂ, ਮਨ ਬੁੱਧ ਰੂਪ ਨੇਤ੍ਰ ਸਾਫ਼ ਹੋਣੇ ਚਾਹੀਦੇ ਹਨ। ਯਥਾ :—

*'ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥੩॥'*

[ਮਾਰੂ ਵਾਰ ਮਹਲਾ ੫ ਡਖਣੇ, ਅੰਗ—੧੧੦੦]

ਜਿਨ੍ਹਾਂ 'ਤੇ ਬਖ਼ਸ਼ਿਸ਼ ਹੋਈ ਸੀ, ਉਹ ਤਾਂ ਇਉਂ ਕਥਨ ਕਰ ਗਏ ਹਨ :—

*'ਰੂਹ ਦਰ ਹਰ ਜਿਸਮ ਗੁਰੁ ਗੋਬਿੰਦ ਸਿੰਘ।
ਨੂਰ ਦਰ ਹਰ ਚਸ਼ਮ ਗੁਰੁ ਗੋਬਿੰਦ ਸਿੰਘ ॥੧੫੨॥'*

[ਅਜ਼ ਸਲਤਨਤਿ ਦਹਮ (ਗੰਜਨਾਮਾ) ਕ੍ਰਿਤ ਭਾਈ ਨੰਦ ਲਾਲ ਜੀ]

ਭਾਈ ਨੰਦ ਲਾਲ ਜੀ ਲੰਗਰ ਦੀ ਪਰਖ ਕਰਨ ਵੇਲੇ ਪੂਰੇ ਉੱਤਰੇ ਸਨ। ਭਗਤ ਨਾਮਦੇਵ

ਜੀ ਕੁੱਤੇ ਪਿੱਛੇ ਮੱਖਣ ਦਾ ਕੁੱਜਾ ਲੈ ਕੇ ਭੱਜੇ ਸਨ, ਕੇਸਵਾ ਕਿਹਾ ਸੀ, ਫਿਰ ਪ੍ਰਭੂ ਨੇ ਕੁੱਤੇ ਵਿਚੋਂ ਪ੍ਰਗਟ ਹੋ ਕੇ ਦਰਸ਼ਨ ਦਿੱਤੇ ਸਨ। ਯਥਾ :—

*'ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥ ਰਾਮ ਬਿਨਾ ਕੋ ਬੋਲੈ ਰੇ ॥੧॥ਰਹਾਉ॥*
*ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨ੍ਹਾ ਰੇ ॥*
*ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ ॥੧॥'*

[ਮਾਲੀਗਉੜਾ ਨਾਮਦੇਵ ਜੀ, ਅੰਗ—੯੮੮]

ਪ੍ਰਸ਼ਨ :—ਉਸ ਪ੍ਰਭੂ ਦੇ ਚੇਤੇ ਨਾ ਆਉਣ ਕਰਕੇ ਕਿਤਨਾ ਕੁ ਦੁਖ ਹੁੰਦਾ ਹੈ ?
ਉੱਤਰ :—

**ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ ॥**

ਉਸ ਪ੍ਰਭੂ ਦੇ ਚੇਤੇ ਨਾ ਆਉਣ ਕਰਕੇ ਜਿਤਨਾ ਦੁਖ ਹੁੰਦਾ ਹੈ, ਉਹ ਗਿਣਿਆ ਨਹੀਂ ਜਾ ਸਕਦਾ, ਭਾਵ ਬਹੁਤ ਹੀ ਦੁਖ ਹੁੰਦਾ ਹੈ। ਯਥਾ :—

੧. *'ਨਾਨਕ ਹਰਿ ਬਿਸਰਾਇਕੈ ਪਉਦੇ ਨਰਕ ਅੰਧ੍ਯਾਰ ॥੧੮॥'*

[ਸਲੋਕ ਮਹਲਾ ੫, ਅੰਗ—੧੪੨੫]

੨. *'ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥'*

[ਬਾਰਹ ਮਾਹਾ ਮਾਂਝ ਮਹਲਾ ੫, ਅੰਗ—੧੩੫]

**ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ ॥**

ਜਿਨ੍ਹਾਂ ਨੇ ਉਸ ਪ੍ਰਭੂ ਨੂੰ **ਰਾਵਿਆ** = ਉਚਾਰਿਆ ਹੈ, ਵਾ :—ਉਸਦੇ ਅਨੰਦ ਨੂੰ **ਰਾਵਿਆ** = ਮਾਣਿਆ ਹੈ, ਉਨ੍ਹਾਂ ਦੇ **ਮਣਾ** = ਸ਼੍ਰੋਮਣੀ ਭਾਗ ਹਨ।

**ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ ॥**

ਗੁਰੂ ਜੀ ਕਥਨ ਕਰਦੇ ਹਨ, ਉਸ ਹਰੀ ਦੇ ਦਰਸ਼ਨਾਂ ਨੂੰ ਮੇਰਾ ਮਨ **ਲੋਚਦਾ** = ਚਾਹੁੰਦਾ ਹੈ, ਕਿਉਂਕਿ ਉਸਦੇ ਦਰਸ਼ਨਾਂ ਦੀ ਪਿਆਸ ਮੇਰੇ ਮਨ ਵਿਚ ਮਣਾਂ ਮੂੰਹੀ ਲੱਗ ਰਹੀ ਹੈ। ਯਥਾ :—

੧. *'ਹਰਿ ਦਰਸਨ ਤ੍ਰਿਪਤਿ ਨਾਨਕ ਦਾਸ ਪਾਵਤ,*
*ਹਰਿ ਨਾਮ ਰੰਗ ਆਭਰਣੀ ॥੨॥'* [ਜੈਤਸਰੀ ਮਹਲਾ ੫, ਅੰਗ—੭੦੨]

੨. *'ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ,*
*ਫਿਰਿ ਲੇਖਾ ਮੰਗੈ ਨ ਕੋਈ ॥੨॥'* [ਗਉੜੀ ਕੀ ਵਾਰ ਮਹਲਾ ੪, ਅੰਗ—੩੦੬]

3. *'ਮੀਨ ਨਿਵਾਸ ਉਪਜੈ ਜਲ ਹੀ ਤੇ ਸੁਖ ਦੁਖ ਪੁਰਬਿ ਕਮਾਈ ॥*
*ਖਿਨੁ ਤਿਲੁ ਰਹਿ ਨ ਸਕੈ ਪਲੁ ਜਲ ਬਿਨੁ ਮਰਨੁ ਜੀਵਨੁ ਤਿਸੁ ਤਾਂਈ ॥੪॥'*
[ਮਲਾਰ ਮਹਲਾ ੧, ਅੰਗ—੧੨੭੩]

4. *'ਦਰਸਨੁ ਦੇਖਿ ਪਤੰਗ ਜਿਉ ਜੋਤੀ ਜੋਤਿ ਸਮਾਵੈ।*
*ਸਬਦ ਸੁਰਤਿ ਲਿਵ ਮਿਰਗ ਜਿਉ ਅਨਹਦ ਲਿਵ ਲਾਵੈ।*
*ਸਾਧਸੰਗਤਿ ਵਿਚਿ ਮੀਨੁ ਹੋਇ ਗੁਰਮਤਿ ਸੁਖ ਪਾਵੈ।*
*ਚਰਨ ਕਵਲ ਚਿਤਿ ਭਵਰੁ ਹੋਇ ਸੁਖ ਰੈਣਿ ਵਿਹਾਵੈ।*
*ਗੁਰ ਉਪਦੇਸੁ ਨ ਵਿਸਰੈ ਬਾਬੀਹਾ ਧਿਆਵੈ।*
*ਪੀਰ ਮੁਰੀਦਾ ਪਿਰਹੜੀ ਦੁਬਿਧਾ ਨ ਸੁਖਾਵੈ ॥੧੪॥'*
[ਭਾਈ ਗੁਰਦਾਸ ਜੀ, ਵਾਰ-੨੭]

(ੳ) ਭਾਈ ਰਾਮ ਕੁਇਰ (ਗੁਰਬਖ਼ਸ਼ ਸਿੰਘ) ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਕੇ ਹੀ ਜਲ-ਪਾਣੀ ਛਕਦੇ ਹੁੰਦੇ ਸਨ।

(ਅ) ਮਾਤਾ ਸਾਹਿਬ ਦੇਵਾਂ ਕੌਰ ਜੀ ਵੀ ਪਤੀ-ਦੇਵ ਸਤਿਗੁਰਾਂ ਦੇ ਦਰਸ਼ਨ ਕਰਕੇ ਹੀ ਜਲ-ਪਾਣੀ ਛਕਦੇ ਹੁੰਦੇ ਸਨ।

(ੲ) ਜਿਸ ਤਰ੍ਹਾਂ ਸ਼ਿਵਨਾਭ ਰਾਜੇ ਅੰਦਰ ਦਰਸ਼ਨਾਂ ਦੀ ਪਿਆਸ ਸੀ :—
*'ਮੋਰ ਸਮਾਨ ਭਯੋ ਮਨ ਮੋਰਾ ॥ ਕਬਹਿ ਮਿਲਹਿੰ ਹ੍ਵੈ ਕੈ ਘਨਘੋਰਾ ॥'*
[ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਯਾਯ-੪੪, ਜਿਲਦ-੩, ਪੰਨਾ—੪੯੯]

(ਸ) ਮਾਈ ਭਾਗਭਰੀ ਅੰਦਰ ਜਿਸ ਤਰ੍ਹਾਂ ਛੇਵੇਂ ਪਾਤਸ਼ਾਹ ਜੀ ਦੇ ਦਰਸ਼ਨਾਂ ਦੀ ਪਿਆਸ ਸੀ।

(ਹ) ਜਿਸ ਤਰ੍ਹਾਂ ਭਾਈ ਸਾਈਂਦਾਸ ਅੰਦਰ ਦਰਸ਼ਨਾਂ ਦੀ ਤਾਂਘ ਸੀ।

(ਕ) ਜਿਸ ਤਰ੍ਹਾਂ ਭਾਈ ਰੂਪਚੰਦ ਤੇ ਭਾਈ ਸਾਧੂ ਨੂੰ ਛੇਵੇਂ ਪਾਤਸ਼ਾਹ ਜੀ ਦੇ ਦਰਸ਼ਨਾਂ ਦਾ ਪ੍ਰੇਮ ਸੀ।*

## ਚੇਤਿ ਮਿਲਾਏ ਸੋ ਪ੍ਰਭੂ ਤਿਸਕੈ ਪਾਇ ਲਗਾ ॥੨॥

ਚੇਤ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ, ਜਿਹੜਾ ਵੀ ਸਾਨੂੰ ਉਸ ਪ੍ਰਭੂ ਨਾਲ ਮਿਲਾ ਦੇਵੇ, ਅਸੀਂ ਉਸਦੇ ਚਰਨੀਂ ਲੱਗਣਾ ਕਰੀਏ, ਵਾ :—ਉਸ ਪ੍ਰਭੂ ਨੇ ਜਿਹੜੇ ਆਪਣੇ ਨਾਲ ਮਿਲਾਏ ਹਨ, ਉਹਨਾਂ ਦੇ ਚਰਨੀਂ ਲੱਗੋ ॥੨॥

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

* ਸਮੇਂ ਮੁਤਾਬਿਕ ਇਹ ਸਾਖੀਆਂ ਵਿਸਥਾਰ ਸਹਿਤ ਲਾਓ ਜੀ।

# ੨. ਵੈਸਾਖ

**ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ ॥**

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

## ਸਾਖੀ : ਓਥੈ ਅੰਮ੍ਰਿਤੁ ਵੰਡੀਐ

ਖ਼ਾਲਸੇ ਦੇ ਜਨਮ ਦਿਹਾੜੇ 'ਤੇ ਇਕੱਤਰ ਹੋਈ ਪਰਮ ਸਤਿਕਾਰ ਯੋਗ ਗੁਰੂ ਰੂਪ ਖ਼ਾਲਸਾ ਸਾਧਸੰਗਤ ਜੀ ! ਅੱਜ ਵਿਸਾਖੀ ਦੇ ਗੁਰਪੁਰਬ ਦੀ ਆਪ ਸਭ ਨੂੰ ਲੱਖ-ਲੱਖ ਵਧਾਈ ਹੋਵੇ।

ਅੱਜ ਦੇ ਦਿਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੭੫੬ ਬਿਕ੍ਰਮੀ (੧੬੯੯ ਈ:) ਨੂੰ ਇਕ ਮਹਾਨ ਸਮਾਗਮ ਕੀਤਾ, ਜਿਸ ਵਿਚ ਪੱਤ੍ਰਕਾਂ ਭੇਜ ਕੇ ਦੂਰੋਂ-ਦੂਰੋਂ ਸੰਗਤਾਂ ਸੱਦੀਆਂ, ਬੇਅੰਤ ਹੀ ਸੰਗਤਾਂ ਪੋਠੋਹਾਰ, ਕਾਬਲ, ਕੰਧਾਰ, ਮਾਝਾ, ਮਾਲਵਾ ਤੇ ਦੁਆਬਾ ਆਦਿ ਸਾਰੇ ਭਾਰਤ ਵਿਚੋਂ ਆਈਆਂ। ਦਸ ਲੱਖ ਦੀ ਗਿਣਤੀ ਵਿਚ ਸੰਗਤਾਂ ਦਾ ਇਕੱਠ ਹੋਇਆ।

ਸੰਗਤਾਂ ਇਕ ਟਕ ਚਕੋਰ ਦੀ ਨਿਆਈਂ ਸਤਿਗੁਰਾਂ ਵੱਲ ਤੱਕ ਰਹੀਆਂ ਹਨ, ਸਤਿਗੁਰਾਂ ਨੇ ਵੀ ਮਨ ਵਿਚ ਜਾਣ ਲਿਆ ਕਿ ਇਹ ਅੰਮ੍ਰਿਤ ਦੇ ਪਿਆਸੇ ਹਨ। ਸਾਰੀ ਸੰਗਤ ਨੇ ਰਾਤ ਅਰਾਮ ਕੀਤਾ, ਗੁਰੂ ਜੀ ਵੀ ਬਿਰਾਜਮਾਨ ਹੋ ਗਏ। ਅੰਮ੍ਰਿਤ ਵੇਲੇ ਸਤਿਗੁਰਾਂ ਨੇ ਇਸ਼ਨਾਨ ਕੀਤਾ, ਸਾਰੀ ਤਿਆਰੀ ਕਰਕੇ ਸ਼ਸਤ੍ਰ-ਬਸਤਰ ਸਜਾ ਕੇ, ਮਹਾਰਾਜ ਸਾਹਿਬ ਜੀ ਘੋੜੇ 'ਤੇ ਅਸਵਾਰ ਹੋ ਕੇ ਆਪਣੇ ਨਿਵਾਸ ਅਸਥਾਨ ਤੋਂ ਸ੍ਰੀ ਕੇਸਗੜ੍ਹ ਸਾਹਿਬ ਦੇ ਰਸਤੇ ਚੱਲ ਪਏ।

ਗੁਰੂ ਜੀ ਸੰਗਤਾਂ ਸਮੇਤ ਸਤਿਕਾਰ ਨਾਲ ਸਾਰਾ ਰਸਤਾ ਲੰਘਦੇ ਹੋਏ, ਸ੍ਰੀ ਕੇਸਗੜ੍ਹ ਸਾਹਿਬ ਆ ਬਿਰਾਜੇ, ਪਹਿਲਾਂ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਹੋਇਆ। ਤੰਬੂ ਪਹਿਲਾਂ ਹੀ ਲਵਾ ਦਿੱਤੇ ਗਏ ਸਨ ਅਤੇ ਆਲੇ-ਦੁਆਲੇ ਕਨਾਤਾਂ ਤਣਾ ਦਿੱਤੀਆਂ ਸਨ, ਦੀਵਾਨ ਸਜਿਆ ਹੋਇਆ ਸੀ, ਉਸ ਸਮੇਂ ਸਤਿਗੁਰਾਂ ਨੇ ਭਰੇ ਦੀਵਾਨ ਵਿਚ ਬਿਜਲੀ ਨਾਲੋਂ ਵੀ ਵੱਧ ਲਿਸ਼ਕਦੀ ਸ੍ਰੀ ਸਾਹਿਬ ਮਿਆਨ ਵਿਚੋਂ ਕੱਢੀ। ਸਤਿਗੁਰੂ ਕਲਗੀਧਰ ਜੀ ਨੇ ਬੀਰ

ਰਸੀ ਨਿਗ੍ਹਾ ਨਾਲ ਤੱਕਿਆ ਅਤੇ ਬਚਨ ਕੀਤਾ, "ਕੋਈ ਅਜਿਹਾ ਹੈ! ਜਿਹੜਾ ਧਰਮ ਵਾਸਤੇ ਆਪਣਾ ਸੀਸ ਭੇਟਾ ਕਰੇ ?" ਗੁਰੂ ਜੀ ਦੇ ਇਹਨਾਂ ਬਚਨਾਂ ਨੂੰ ਸੁਣ ਕੇ ਸਾਰੇ ਦੀਵਾਨ ਵਿਚ ਸਨਾਟਾ ਛਾ ਗਿਆ, ਸਾਰਿਆਂ ਦੀਆਂ ਨੀਵੀਆਂ ਪੈ ਗਈਆਂ। ਸਤਿਗੁਰੂ ਜੀ ਨੇ ਦੂਜੀ ਵਾਰ ਸ਼ੇਰ ਦੀ ਗਰਜ ਵਾਂਗ ਫਿਰ ਕਿਹਾ, ਤਾਂ ਵੀ ਕੋਈ ਨਾ ਉਠਿਆ। ਫਿਰ ਤੀਜੀ ਵਾਰ ਕਹਿਣ 'ਤੇ ਲਾਹੌਰ ਦੇ ਰਹਿਣ ਵਾਲੇ ਭਾਈ ਦਇਆ ਰਾਮ ਜੀ ਖੜ੍ਹੇ ਹੋਏ ਅਤੇ ਅੱਗੇ ਵਧ ਕੇ ਕਿਹਾ, "ਮੇਰਾ ਸੀਸ ਹਾਜ਼ਰ ਹੈ ਜੀ।" ਸਤਿਗੁਰਾਂ ਪੁੱਛਿਆ, "ਪਹਿਲਾਂ ਤੂੰ ਇਹ ਦੱਸ ਕਿ ਤੈਨੂੰ ਘਰ ਵਿਚ ਕੋਈ ਤਕਲੀਫ਼ ਤਾਂ ਨਹੀਂ, ਆਪਣੀ ਖ਼ੁਸ਼ੀ ਨਾਲ ਸੀਸ ਹਾਜ਼ਰ ਕਰ ਰਿਹਾ ਹੈਂ ?" ਭਾਈ ਦਇਆ ਰਾਮ ਜੀ ਨੇ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ, "ਮੈਂ ਖ਼ੁਸ਼ੀ ਨਾਲ ਆਪਣਾ ਸੀਸ ਹਾਜ਼ਰ ਕਰ ਰਿਹਾ ਹਾਂ।" ਕਲਗੀਧਰ ਜੀ ਭਾਈ ਦਇਆ ਰਾਮ ਨੂੰ ਤੰਬੂ ਵਿਚ ਲੈ ਗਏ, ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸੀ।* ਸਤਿਗੁਰੂ ਸਾਹਿਬ ਜੀ ਨੇ ਭਾਈ ਦਇਆ ਰਾਮ ਜੀ ਦਾ ਸਿਰ ਕੱਟ ਦਿੱਤਾ, ਜਿਸ ਦਾ ਖੜਾਕ ਸੰਗਤਾਂ ਵਿਚ ਸੁਣਿਆ।

ਇਥੇ ਹੁਣ ਕਈ ਨਿਸ਼ਰਧਕ ਲੋਕ ਕਹਿੰਦੇ ਹਨ ਕਿ ਤੰਬੂ ਵਿਚ ਗੁਰੂ ਜੀ ਨੇ ਪੰਜ ਬੱਕਰੇ ਬੰਨ੍ਹੇ ਹੋਏ ਸਨ, ਉਹਨਾਂ ਦੇ ਸਿਰ ਕੱਟੇ। ਇਹਨਾਂ ਲੋਕਾਂ ਨੂੰ ਪੁੱਛਣਾ ਚਾਹੀਦਾ ਹੈ ਕਿ ਮਹਾਰਾਜ ਸਾਹਿਬ ਜੀ ਨੇ ਆਪ ਤਾਂ ਬੱਕਰੇ ਖ਼ਰੀਦ ਕੇ ਨਹੀਂ ਲਿਆਂਦੇ ਹੋਣਗੇ ਅਤੇ ਫਿਰ ਆਪ ਆ ਕੇ ਤੰਬੂ ਵਿਚ ਬੰਨ੍ਹੇ ਵੀ ਨਹੀਂ ਹੋਣਗੇ, ਸਗੋਂ ਕਿਸੇ ਮਸੰਦ ਜਾਂ ਕਿਸੇ ਸਿੱਖ ਨੇ ਹੀ ਖ਼ਰੀਦ ਕੇ ਲਿਆਂਦੇ ਅਤੇ ਬੰਨ੍ਹੇ ਹੋਣਗੇ। ਫਿਰ ਜਦ ਗੁਰੂ ਜੀ ਨੇ ਸੀਸ ਦੀ ਮੰਗ ਕੀਤੀ, ਤਾਂ ਉਹ ਮਸੰਦ ਜਾਂ ਸਿੱਖ ਇਹ ਸੋਚ ਕੇ ਖੜ੍ਹਾ ਕਿਉਂ ਨਾ ਹੋਇਆ ਕਿ ਸੀਸ ਤਾਂ ਗੁਰੂ ਜੀ ਨੇ ਬੱਕਰੇ ਦਾ ਹੀ ਵੱਡਣਾ ਹੈ, ਮੈਂ ਕਿਉਂ ਨਾ ਆਗਿਆ ਮੰਨ ਕੇ ਗੁਰੂ ਜੀ ਦੀ ਖ਼ੁਸ਼ੀ ਲੈ ਲਵਾਂ।

ਕਿਸੇ ਇਕੱਠ ਪਾਸ ਤੰਬੂ ਵਿਚ ਪੰਜ ਬੱਕਰੇ ਬੰਨ੍ਹ ਦੇਵੋ, ਉਹਨਾਂ ਵਿਚੋਂ ਇਕ ਦਾ ਸਿਰ ਵੱਢ ਦੇਵੋ, ਬਾਕੀ ਦੇ ਚਾਰ ਮਿਆਂਕ ਕੇ ਰੌਲਾ ਪਾ ਦੇਣਗੇ, ਪਤਾ ਲੱਗ ਜਾਵੇਗਾ ਕਿ ਅੰਦਰ ਤਾਂ ਬੱਕਰੇ ਦਾ ਸਿਰ ਹੀ ਵੱਢੀਦਾ ਹੈ ਬੰਦੇ ਦਾ ਨਹੀਂ। ਇਹ ਤਾਂ ਕੋਝੀ ਸ਼ਰਾਰਤ ਹੈ ਕਿ ਗੁਰੂ ਜੀ ਕਹਿੰਦੇ ਕੁਝ ਹੋਰ ਸਨ ਅਤੇ ਕਰਦੇ ਕੁਝ ਹੋਰ ਸਨ।

ਜਿਸਦਾ ਗੁਰੂ, ਪਿਤਾ, ਮਾਲਕ, ਰਹਿਬਰ, ਬਾਪੂ ਏਡਾ ਛਲੀਆ ਹੋਵੇ ਕਿ ਤੰਬੂ ਵਿਚ ਜਾ ਕੇ ਬੱਕਰੇ ਵੱਢੇ ਤੇ ਸਿੱਖਾਂ ਨੂੰ ਆ ਕੇ ਕਹੇ ਕਿ ਮੈਂ ਸਿਰ ਵੱਢੇ ਹਨ, ਉਹਦਾ ਖ਼ਾਲਸਾ ਪੁੱਤ ਗੁਰੂ ਪਿਆਰੇ ਖ਼ਾਲਸਾ ਜੀ! ਸੀਸ ਤਲੀ 'ਤੇ ਰੱਖ ਕੇ ਤਿੰਨ ਮੀਲ ਕਦੀ ਨਹੀਂ ਤੁਰ

* ਸਤਿਗੁਰੂ ਜੀ ਦੀ ਰੋਜ਼ਾਨਾ ਡਾਇਰੀ 'ਗੁਹਜ ਕਥਾ' ਪੋਥੀ ਅਨੁਸਾਰ।

ਸਕਦਾ, ਉਹਦਾ ਪੁੱਤਰ ਸੱਤ ਸਾਲ ਦੀ ਉਮਰ ਵਿਚ ਕੰਧ 'ਚ ਖੜ੍ਹੋ ਕੇ ਕਦੇ ਨਹੀਂ ਕਹਿ ਸਕਦਾ ਕਿ *'ਸਿਰ ਜਾਵੇ ਤਾਂ ਜਾਵੇ ਮੇਰਾ ਸਿੱਖੀ ਸਿਦਕ ਨ ਜਾਵੇ।'*

ਕੇਵਲ ਉਸੇ ਗੁਰੂ ਦਾ ਪੁੱਤ ਤੇ ਸਿੱਖ ਕਹਿ ਸਕਦਾ ਹੈ, ਜਿਸ ਗੁਰੂ ਨੇ ਜੈਸਾ ਬਚਨ ਮੁਖ ਤੋਂ ਕਿਹਾ, ਵੈਸਾ ਹੀ ਪੂਰਾ ਕੀਤਾ ਹੋਵੇ।

ਇਸ ਤਰ੍ਹਾਂ ਦੀ ਸ਼ੰਕਾ ਕਰਨ ਵਾਲਿਆਂ ਦਾ ਖ਼ਿਆਲ ਬਿਲਕੁਲ ਗ਼ਲਤ ਹੈ, ਕਿਉਂਕਿ ਸਤਿਗੁਰੂ ਜੀ ਤਾਂ ਸਰਬ ਕਲਾ ਸਮਰੱਥ ਹਨ। ਯਥਾ :—

੧. *'ਸਤਿਗੁਰੁ ਮੇਰਾ ਮਾਰਿ ਜੀਵਾਲੈ ॥'* [ਭੈਰਉ ਮਹਲਾ ੫, ਅੰਗ—੧੧੪੨]

੨. *'ਮਿਰਤਕ ਕਉ ਜੀਵਾਲਨਹਾਰ ॥ ਭੂਖੇ ਕਉ ਦੇਵਤ ਅਧਾਰ ॥'*
[ਗਉੜੀ ਸੁਖਮਨੀ ਮ: ੫, ਅੰਗ—੨੮੩]

੩. *'ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ ॥*
*ਪਸੂ ਪਰੇਤ ਮੁਗਧ ਭਏ ਸ੍ਰੋਤੇ ਹਰਿ ਨਾਮਾ ਮੁਖਿ ਗਾਇਆ ॥੧॥*
*ਪੂਰੇ ਗੁਰ ਕੀ ਦੇਖੁ ਵਡਾਈ ॥ ਤਾ ਕੀ ਕੀਮਤਿ ਕਹਣੁ ਨ ਜਾਈ ॥'*
[ਸੋਰਠਿ ਮਹਲਾ ੫, ਅੰਗ—੬੧੪]

(ੳ) ਪਹਿਲੇ ਪਾਤਸ਼ਾਹ ਸਤਿਗੁਰੂ ਨਾਨਕ ਦੇਵ ਜੀ, ਜਿਸ ਵੇਲੇ ਦਿੱਲੀ ਵਿਚ ਪਹੁੰਚੇ ਤਾਂ ਸਿਕੰਦਰ ਲੋਧੀ ਦਾ ਹਾਥੀ ਮਰ ਗਿਆ। ਉਸ ਵੇਲੇ ਮਹਾਵਤ ਨੇ ਆ ਕੇ ਬੇਨਤੀ ਕੀਤੀ, "ਮਹਾਰਾਜ ਸਾਹਿਬ ਜੀ! ਕਿਰਪਾ ਕਰਕੇ ਮੇਰਾ ਹਾਥੀ ਜ਼ਿੰਦਾ ਕਰ ਦਿਓ, ਮੈਂ ਗ਼ਰੀਬ ਆਦਮੀ ਹਾਂ, ਇਸ ਦੁਆਰਾ ਮੇਰੀ ਉਪਜੀਵਕਾ ਚੱਲਦੀ ਹੈ।" ਸਤਿਗੁਰੂ ਜੀ ਨੇ ਉਸਦੀ ਨਿਰਮਾਣਤਾ ਵੇਖ ਕੇ ਕਿਰਪਾ-ਦ੍ਰਿਸ਼ਟੀ ਨਾਲ ਤੱਕ ਕੇ ਮਰਿਆ ਹੋਇਆ ਹਾਥੀ ਜਿਊਂਦਾ ਕਰ ਦਿੱਤਾ। ਕਾਜ਼ੀ ਨੇ ਆ ਕੇ ਤਰਕ ਮਾਰੀ ਕਿ ਤੁਹਾਡੇ ਵਿਚ ਸ਼ਕਤੀ ਹੈ ਤਾਂ ਹੁਣ ਮਾਰ ਕੇ ਵਿਖਾਓ। ਮਹਾਰਾਜ ਕਹਿਣ ਲੱਗੇ, "ਭਾਈ! ਜੇ ਅਕਾਲ ਪੁਰਖ ਨੂੰ ਭਾਵੇਗਾ ਤਾਂ ਮਰ ਜਾਵੇਗਾ, ਏਨੀ ਗੱਲ ਕਹਿਣ 'ਤੇ ਹਾਥੀ ਫਿਰ ਮਰ ਗਿਆ।" ਮਹਾਵਤ ਨੇ ਬੇਨਤੀ ਕੀਤੀ, "ਮਹਾਰਾਜ! ਕਾਜੀ ਨੇ ਤਾਂ ਪਰਖ ਕਰ ਲਈ, ਮੈਂ ਗ਼ਰੀਬ ਆਦਮੀ ਵਿਚੇ ਮਾਰਿਆ ਗਿਆ, ਮੇਰੇ 'ਤੇ ਤਰਸ ਕਰੋ।" ਤਾਂ ਸਤਿਗੁਰੂ ਜੀ ਨੇ ਉਹ ਹਾਥੀ ਫਿਰ ਜ਼ਿੰਦਾ ਕਰ ਦਿੱਤਾ।

(ਅ) ਸ੍ਰੀ ਗੋਇੰਦਵਾਲ ਸਾਹਿਬ ਵਿਖੇ ਜਦੋਂ ਇਕ ਮਾਈ ਦਾ ਲੜਕਾ ਤੇਈਏ ਤਾਪ ਨਾਲ ਮਰ ਗਿਆ ਸੀ, ਤਾਂ ਤੀਜੇ ਪਾਤਸ਼ਾਹ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਨੇ ਬਚਨ ਕਰਕੇ ਉਸ ਮਾਈ ਦੇ ਲੜਕੇ ਨੂੰ ਜ਼ਿੰਦਾ ਕੀਤਾ ਅਤੇ ਕਿਹਾ, "ਜਦੋਂ ਤਕ ਅਸੀਂ

ਗੋਇੰਦਵਾਲ ਸਾਹਿਬ ਵਿਚ ਸਰੀਰ ਕਰਕੇ ਰਹਾਂਗੇ, ਕੋਈ ਵੀ ਨਹੀਂ ਮਰੇਗਾ।" ਇਸ ਪਿਛੋਂ ਜਦੋਂ ਤੱਕ ਸਤਿਗੁਰੂ ਜੀ ਨੇ ਗੁਰਤਾ ਗੱਦੀ ਕੀਤੀ, ਮਨੁੱਖ ਤਾਂ ਕੀ! ਕੋਈ ਪਸ਼ੂ-ਪੰਛੀ ਵੀ ਨਹੀਂ ਮਰਿਆ ਸੀ।

(ੲ) ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਲਾਹੌਰ ਵਿਖੇ ਭਾਈ ਸੰਮਨ ਜੀ ਦੇ ਸਪੁੱਤਰ ਮੂਸਨ ਜੀ ਨੂੰ ਜ਼ਿੰਦਾ ਕੀਤਾ ਸੀ।

(ਸ) ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਾਹਿਬਜ਼ਾਦਾ ਬਾਬਾ ਅਟੱਲ ਰਾਇ ਜੀ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਖੂੰਡੀ ਨਾਲ ਆਪਣੇ ਸਾਥੀ ਮੋਹਨ ਨੂੰ ਜ਼ਿੰਦਾ ਕੀਤਾ ਸੀ।

(ਹ) ਬਾਬਾ ਗੁਰਦਿੱਤਾ ਜੀ ਨੇ ਕੀਰਤਪੁਰ ਸਾਹਿਬ ਵਿਖੇ ਮਰੀ ਗਊ ਜਿਊਂਦੀ ਕੀਤੀ ਸੀ।

ਸਾਧਸੰਗਤ ਜੀ! ਇਸੇ ਪ੍ਰਕਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਵੀ ਆਪਣੀ ਆਤਮਿਕ ਸ਼ਕਤੀ ਨਾਲ ਪੰਜਾਂ ਪਿਆਰਿਆਂ ਨੂੰ ਸੁਰਜੀਤ ਕੀਤਾ।

ਸੋ, ਸਤਿਗੁਰਾਂ ਨੇ ਭਾਈ ਦਇਆ ਰਾਮ ਜੀ ਦਾ ਸੀਸ ਕੱਟਣ ਉਪਰੰਤ ਤੰਬੂ ਤੋਂ ਬਾਹਰ ਆ ਕੇ ਦੂਸਰੇ ਸੀਸ ਦੀ ਮੰਗ ਕੀਤੀ। ਸਤਿਗੁਰੂ ਸਾਹਿਬ ਜੀ ਦੇ ਹੱਥ ਵਿਚ ਖ਼ੂਨ ਨਾਲ ਲਿੱਬੜੀ ਹੋਈ ਸ੍ਰੀ ਸਾਹਿਬ ਲਿਸ਼ਕ ਰਹੀ ਸੀ, ਜਿਸਨੂੰ ਵੇਖ ਕੇ ਸਾਰੇ ਘਬਰਾ ਗਏ। ਗੁਰੂ ਸਾਹਿਬ ਜੀ ਨੇ ਦੁਬਾਰਾ ਫਿਰ ਉਹੀ ਬਚਨ ਕੀਤੇ, "ਕੋਈ ਅਜਿਹਾ ਹੈ! ਜੋ ਧਰਮ ਹਿਤ ਆਪਣਾ ਸੀਸ ਬਲੀਦਾਨ ਦੇਵੇ?" ਇਹਨਾ ਬਚਨਾਂ ਨੂੰ ਸੁਣ ਕੇ ਭਾਈ ਧਰਮ ਦਾਸ ਜੀ ਨੇ ਸੀਸ ਹਾਜ਼ਰ ਕੀਤਾ, ਸਤਿਗੁਰਾਂ ਨੇ ਇਸ ਨਾਲ ਵੀ ਪਹਿਲੇ ਵਾਂਗ ਕੌਤਕ ਕੀਤਾ। ਤੀਜੀ ਵਾਰ ਕਹਿਣ 'ਤੇ ਭਾਈ ਹਿੰਮਤ ਦਾਸ ਜੀ ਨੇ ਸੀਸ ਭੇਟ ਦਿੱਤਾ। ਫਿਰ ਚੌਥੀ ਵਾਰ ਸੀਸ ਦੀ ਮੰਗ ਕਰਨ 'ਤੇ ਭਾਈ ਮੋਹਕਮ ਦਾਸ ਜੀ ਉੱਠ ਕੇ ਅੱਗੇ ਵਧੇ। ਸਤਿਗੁਰੂ ਸਾਹਿਬ ਜੀ ਇਸਨੂੰ ਵੀ ਤੰਬੂ ਵਿਚ ਲੈ ਗਏ ਤੇ ਇਸਦਾ ਸੀਸ ਵੀ ਧੜ ਨਾਲੋਂ ਵੱਖਰਾ ਕਰ ਦਿੱਤਾ ਅਤੇ ਬਾਹਰ ਆ ਕੇ ਫਿਰ ਸ਼ੇਰ ਵਾਂਗ ਗਰਜ਼ਵੀਂ ਅਵਾਜ਼ ਵਿਚ ਪੰਜਵੇਂ ਸਿਰ ਦੀ ਮੰਗ ਕੀਤੀ, ਤਾਂ ਭਾਈ ਸਾਹਿਬ ਦਾਸ ਜੀ ਨੇ ਆਪਣਾ ਸੀਸ ਗੁਰੂ ਚਰਨਾਂ ਵਿਚ ਅਰਪਣ ਕੀਤਾ, ਸਤਿਗੁਰਾਂ ਨੇ ਤੰਬੂ ਵਿਚ ਲਿਜਾ ਕੇ ਪਹਿਲੇ ਚੌਹਾਂ ਦੀ ਤਰ੍ਹਾਂ ਇਸਦਾ ਸਿਰ ਵੀ ਸਰੀਰ ਨਾਲੋਂ ਅਲੱਗ ਕਰ ਦਿੱਤਾ। ਫਿਰ ਆਪਣੀ ਆਤਮਿਕ ਸ਼ਕਤੀ ਨਾਲ ਪੰਜਾਂ ਨੂੰ ਸੁਰਜੀਤ ਕਰਕੇ ਖੰਡੇ-ਬਾਟੇ ਦਾ ਅੰਮ੍ਰਿਤ ਤਿਆਰ ਕੀਤਾ, ਇਹਨਾਂ ਪੰਜਾਂ ਨੂੰ ਛਕਾ ਕੇ ਖ਼ਾਲਸਾ ਨਾਮ ਦਿੱਤਾ।

ਸੋ, ਇਸ ਪ੍ਰਕਾਰ ਪਿਆਰੇ ਦਇਆ ਸਿੰਘ ਜੀ ਦੇ ਸੀਸ ਦੇਣ ਤੋਂ ਖ਼ਾਲਸੇ ਵਿਚ ਦਇਆ ਆਈ। ਪਿਆਰੇ ਧਰਮ ਸਿੰਘ ਜੀ ਦੇ ਸੀਸ ਦੇਣ ਤੋਂ ਧਰਮ ਵਿਚ ਪ੍ਰਪੱਕ ਰਹਿਣ ਦਾ ਗੁਣ

ਆਇਆ। ਪਿਆਰੇ ਹਿੰਮਤ ਸਿੰਘ ਜੀ ਤੋਂ ਅੰਮ੍ਰਿਤ ਵੇਲੇ ਉੱਠਣ, ਨਾਮ ਜਪਣ, ਜ਼ੁਲਮ ਅਤੇ ਵਿਕਾਰਾਂ ਦੇ ਵਿਰੁੱਧ ਲੜਨ ਦੀ ਹਿੰਮਤ ਪ੍ਰਵੇਸ਼ ਹੋਈ। ਪਿਆਰੇ ਮੋਹਕਮ ਸਿੰਘ ਜੀ ਤੋਂ ਇਸਥਿਤੀ, ਚਿੱਤ ਦਾ ਟਿਕਾਅ ਅਤੇ ਪਿਆਰੇ ਸਾਹਿਬ ਸਿੰਘ ਜੀ ਤੋਂ ਸਾਹਿਬ (ਅਕਾਲ ਪੁਰਖ ਵਾਹਿਗੁਰੂ) ਦੀ ਪ੍ਰਾਪਤੀ ਹੁੰਦੀ ਹੈ।

ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਹਜ਼ੂਰ ਨੇ ਕਿਹਾ, "ਜਿਸ ਤਰ੍ਹਾਂ ਤੁਹਾਨੂੰ ਅੰਮ੍ਰਿਤ ਛਕਾਇਆ ਹੈ, ਇਸੇ ਤਰ੍ਹਾਂ ਮੈਨੂੰ ਵੀ ਅੰਮ੍ਰਿਤ ਦੀ ਦਾਤ ਬਖ਼ਸ਼ੋ।" ਇਹ ਸੁਣ ਕੇ ਪੰਜ ਪਿਆਰੇ ਅਸਚਰਜ ਹੋ ਗਏ। ਬੇਨਤੀ ਕੀਤੀ, "ਮਹਾਰਾਜ ਜੀ! ਅਸੀਂ ਕਲਜੁਗੀ ਜੀਵ ਅਉਗਣਾਂ ਦੇ ਭਰੇ ਹੋਏ ਹਾਂ, ਆਪ ਜੀ ਨੂੰ ਕਿਸ ਤਰ੍ਹਾਂ ਅੰਮ੍ਰਿਤ ਛਕਾ ਸਕਦੇ ਹਾਂ? ਅਤੇ ਇਹ ਪਿਛਲੇ ਜੁਗਾਂ ਵਿਚ ਵੀ ਨਹੀਂ ਹੋਇਆ ਕਿ ਕਿਸੇ ਸਿੱਖ ਨੇ ਗੁਰੂ ਨੂੰ ਗੁਰ-ਦੀਖਿਆ ਦਿੱਤੀ ਹੋਵੇ।" ਸਤਿਗੁਰਾਂ ਨੇ ਕਿਹਾ, "ਅਕਾਲ ਪੁਰਖ ਵਾਹਿਗੁਰੂ ਦਾ ਇਸੇ ਤਰ੍ਹਾਂ ਹੀ ਹੁਕਮ ਹੈ।" ਪੰਜਾਂ ਪਿਆਰਿਆਂ ਨੇ ਸਤਿਗੁਰਾਂ ਦੀ ਆਗਿਆ ਮੰਨ ਕੇ ਉਸੇ ਤਰ੍ਹਾਂ ਅੰਮ੍ਰਿਤ ਤਿਆਰ ਕਰ ਕੇ ਛਕਾਇਆ। ਸਤਿਗੁਰੂ ਪਾਤਸ਼ਾਹ ਅੰਮ੍ਰਿਤ ਛਕ ਕੇ ਬਹੁਤ ਪ੍ਰਸੰਨ ਹੋਏ ਅਤੇ ਬਚਨ ਕੀਤਾ, "ਗੁਰਮੁਖੋ! ਜੋ ਕੁਝ ਮੰਗਣਾ ਹੈ, ਮੰਗ ਲਵੋ।" ਪਿਆਰੇ ਦਇਆ ਸਿੰਘ ਜੀ ਨੇ ਬੇਨਤੀ ਕੀਤੀ, "ਆਪ ਜੀ ਨੇ ਹਰ ਵਕਤ ਦਰਸ਼ਨ ਬਖ਼ਸ਼ਣੇ, ਹਰ ਸਮੇਂ ਅੰਗ-ਸੰਗ ਸਹਾਈ ਰਹਿਣਾ ਅਤੇ ਸਦਾ ਹੀ ਸਨਮੁਖ ਬਣਾਈ ਰੱਖਣਾ।" ਤਾਂ ਉਸ ਸਮੇਂ ਹਜ਼ੂਰ ਨੇ ਇਉਂ ਬਚਨ ਕੀਤੇ :—

*'ਜੋ ਹਮਰੀ ਫੁਨ ਰਹਿਤ ਸੋ ਰਾਖੈ॥ ਗੁਰਬਾਣੀ ਰਸ ਨਿਤ ਉਠ ਚਾਖੈ॥*
*ਮੈ ਤਾ ਕੇ ਸਦ ਰਹਉਂ ਸਹਾਇਕ॥ ਦੂਖ ਬਿਘਨ ਸਗਲੇ ਤਿਨ ਘਾਇਕ॥'*

ਫਿਰ ਸਾਰੀ ਸਿੱਖਿਆ ਸੁਣਾਈ। ਉਸੇ ਹੀ ਦਿਨ ਚੌਹਾਂ ਸਾਹਿਬਜ਼ਾਦਿਆਂ, ਮਾਤਾ ਗੁਜਰੀ ਜੀ ਅਤੇ ਸਤਿਗੁਰਾਂ ਦੇ ਮਹਿਲ, ਸਾਡੀਆਂ ਮਾਤਾਵਾਂ ਨੇ ਅੰਮ੍ਰਿਤ ਛਕਿਆ, ਫਿਰ ਸੰਗਤ ਵਿਚੋਂ ਵੀਹ ਹਜ਼ਾਰ ਨੂੰ ਅੰਮ੍ਰਿਤ ਪਾਨ ਕਰਵਾਇਆ ਗਿਆ। ਸਾਰੇ ਵਰਨਾਂ ਦਾ ਊਚ-ਨੀਚ ਦਾ ਭੇਦ ਮਿਟਾ ਕੇ ਸਤਿਗੁਰਾਂ ਨੇ ਕਿਹਾ :—

*'ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥'*

ਅਤੇ ਹਜ਼ੂਰ ਨੇ ਨਾਲ ਰਹਿਣੀ ਵੀ ਦੱਸੀ। ਰਹਿਤਨਾਮੇ ਵਿਚ ਇਉਂ ਜ਼ਿਕਰ ਆਉਂਦਾ ਹੈ :—

੧. *'ਰਹਿਤ ਪਿਆਰੀ ਮੁਝ ਕਉ ਸਿਖ ਪਿਆਰਾ ਨਾਹਿ।*
*ਸਿਖ ਪਿਆਰਾ ਨਾਹਿ ਮਮ ਰਹਿਤ ਪਿਆਰੀ ਆਹਿ।'*

੨. *'ਰਹਿਣੀ ਰਹੈ ਸੋਈ ਸਿਖ ਮੇਰਾ। ਓਹੁ ਸਾਹਿਬ ਮੈ ਉਸਕਾ ਚੇਰਾ।'*

[ਰਹਿਤਨਾਮਾ ਭਾਈ ਦੇਸਾ ਸਿੰਘ ਜੀ]

੩. *'ਇਹੈ ਮੋਰ ਆਗਿਆ ਸੁਨੋ ਹੇ ਪਿਆਰੇ।*
*ਬਿਨਾ ਤੇਗ ਕੇਸੰ ਦਿਵੋ ਨ ਦਿਦਾਰੇ।...॥੧੦॥'*

[ਗੁਰਬਿਲਾਸ ਪਾਤਸ਼ਾਹੀ ਦਸਵੀਂ, ਕ੍ਰਿਤ ਭਾਈ ਸੁੱਖਾ ਸਿੰਘ ਜੀ, ਅਧਿਆਇ-੨੩, ਪੰਨਾ—੪੯੨]

ਪੰਜਾਂ ਕਕਾਰਾਂ ਦੀ ਰਹਿਤ ਵਿਚ ਪ੍ਰਪੱਕ ਰਹਿਣ ਵਾਲੇ ਬਾਬਤ ਇਉਂ ਫ਼ੁਰਮਾਇਆ :—

*'ਖ਼ਾਲਸਾ ਮੇਰੋ ਰੂਪ ਹੈ ਖ਼ਾਸ॥ ਖ਼ਾਲਸੇ ਮਹਿ ਹੌਂ ਕਰੌਂ ਨਿਵਾਸ॥...॥੧॥'*

[ਸ੍ਰੀ ਸਰਬਲੋਹ ਗ੍ਰੰਥ, ਪੰਨਾ—੬੬੧]

ਸਤਿਗੁਰਾਂ ਦੇ ਮਹਿਲਾਂ ਅਤੇ ਸਾਹਿਬਜ਼ਾਦਿਆਂ ਦੇ ਅੰਮ੍ਰਿਤ ਛਕਣ ਦਾ ਪੱਕਾ ਸਬੂਤ ਉਦੋਂ ਵੀ ਮਿਲਿਆ ਸੀ, ਜਦੋਂ ਸੰਤ ਬਾਬਾ ਜਵਾਲਾ ਸਿੰਘ ਜੀ ਹਰਖੋਵਾਲ ਅਤੇ ਸੰਤ ਹਰੀ ਸਿੰਘ ਜੀ ਕਹਾਰਪੁਰ ਵਾਲਿਆਂ ਨੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੀ ਨਵੀਂ ਇਮਾਰਤ ਬਨਾਉਣ ਵਾਸਤੇ ਨੀਹਾਂ ਪੁੱਟਾਈਆਂ ਸਨ, ਪੁੱਟਦਿਆਂ ਤਾਂਬੇ ਦੇ ਪੱਤਰਿਆਂ 'ਤੇ ਲਿਖਿਆ ਮਿਲਿਆ ਸੀ ਕਿ ਸਤਿਗੁਰਾਂ ਦੇ ਮਹਿਲਾਂ ਅਤੇ ਸਾਹਿਬਜ਼ਾਦਿਆਂ ਨੇ ਵੀ ਅੰਮ੍ਰਿਤ ਛਕਿਆ ਸੀ। ਗਿਆਨੀ ਚੰਦਾ ਸਿੰਘ ਜੀ ਫ਼ਿਰੋਜ਼ਪੁਰੀ ਨੇ ੧੭੯੦ ਈ: ਵਿਚ ਜੋ ਸਤਿਗੁਰਾਂ ਦੀ ਤਵਾਰੀਖ਼ ਲਿਖੀ ਹੈ, ਉਸ ਵਿਚ ਵੀ ਮਾਤਾ ਗੁਜਰੀ ਜੀ ਦਾ, ਸਤਿਗੁਰਾਂ ਦੇ ਮਹਿਲਾਂ ਦਾ ਅਤੇ ਸਾਹਿਬਜ਼ਾਦਿਆਂ ਦਾ ਅੰਮ੍ਰਿਤ ਛਕਣਾ ਲਿਖਿਆ ਹੈ।

ਵਿਸਾਖੀ ਦਾ ਦਿਹਾੜਾ ਸਿੱਖ ਕੌਮ ਲਈ ਬਹੁਤ ਅਹਿਮੀਅਤ ਰੱਖਦਾ ਹੈ।

(ੳ) ੧੫੫੭ ਈ: ਦੀ ਵਿਸਾਖੀ ਨੂੰ ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ, ਸ੍ਰੀ ਗੋਇੰਦਵਾਲ ਸਾਹਿਬ ਵਿਖੇ, ਬਾਉਲੀ ਸਾਹਿਬ ਤਿਆਰ ਕਰਕੇ ਚੱਠ ਕੀਤੀ ਅਤੇ ਭਾਈ ਪਾਰੋ ਜੀ ਦੇ ਬੇਨਤੀ ਕਰਨ 'ਤੇ ਵਿਸਾਖੀ ਦਾ ਜੋੜ ਮੇਲਾ ਅਰੰਭ ਕੀਤਾ, ਇਸ ਦਿਨ ਗੁਰੂ ਸਾਹਿਬ ਜੋੜ ਮੇਲੇ 'ਤੇ ਇਕੱਤਰ ਹੋਈਆਂ ਸੰਗਤਾਂ ਨੂੰ ਉਪਦੇਸ਼ ਬਖ਼ਸ਼ਦੇ ਸਨ ਤਾਂ ਵਿਸਾਖੀ ਚੱਲੀ ਹੈ।

(ਅ) ੧੫੮੯ ਈ: ਦੀ ਵਿਸਾਖੀ ਨੂੰ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਨੇ ਸ੍ਰੀ ਅੰਮ੍ਰਿਤ ਸਰੋਵਰ ਦੀ ਮਹਿਮਾ ਬੀਬੀ ਰਜਨੀ (ਰਾਜ ਕੌਰ) ਦੁਆਰਾ ਉਸਦੇ ਪਤੀ ਦਾ ਕੋੜ੍ਹ ਮਿਟਣ ਤੋਂ ਪ੍ਰਗਟ ਕੀਤੀ।

(ੲ) ੧੬੬੪ ਈ: ਦੀ ਵਿਸਾਖੀ ਵਾਲੇ ਦਿਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਬਾਬਾ ਬਕਾਲਾ ਵਿਖੇ ਮੱਖਣ ਸ਼ਾਹ ਲੁਬਾਣੇ ਨੇ ਪ੍ਰਗਟ ਕੀਤਾ ਅਤੇ ਬਾਬਾ ਗੁਰਦਿੱਤਾ ਜੀ ਨੇ (ਜੋ ਬਾਬਾ ਬੁੱਢਾ ਜੀ ਦੇ ਛੇਵੇਂ ਅਸਥਾਨ 'ਤੇ ਸਨ) ਗੁਰਤਾ ਗੱਦੀ ਦਾ ਤਿਲਕ ਦਿੱਤਾ।

(ਸ) ੧੬੭੬ ਈ: ਦੀ ਵਿਸਾਖੀ ਵਾਲੇ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰਤਾ ਗੱਦੀ 'ਤੇ ਬਿਰਾਜਮਾਨ ਹੋਏ ਅਤੇ ਭਾਈ ਰਾਮ ਕੁਇਰ ਜੀ ਨੇ ਤਿਲਕ ਲਾਇਆ।

(ਹ) ਫਿਰ ੧੬੯੯ ਈ: ਦੀ ਵਿਸਾਖੀ ਨੂੰ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਪੰਥ ਦੀ ਸਾਜਨਾ ਕੀਤੀ ਸੀ। ਇਸ ਕਰਕੇ ਵਿਸਾਖੀ ਦਾ ਜੋੜ ਮੇਲਾ ਮਨਾਇਆ ਜਾਂਦਾ ਹੈ, ਸਿੱਖ ਇਤਿਹਾਸ ਦੀ ਇਹ ਮਹਾਨ ਕ੍ਰਾਂਤੀਕਾਰੀ ਵਿਸਾਖੀ ਸੀ।

(ਕ) ੧੭੦੬ ਈ: ਦੀ ਵਿਸਾਖੀ ਸਾਬੋ ਕੀ ਤਲਵੰਡੀ, ਤਖ਼ਤ ਸ੍ਰੀ ਦਮਦਮਾ ਸਾਹਿਬ 'ਤੇ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਨਾਈ, ਬੜਾ ਭਾਰੀ ਇਕੱਠ ਹੋਇਆ, ੧ ਲੱਖ ੨੦ ਹਜ਼ਾਰ ਪ੍ਰਾਣੀਆਂ ਨੇ ਅੰਮ੍ਰਿਤ ਛਕਿਆ।

(ਖ) ੧੭੧੪ ਈ: ਦੀ ਵਿਸਾਖੀ ਨੂੰ ਬਾਬਾ ਬੰਦਾ ਸਿੰਘ ਬਹਾਦਰ ਨੇ ਸ੍ਰੀ ਅਨੰਦਪੁਰ ਸਾਹਿਬ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸਿੱਖ ਕੌਮ ਦਾ ਭਾਰੀ ਇਕੱਠ ਕੀਤਾ, ਸਿੱਖ ਕੌਮ ਦੇ ਭਵਿੱਖਤ ਸਬੰਧੀ ਵਿਚਾਰਾਂ 'ਤੇ ਗੁਰਮਤੇ ਕੀਤੇ।

(ਗ) ੧੩ ਅਪ੍ਰੈਲ ੧੯੧੯ ਈ: ਦੀ ਵਿਸਾਖੀ ਨੂੰ ਜਲ੍ਹਿਆਂ ਵਾਲੇ ਬਾਗ਼ ਦਾ ਸਾਕਾ ਹੋਇਆ, ਜਿਸ ਵਿਚ ਅਨੇਕਾਂ ਸਿੰਘ-ਸਿੰਘਣੀਆਂ ਨੇ ਸ਼ਹਾਦਤਾਂ ਦਾ ਜਾਮ ਪੀਤਾ।

(ਘ) ੧੯੭੭ ਈ: ਦੀ ਵਿਸਾਖੀ ਵਾਲੇ ਦਿਨ ਨਕਲੀ ਨਿਰੰਕਾਰੀਆਂ ਨੂੰ ਗੁਰੂ ਘਰ ਦੀ ਨਿੰਦਾ ਕਰਨ ਤੋਂ ਰੋਕਦਿਆਂ ਸਿੰਘਾਂ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸ਼ਹਾਦਤਾਂ ਪ੍ਰਾਪਤ ਕੀਤੀਆਂ।

## ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ ॥

ਵੈਸਾਖ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ, ਉਨ੍ਹਾਂ **ਵਾਢੀਆ** = ਵਿੱਛੜੀਆਂ ਹੋਈਆਂ ਨੂੰ ਕਿਵੇਂ ਧੀਰਜ ਹੋ ਸਕਦਾ ਹੈ, ਜਿਨ੍ਹਾਂ ਨੂੰ ਵਾਹਿਗੁਰੂ ਦੇ ਪ੍ਰੇਮ ਦਾ **ਬਿਛੋਹੁ** = ਵਿਛੋੜਾ ਹੋ ਰਿਹਾ ਹੈ। ਯਥਾ :–

*'ਧੁਖਾਂ ਜਿਉ ਮਾਂਲੀਹ ਕਾਰਣਿ ਤਿੰਨ੍ਾ ਮਾ ਪਿਰੀ ॥੮੭॥'*

[ਸਲੋਕ ਸ਼ੇਖ ਫਰੀਦ, ਅੰਗ–੧੩੮੨]

ਜਿਸ ਤਰ੍ਹਾਂ ਚਕਵੀ ਵਾਸਤੇ ਅਨੇਕਾਂ ਚੰਦ ਚੜ੍ਹ ਜਾਣ ਅਤੇ ਚਕੋਰ ਵਾਸਤੇ ਅਨੇਕਾਂ ਸੂਰਜ ਚੜ੍ਹ ਜਾਣ, ਪਰ ਉਨ੍ਹਾਂ ਨੂੰ ਆਪਣੇ ਪਿਆਰੇ ਤੋਂ ਬਿਨਾਂ ਕਿਸੇ ਪ੍ਰਕਾਰ ਵੀ ਧੀਰਜ ਨਹੀਂ ਆਉਂਦੀ। ਏਸੇ ਤਰ੍ਹਾਂ ਪ੍ਰੇਮੀ ਜਗਿਆਸੂਆਂ ਨੂੰ ਵੀ ਮਾਇਆ ਦੀ ਪ੍ਰਾਪਤੀ ਹੋਣ ਰੂਪ ਚੰਦ ਚੜ੍ਹ ਜਾਵੇ, ਜਸ ਹੋਣ ਰੂਪ ਸੂਰਜ ਚੜ੍ਹ ਪਵੇ, ਅੰਨ੍ਹੇ ਅੱਗੇ ਕ੍ਰੋੜਾਂ ਦੀਵੇ ਬਾਲਣ ਵਾਂਗ

ਉਨ੍ਹਾਂ ਨੂੰ ਅਨੇਕਾਂ ਬੇਦ-ਸ਼ਾਸਤ੍ਰਾਂ ਦਾ ਗਿਆਨ ਵੀ ਕਿਉਂ ਨਾ ਭਾਵੇਂ ਕਥਨ ਕਰਕੇ ਸੁਣਾਇਆ ਜਾਵੇ, ਪਰ ਉਨ੍ਹਾਂ ਨੂੰ ਫਿਰ ਵੀ ਧੀਰਜ ਨਹੀਂ ਆਉਂਦੀ, ਉਹ ਤਾਂ ਆਪਣੇ ਪਿਆਰੇ ਦੇ ਮਿਲਾਪ ਤੋਂ ਬਗੈਰ ਇਉਂ ਜਾਣਦੇ ਹਨ :—

*'ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥੨॥'*

[ਆਸਾ ਦੀ ਵਾਰ, ਮਹਲਾ ੨, ਅੰਗ—੪੬੩]

## ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ ॥

ਹਰੀ ਜੋ ਸੱਜਣ ਪੁਰਖ ਹੈ, ਉਸਨੂੰ ਭੁਲਾ ਕੇ **ਧੋਹੁ** = ਛਲ ਰੂਪ ਮਾਇਆ ਵਿਚ ਬੁੱਧੀ ਲੱਗੀ ਹੈ।

## ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ ॥

ਪੁੱਤਰ, **ਕਲਤ੍ਰ** = ਇਸਤ੍ਰੀ ਆਦਿਕ ਕਿਸੇ ਸਬੰਧੀ ਅਤੇ ਧਨ ਨੇ ਜੀਵ ਦੇ ਨਾਲ ਪ੍ਰਲੋਕ ਵਿਚ ਨਹੀਂ ਜਾਣਾ। ਉਸ ਅਬਿਨਾਸੀ ਹਰੀ ਨੇ ਹੀ ਜੀਵ ਦੀ ਸਹਾਇਤਾ ਕਰਨੀ ਹੈ। ਯਥਾ :—

*'ਜਿਥੈ ਪੁਤ੍ਰ ਕਲਤ੍ਰ ਨ ਬੇਲੀ ਕੋਈ ਤਿਥੈ ਹਰਿ ਆਪਿ ਛਡਾਇਦਾ ॥੧੧॥'*

[ਮਾਰੂ ਮਹਲਾ ੫, ਅੰਗ—੧੦੭੬]

## ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ ॥

ਇਹ ਸਾਰੀ ਸ੍ਰਿਸ਼ਟੀ ਮੋਹ ਕਰਕੇ ਝੂਠੇ ਸਬੰਧੀਆਂ, ਝੂਠੇ ਪਦਾਰਥਾਂ ਅਤੇ ਧੰਦਿਆਂ ਵਿਚ **ਪਲਚਿ ਪਲਚਿ** = ਫਸ-ਫਸ ਕੇ, ਵਾ :—ਪਰਚ-ਪਰਚ ਕੇ ਮਰ ਰਹੀ ਹੈ। ਯਥਾ :—

*'ਘਰ ਕਾ ਕਾਜੁ ਨ ਜਾਣੀ ਰੂੜਾ ॥ ਝੂਠੈ ਧੰਧੈ ਰਚਿਓ ਮੂੜਾ ॥੧॥'*

[ਸੂਹੀ ਮਹਲਾ ੫, ਅੰਗ—੭੪੪]

## ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ ॥

ਇਕ ਹਰੀ ਦੇ ਨਾਮ ਤੋਂ ਬਿਨਾਂ ਹੋਰ ਸਾਰੇ ਸਕਾਮ ਕਰਮ-ਧਰਮ **ਅਗੈ** = ਪ੍ਰਲੋਕ ਵਿਚ ਜਮ ਇਸ ਜੀਵ ਪਾਸੋਂ ਖੋਹ ਲੈਂਦੇ ਹਨ।

ਗ੍ਰੰਥਾਂ ਵਿਚ ਲਿਖਿਆ ਹੈ ਕਿ ਪਾਪੀ ਜੀਵਾਂ ਨੂੰ ਜਦ ਜਮ ਸੰਸਾਰ ਤੋਂ ਲੈ ਕੇ ਤੁਰਦੇ ਹਨ ਤਾਂ ਰਸਤੇ ਵਿਚ ਕਈ ਤਰ੍ਹਾਂ ਦੇ ਉਨ੍ਹਾਂ ਨੂੰ ਦੁਖ ਦਿੱਤੇ ਜਾਂਦੇ ਹਨ। ਜੈਸਾ ਕਿ ਰਸਤੇ

ਵਿਚ ਪਹਿਲਾਂ ਲਹੂ-ਪਾਕ ਦੀ ਬੈਤਰਨੀ ਨਦੀ ਆਉਂਦੀ ਹੈ, ਜਿਸਨੂੰ ਪਾਪੀ ਜੀਵ ਤਰ ਨਹੀਂ ਸਕਦਾ, ਉਸ ਵਿਚ ਗੋਤੇ ਖਾਂਦਾ ਹੋਇਆ ਜਮਾਂ ਦੇ ਡੰਡਿਆਂ ਦੀ ਮਾਰ ਨਾਲ ਬਹੁਤ ਦੁਖੀ ਹੁੰਦਾ ਹੈ। ਉਸ ਤੋਂ ਅੱਗੇ ਅਸਪੱਤਰ ਬਨ ਹੈ, ਜਿਸਦੇ ਬ੍ਰਿਛਾਂ ਦੇ ਪੱਤੇ ਤਲਵਾਰ ਵਰਗੇ ਤਿੱਖੇ ਹੁੰਦੇ ਹਨ, ਜੀਵ ਉਸ ਵਿਚੋਂ ਲੰਘਦਾ ਹੈ, ਤਾਂ ਉਨ੍ਹਾਂ ਪੱਤਰਾਂ ਨਾਲ ਸਰੀਰ ਲਹੂ-ਲੁਹਾਨ ਹੋ ਜਾਂਦਾ ਹੈ। ਇਸ ਤੋਂ ਅੱਗੇ ਅਗਨੀ ਬਨ ਲੰਘਣਾ ਪੈਂਦਾ ਹੈ। ਐਸੇ ਕਠਿਨ ਰਸਤਿਆਂ ਵਿਚ ਜੀਵ ਅਤੀ ਦੁਖੀ ਹੋ, ਜਦ ਭੁੱਖ ਅਤੇ ਪਿਆਸ ਨਾਲ ਬਹੁਤ ਵਿਆਕੁਲ ਹੋ ਕੇ ਜਮਾਂ ਤੋਂ ਰੋਟੀ-ਪਾਣੀ ਮੰਗਦਾ ਹੈ ਤਾਂ ਜਮ ਉਸ ਤੋਂ ਥੋੜ੍ਹੇ-ਬਹੁਤ ਉਸਦੇ ਕੀਤੇ ਪੁੰਨਾਂ ਦਾ ਫਲ ਲੈ, ਪਾਣੀ ਦਾ ਪਿਆਲਾ ਜਾਂ ਰੋਟੀ ਦੀ ਗ੍ਰਾਹੀ ਦਿੰਦੇ ਹਨ। ਇਹ ਰਸਤਾ ਲੱਖਾਂ ਕੋਹਾਂ ਦਾ ਲੰਬਾ ਕਥਨ ਕੀਤਾ ਹੈ, ਇਸ ਲੰਬੇ ਰਸਤੇ ਵਿਚ ਧਰਮਰਾਜ ਤਕ ਜਾਂਦਿਆਂ, ਇਸ ਦੇ ਸਾਰੇ ਪੁੰਨ, ਘੁੱਟ ਪਾਣੀ ਜਾਂ ਗ੍ਰਾਹੀ ਬਦਲੇ ਖੋਹ ਲਏ ਜਾਂਦੇ ਹਨ। ਯਥਾ :—

*'ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥*
*ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥੧॥'*

[ਸੂਹੀ ਮਹਲਾ ੫, ਅੰਗ—੭੪੭]

ਪ੍ਰਲੋਕ ਵਿਚ ਜਿਥੇ ਕਿ :—

*'ਛੂਟਤ ਨਹੀ ਕੋਟਿ ਲਖ ਬਾਹੀ ॥'* [ਗਉੜੀ ਸੁਖਮਨੀ ਮ: ੫, ਅੰਗ—੨੬੪]

ਉਥੇ ਤਾਂ ਕੇਵਲ :—

*'ਨਾਮੁ ਜਪਤ ਤਹ ਪਾਰਿ ਪਰਾਹੀ ॥'* [ਗਉੜੀ ਸੁਖਮਨੀ ਮ: ੫, ਅੰਗ—੨੬੪]

ਐਸੇ ਕਠਿਨ ਅਤੇ ਭਿਆਨਕ ਸਮੇਂ ਕੇਵਲ ਪ੍ਰਮਾਤਮਾ ਦਾ ਨਾਮ ਹੀ ਸਹਾਈ ਹੁੰਦਾ ਹੈ। ਜੇਕਰ ਸੰਸਾਰ ਵਿਚ ਰਹਿੰਦਿਆਂ ਨਾਮ ਜਪਿਆ ਹੋਵੇਗਾ ਤਾਂ ਹੀ ਸਹਾਇਤਾ ਕਰੇਗਾ। ਯਥਾ :—

੧. *'ਜਹ ਮਹਾ ਭਇਆਨ ਦੂਤ ਜਮ ਦਲੈ ॥ ਤਹ ਕੇਵਲ ਨਾਮੁ ਸੰਗਿ ਤੇਰੈ ਚਲੈ ॥...*
*ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ ॥ ਹਰਿ ਕਾ ਨਾਮੁ ਊਹਾ ਸੰਗਿ ਤੋਸਾ ॥*
*ਜਿਹ ਪੈਡੈ ਮਹਾ ਅੰਧ ਗੁਬਾਰਾ ॥ ਹਰਿ ਕਾ ਨਾਮੁ ਸੰਗਿ ਉਜੀਆਰਾ ॥... ॥੪॥'*

[ਗਉੜੀ ਸੁਖਮਨੀ ਮ: ੫, ਅੰਗ—੨੬੪]

੨. *'ਜਿਹ ਪੈਡੈ ਲੂਟੀ ਪਨਿਹਾਰੀ ॥ ਸੋ ਮਾਰਗੁ ਸੰਤਨ ਦੂਰਾਰੀ ॥੧॥...*
*ਜਹ ਲਾਲਚ ਜਾਗਾਤੀ ਘਾਟ ॥ ਦੂਰਿ ਰਹੀ ਉਹ ਜਨ ਤੇ ਬਾਟ ॥੨॥'*

[ਆਸਾ ਮਹਲਾ ੫, ਅੰਗ—੩੯੩]

### ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ ॥

**ਦਯੁ** = ਜਿਸਨੇ ਉਸ ਪ੍ਰੇਰਕ ਪ੍ਰਮਾਤਮਾ ਨੂੰ ਵਿਸਾਰਿਆ ਹੈ, ਉਹ **ਵਿਗੁਚਣਾ** = ਖ਼ਰਾਬ ਹੁੰਦਾ ਹੈ, ਪ੍ਰਭੂ ਤੋਂ ਬਿਨਾਂ ਜੀਵ ਦੀ ਸਹਾਇਤਾ ਹੋਰ ਕੋਈ ਨਹੀਂ ਕਰ ਸਕਦਾ।

### ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ ॥

**ਪ੍ਰੀਤਮ** = ਗੁਰਾਂ ਦੇ, ਵਾ :—ਪ੍ਰਮਾਤਮਾ ਦੇ ਚਰਨੀਂ ਜਿਹੜੇ ਮਨੁੱਖ ਲੱਗੇ ਹਨ, ਉਹਨਾਂ ਦੀ ਨਿਰਮਲ **ਸੋਇ** = ਸੋਭਾ ਹੁੰਦੀ ਹੈ।

### ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ ॥

ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ! ਮੈਂ ਦਾਸ ਦੀ ਬੇਨਤੀ ਹੈ ਕਿ ਆਪ ਜੀ ਮੈਨੂੰ ਮਿਲਣਾ ਕਰੋ ਤਾਂ ਕਿ ਮੈਂ **ਪਰਾਪਤਿ** = ਪਤਿ-ਅਪਤਿ ਤੋਂ ਪਰੇ ਹੋ ਜਾਵਾਂ।

ਅਥਵਾ :—ਆਪ ਅੰਤਹਕਰਨ ਵਿਚ ਪ੍ਰਾਪਤ ਤਾਂ ਹੋ, ਪਰ ਮੈਨੂੰ ਸਾਖਿਆਤ (ਪ੍ਰਗਟ) ਮਿਲਣਾ ਕਰੋ, ਜਿਵੇਂ ਧੰਨੇ ਭਗਤ ਨੂੰ ਮਿਲੇ ਹੋ। ਯਥਾ :—

*'ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥੪॥'*

[ਆਸਾ ਧੰਨਾ ਜੀ, ਮਹਲਾ ੫, ਅੰਗ—੪੮੮]

ਅਥਵਾ :—ਹੇ ਪ੍ਰਭੂ! ਆਪ ਮੈਨੂੰ ਮਿਲਣਾ ਕਰੋ, ਜਿਸ 'ਤੇ ਮੇਰੀ ਬੜੀ ਪਤਿ-ਆਬਰੋ ਹੋਵੇ।

### ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ ॥੩॥

ਵੈਸਾਖ ਦਾ ਮਹੀਨਾ ਤਾਂ ਹੀ ਸੋਭਨੀਕ ਲੱਗਦਾ ਹੈ, ਜੇ ਉਸ ਹਰੀ ਦੇ ਨਾਮ ਰਸੀਏ ਪੂਰਨ ਸੰਤ ਮਿਲ ਜਾਣ, ਜਿਨ੍ਹਾਂ ਨੂੰ ਆਪ ਦਾ ਨਾਮ ਕਦੇ ਨਾ ਭੁੱਲਾ ਹੋਵੇ। ਯਥਾ :—

*'ਜਿਨ੍ਹਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥*
*ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥੧॥'*

[ਗਉੜੀ ਕੀ ਵਾਰ ਮਹਲਾ ੫, ਅੰਗ—੩੧੯]

ਅਥਵਾ :—ਸੰਤਾਂ ਦੁਆਰਾ ਉਹ ਹਰੀ ਮਿਲੇ।

ਅਥਵਾ :—ਜਿਹੜੇ ਹਰੀ ਦੀ ਸੋਭਾ ਕਰਦੇ ਹਨ, ਉਹ ਸੰਤ ਮਿਲ ਜਾਣ ਤਾਂ ਵੈਸਾਖ ਦਾ ਮਹੀਨਾ ਸਾਨੂੰ ਸੋਭਨੀਕ ਹੈ ॥੩॥

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

# ੩. ਜੇਠ

## ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ ॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਅੱਜ ਜੇਠ ਦੀ ਸੰਗਰਾਂਦ ਦਾ ਦਿਹਾੜਾ ਹੈ। ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਸਰਬ ਜੀਆਂ ਦੀ ਕਲਿਆਣ ਕਰਨ ਵਾਸਤੇ ਸ੍ਰੀ ਮੰਜੀ ਸਾਹਿਬ ਵਿਖੇ ਪਵਿੱਤਰ ਉਪਦੇਸ਼ ਬਖ਼ਸ਼ ਰਹੇ ਹਨ।

ਇਹ ਜੋ ਜੇਠ ਦਾ ਮਹੀਨਾ ਹੈ, ਇਸ ਵਿਚ ਆਪ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਜੇਠ ਸੁਦੀ ਚੌਥ ੧੬੬੩ ਬਿਕ੍ਰਮੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ :—

*'ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥'*

[ਸੋਰਠਿ ਮਹਲਾ ੫, ਅੰਗ—੬੨੮]

ਨੂੰ ਅਖੰਡ ਰੱਖਣ ਵਾਸਤੇ ਤੇ ਦਿੱਲੀ ਵਾਲੀ ਸੰਗਤ ਦੀ ਬੇਨਤੀ ਦਾ ਸਤਿਕਾਰ ਕਰਦਿਆਂ ਅਤੇ ਸੱਚ ਦੀ ਅਵਾਜ਼ ਨੂੰ ਬੁਲੰਦ ਕਰਨ ਵਾਸਤੇ ਲਾਹੌਰ ਵਿਖੇ ਸ਼ਹੀਦੀ ਪ੍ਰਾਪਤ ਕਰਕੇ ਸ਼ਹੀਦਾਂ ਦੇ ਸਿਰਤਾਜ ਬਨਣਾ ਕੀਤਾ।

ਏਸੇ ਜੇਠ ਦੇ ਮਹੀਨੇ ਵਿਚ ਸੰਮਤ ੧੭੬੨ ਬਿਕ੍ਰਮੀ ਨੂੰ ਸ੍ਰੀ ਮੁਕਤਸਰ ਸਾਹਿਬ ਵਿਖੇ ਭਾਈ ਮਹਾਂ ਸਿੰਘ ਨੇ ਸਮੇਤ ਸਿੰਘਾਂ ਦੇ ਸ਼ਹੀਦੀ ਪ੍ਰਾਪਤ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਤੋਂ ਟੁੱਟੀ ਗੰਢਵਾਈ ਸੀ। ਇਸ ਲਈ ਇਹ ਮਹੀਨਾ ਸਿੱਖ ਸੰਗਤ ਵਾਸਤੇ ਬੜੀ ਮਹਾਨਤਾ ਵਾਲਾ ਹੈ।

ਸੰਗਤਾਂ ਨੇ ਪੰਚਮ ਪਾਤਸ਼ਾਹ ਜੀ ਪਾਸ ਬੇਨਤੀ ਕੀਤੀ, "ਹੇ ਮਹਾਰਾਜ ਜੀ! ਇਸ ਸੰਸਾਰ ਵਿਚ ਆਪਣੇ ਭਲੇ ਤੇ ਸੁਖ ਲਈ ਅਤੇ ਜੀਵਨ ਦੀ ਸਫਲਤਾ ਵਾਸਤੇ ਕੋਈ ਕਿਸੇ ਨਾਲ ਜੁੜਦਾ ਹੈ, ਕੋਈ ਕਿਸੇ ਨਾਲ ਜੁੜਦਾ ਹੈ, ਸਾਨੂੰ ਕਿਸ ਨਾਲ ਜੁੜਨਾ ਚਾਹੀਦਾ ਹੈ?" ਤਾਂ ਸਤਿਗੁਰੂ ਜੀ ਫ਼ੁਰਮਾਉਂਦੇ ਹਨ, "ਹੇ ਗੁਰਸਿਖੋ! ਜੇ ਆਪਣੇ ਸਰਬ ਕਾਰਜਾਂ ਦੀ ਸਿਧੀ ਕਰਨਾ ਚਾਹੁੰਦੇ ਹੋ, ਤਾਂ ਉਸ ਸਰਬ ਸ਼ਕਤੀਵਾਨ ਪ੍ਰਮੇਸ਼ਰ ਨਾਲ ਜੁੜਨਾ ਕਰੋ।"

## ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ ॥

ਜੇਠ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ, ਹਰੀ ਅਕਾਲ ਪੁਰਖ ਅੰਤਰਜਾਮੀ ਨਾਲ ਜੁੜਨਾ **ਲੋੜੀਐ** = ਚਾਹੀਦਾ ਹੈ, ਜਿਸ ਪ੍ਰਮੇਸ਼ਰ ਅੱਗੇ ਸਭ ਤਾਕਤਾਂ ਵਾਲੇ ਨਿਉਂਦੇ ਹਨ।

ਇਸ ਮਹੀਨੇ ਵਿਚ ਤਰ ਤੀਬਰ, ਤਰ ਤਮ ਵੈਰਾਗ ਸਹਿਤ ਹੋ ਕੇ ਪ੍ਰਮੇਸ਼ਰ ਨਾਲ ਜੁੜਨਾ ਚਾਹੀਦਾ ਹੈ। ਕਿਉਂਕਿ :—

੧. *'ਹਰਿ ਸਿਉ ਜੁਰੈ ਤ ਸਭੁ ਕੋ ਮੀਤੁ ॥ ਹਰਿ ਸਿਉ ਜੁਰੈ ਤ ਨਿਹਚਲੁ ਚੀਤੁ ॥*
*ਹਰਿ ਸਿਉ ਜੁਰੈ ਨ ਵਿਆਪੈ ਕਾੜ੍ਹਾ ॥ ਹਰਿ ਸਿਉ ਜੁਰੈ ਤ ਹੋਇ ਨਿਸਤਾਰਾ ॥੧॥*
*ਰੇ ਮਨ ਮੇਰੇ ਤੂੰ ਹਰਿ ਸਿਉ ਜੋਰੁ ॥ ਕਾਜਿ ਤੁਹਾਰੈ ਨਾਹੀ ਹੋਰੁ ॥੧॥ਰਹਾਉ॥'*

[ਗਉੜੀ ਮਹਲਾ ੫, ਅੰਗ—੨੩੮]

੨. *'ਕਿਸਹੀ ਧੜਾ ਕੀਆ ਮਿਤ੍ਰ ਸੁਤ ਨਾਲਿ ਭਾਈ ॥*
*ਕਿਸਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ ॥*
*ਕਿਸਹੀ ਧੜਾ ਕੀਆ; ਸਿਕਦਾਰ ਚਉਧਰੀ ਨਾਲਿ, ਆਪਣੈ ਸੁਆਈ ॥*
*ਹਮਾਰਾ ਧੜਾ ਹਰਿ ਰਹਿਆ ਸਮਾਈ ॥੧॥'*

[ਆਸਾ ਮਹਲਾ ੪, ਅੰਗ—੩੬੬]

ਧ੍ਰੂ ਭਗਤ ਜੁੜਿਆ ਤਾਂ ਇਥੋਂ ਦਾ ਰਾਜ ਅਤੇ ਅਟੱਲ ਪਦਵੀ ਦੀ ਵੀ ਪ੍ਰਾਪਤੀ ਹੋਈ। ਹੋਰ ਵੀ ਬੇਅੰਤ ਸੰਤਾਂ, ਭਗਤਾਂ, ਗੁਰਸਿੱਖਾਂ ਦੀਆਂ ਸਾਖੀਆਂ ਹਨ, ਜਿਨ੍ਹਾਂ ਨੇ ਕੇਵਲ ਪ੍ਰਮਾਤਮਾ ਨਾਲ ਆਪਣੇ ਮਨ ਨੂੰ ਜੋੜ ਕੇ ਬਖ਼ਸ਼ਿਸ਼ਾਂ ਪ੍ਰਾਪਤ ਕੀਤੀਆਂ।

ਉਹ ਪ੍ਰਮੇਸ਼ਰ ਸਰਬ ਕਲਾ ਸਮਰੱਥ ਹੈ, ਉਸਦੀ ਸਮਰੱਥਾ ਦਾ ਅੰਤ ਨਹੀਂ, ਜੇ ਚਾਹੇ ਤਾਂ :—

੧. *'ਨੀਕੀ ਕੀਰੀ ਮਹਿ ਕਲ ਰਾਖੈ ॥ ਭਸਮ ਕਰੈ ਲਸਕਰ ਕੋਟਿ ਲਾਖੈ ॥'*

[ਗਉੜੀ ਸੁਖਮਨੀ ਮਃ ੫, ਅੰਗ—੨੮੫]

੨. *'ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ ॥'*

[ਵਾਰ ਮਾਝ ਕੀ ਤਥਾ ਸਲੋਕ ਮਹਲਾ ੧, ਅੰਗ—੧੪੪]

ਜਿਸਦੀ ਸ਼ਕਤੀ ਕਰਕੇ ਫ਼ੌਜਾਂ ਦੀ, ਧਨ ਦੀ, ਬਿਭੂਤੀ ਦੀ ਤਾਕਤ ਵਾਲੇ, ਜਿਸਮਾਨੀ, ਵਿਦਿਆ, ਬੁੱਧੀ, ਕਥਨੀ ਦੇ ਬਲ ਵਾਲੇ, ਸਿੱਧੀਆਂ ਦੇ ਬਲ ਵਾਲੇ ਸਿੱਧ, ਫ਼ਕੀਰ, ਸੰਤ, ਭਗਤ ਸਾਰੇ ਜਿਸ ਪ੍ਰਭੂ ਅੱਗੇ ਨਿਉਂਦੇ ਹਨ, ਉਸ ਨਾਲ ਹੀ ਜੁੜਨਾ ਚਾਹੀਦਾ ਹੈ।

## ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ ॥

ਹਰੀ ਸੱਜਣ ਦੇ ਨਾਮ ਰੂਪ, ਸ਼ਰਨ ਰੂਪ **ਦਾਵਣਿ** = ਪੱਲੇ ਨਾਲ ਜਿਹੜਾ ਜੀਵ ਲੱਗਾ ਹੈ, ਉਸਨੂੰ ਫਿਰ ਕਿਸੇ ਪ੍ਰਕਾਰ ਦਾ **ਬੰਨਿ** = ਬੰਧਨ ਉਹ ਹਰੀ ਨਹੀਂ ਪੈਣ ਦਿੰਦਾ। ਜਿਵੇਂ ਸ਼ੇਰ ਦੀ ਸ਼ਰਨ ਪਿਆਂ ਗਿੱਦੜ ਬਘਿਆੜ ਆਦਿਕ ਪੋਹ ਨਹੀਂ ਸਕਦੇ, ਕਿਉਂਕਿ :—

*'ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥'*

[ਬਿਹਾਗੜਾ ਮਹਲਾ ੫, ਅੰਗ—੫੪੪]

(ੳ) ਜਿਵੇਂ ਪਹਿਲੇ ਪਾਤਸ਼ਾਹ ਨੇ ਬਾਬਰ ਦੇ ਬੰਦੀਖ਼ਾਨੇ 'ਚੋਂ ਬੰਦੀ ਜਨ ਛੁਡਾਏ ਸਨ।

(ਅ) ਜਿਸ ਤਰ੍ਹਾਂ ਛੇਵੇਂ ਪਾਤਸ਼ਾਹ ਜੀ ਨੇ ਗਵਾਲੀਅਰ ਦੇ ਕਿਲ੍ਹੇ ਵਿਚੋਂ ੫੨ ਰਾਜਿਆਂ ਨੂੰ ਜਹਾਂਗੀਰ ਬਾਦਸ਼ਾਹ ਦੀ ਕੈਦ ਤੋਂ ਮੁਕਤ ਕਰਾਇਆ ਸੀ।

(ੲ) ਜਿਵੇਂ ਦਸਵੇਂ ਪਾਤਸ਼ਾਹ ਨੇ ਪੂਨੇ ਸਤਾਰੇ ਦੀ ਜੇਲ੍ਹ ਵਿਚੋਂ ਬਾਲਾ ਰਾਉ ਤੇ ਰੁਸਤਮ ਰਾਉ ਛੁਡਾਏ ਸਨ ਅਤੇ ਔਰੰਗਜ਼ੇਬ ਦੇ ਕੈਦ ਕੀਤੇ ਹੋਏ ਕੈਦੀ ਬਹਾਦਰ ਸ਼ਾਹ ਨੂੰ ਕਹਿ ਕੇ ਛੁਡਾਏ ਸਨ। ਇਸ ਪ੍ਰਕਾਰ ਜਿਸਨੇ ਉਸਦੀ ਸ਼ਰਨ ਲਈ ਹੈ, ਉਸਦੇ ਸਾਰੇ ਬੰਧਨ ਟੁੱਟ ਜਾਂਦੇ ਹਨ।

## ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ ॥

ਜਿਸ ਪੁਰਸ਼ ਨੇ ਮਾਣਕ ਤੇ ਮੋਤੀਆਂ ਦੀ ਨਿਆਈਂ ਅਮੋਲਕ ਪ੍ਰਭੂ ਦੇ ਨਾਮ ਨੂੰ ਲੀਤਾ ਹੈ, ਅਥਵਾ :—ਜਿਸਨੇ **ਮਾਣਕ** = ਸ੍ਰਵਣ, ਮੰਨਣ, ਨਿਧਿਆਸਨ, **ਮੋਤੀ** = ਸੁਧਤਾ, ਹੀਰਾ = ਪ੍ਰਭੂ ਦਾ ਨਾਮ ਇਤਿਆਦਿਕ ਸ਼ੁਭ ਗੁਣਾਂ ਨੂੰ ਲੀਤਾ ਹੈ, ਉਸਨੂੰ ਫਿਰ ਸੰਨ੍ਹ ਨਹੀਂ ਲੱਗਦੀ। ਅਰਥਾਤ ਕਾਮ ਆਦਿਕ ਚੋਰ, ਵਾ :—ਜਮਦੂਤਾਂ ਰੂਪ ਚੋਰ ਲੁੱਟ ਨਹੀਂ ਸਕਦੇ। ਹੋਰ ਬਾਦਸ਼ਾਹਾਂ ਦਾ ਧਨ, ਬੈਂਕ ਆਦਿਕ ਤਾਂ ਲੁੱਟੇ ਜਾਂਦੇ ਹਨ, ਪਰ :—

*'ਹਰਿ ਧਨ ਕਉ ਉਚਕਾ ਨੇੜਿ ਨ ਆਵਈ ਜਮੁ ਜਾਗਾਤੀ ਡੰਡੁ ਨ ਲਗਾਈ ॥੪॥*
*ਸਾਕਤੀ ਪਾਪ ਕਰਿਕੈ ਬਿਖਿਆ ਧਨੁ ਸੰਚਿਆ ਤਿਨਾ ਇਕ ਵਿਖ ਨਾਲਿ ਨ ਜਾਈ ॥'*

[ਸੂਹੀ ਮਹਲਾ ੪, ਅੰਗ—੭੩੪]

## ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ ॥

ਜਿਤਨੇ ਕੁ ਮਨ ਵਿਚ ਭਾਉਂਦੇ ਹਨ, ਇਹ ਸਭ ਨਾਰਾਇਣੀ ਰੰਗ ਹਨ, ਅਰਥਾਤ ਪ੍ਰਮੇਸ਼ਰ ਦੇ ਹਨ। ਅਥਵਾ :—ਨਾਰਾਇਣ ਦੇ ਸਿਮਰਨ ਵਿਚ ਹੀ ਸਾਰੇ **ਰੰਗ** = ਅਨੰਦ ਹਨ,

ਜਿਤਨੇ ਭੀ ਮਨ ਵਿਚ ਭਾਉਂਦੇ ਹਨ।

**ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ ॥**

ਹਰੀ ਜੋ-ਜੋ ਭੀ **ਕਰੰਨਿ** = ਕਰਾਇਆ **ਲੋੜੇ** = ਚਾਹੁੰਦਾ ਹੈ, ਸਾਰੇ ਜੀਵ ਉਹੀ-ਉਹੀ ਕਰਤੱਬ ਕਰਦੇ ਹਨ। ਅਥਵਾ :—ਹਰੀ ਜੋ **ਲੋੜੇ** = ਚਾਹੁੰਦਾ ਹੈ, ਵਰਤਮਾਨ ਸਮੇਂ ਵਿਚ ਜੀਵ ਉਸੇ ਅਨੁਸਾਰ ਕਰਦੇ ਹਨ ਅਤੇ ਭੂਤਕਾਲ ਵਿਚ ਭੀ ਸਾਰੇ ਜੀਵ ਉਸੇ ਅਨੁਸਾਰ **ਕਰੰਨਿ** = ਕਰਦੇ ਸਨ।

**ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ ॥**

ਜੋ ਮਨੁੱਖ ਪ੍ਰਭੂ ਨੇ ਆਪਣੀ ਤਰਫ਼ ਕੀਤੇ ਹਨ,

ਅਥਵਾ :—ਆਪਣੇ ਦਾਸ ਬਣਾ ਲਏ ਹਨ, ਉਹ ਧੰਨਤਾ ਯੋਗ ਕਥਨ ਕੀਤੇ ਜਾਂਦੇ ਹਨ। ਯਥਾ :—

੧. *'ਧੰਨੁ ਧੰਨੁ ਧੰਨੁ ਜਨੁ ਆਇਆ ॥ ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ ॥*
*ਜਨ ਆਵਨ ਕਾ ਇਹੈ ਸੁਆਉ ॥ ਜਨ ਕੈ ਸੰਗਿ ਚਿਤਿ ਆਵੈ ਨਾਉ ॥*
*ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥*
*ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥੮॥੨੩॥'*

[ਗਉੜੀ ਸੁਖਮਨੀ ਮ: ੫, ਅੰਗ—੨੯੪-੯੫]

੨. *'ਸਫਲੁ ਜਨਮੁ ਹਰਿ ਜਨ ਕਾ ਉਪਜਿਆ ਜਿਨਿ ਕੀਨੋ ਸਉਤੁ ਬਿਧਾਤਾ ॥*
*ਸਗਲ ਸਮੂਹ ਲੈ ਉਧਰੇ ਨਾਨਕ ਪੂਰਨ ਬ੍ਰਹਮ ਪਛਾਤਾ ॥੨॥'*

[ਦੇਵਗੰਧਾਰੀ ਮਹਲਾ ੫, ਅੰਗ—੫੩੨]

ਹੋਰ ਭਾਵੇਂ ਕੋਈ ਚੱਕ੍ਰਵਰਤੀ ਰਾਜਾ ਵੀ ਕਿਉਂ ਨਾ ਹੋਵੇ, ਉਹ ਧੰਨ ਕਹਿਣ ਦੇ ਯੋਗ ਨਹੀਂ।

**ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ ॥**

ਗੁਰਾਂ ਦੇ ਉਪਦੇਸ਼ ਤੋਂ ਬਿਨਾਂ ਆਪਣੇ ਯਤਨ ਕਰਨ ਨਾਲ ਆਪਣਾ ਲੀਤਾ ਜੇਕਰ ਰੱਬ ਮਿਲ ਸਕਦਾ ਹੋਵੇ ਤਾਂ ਵਿੱਛੜੇ ਹੋਏ ਜੀਵ, ਵਾ :—ਉਸ ਤੋਂ ਵਿੱਛੜ ਕੇ ਕਿਉਂ ਰੋਵਨ। ਯਥਾ :—

*'ਤਾਪ ਕੇ ਸਹੇ ਤੇ ਜੋ ਪੈ ਪਾਈਐ ਅਤਾਪ ਨਾਥ,*
*ਤਾਪਨਾ ਅਨੇਕ ਤਨ ਘਾਇਲ ਸਹਤ ਹੈ ॥'* [ਦਸਮ, ਅੰਗ—੧੯]

ਜੇ ਹੰਗਤਾ ਅਤੇ ਕਾਮਨਾ ਸਹਿਤ ਸਾਧਨ ਕਰਕੇ ਹੀ ਪ੍ਰਮੇਸ਼ਰ ਦੀ ਪ੍ਰਾਪਤੀ ਹੋ ਜਾਂਦੀ ਹੋਵੇ, ਤਾਂ ਜੀਵ ਵਿੱਛੜ ਕੇ ਕਿਉਂ ਰੋਣ। ਯਥਾ :—

*'ਕਬੀਰ ਰੈਨਾਇਰ ਬਿਛੋਰਿਆ ਰਹੁ ਰੇ ਸੰਖ ਮਝੂਰਿ ॥*
*ਦੇਵਲ ਦੇਵਲ ਧਾਹੜੀ ਦੇਸਹਿ ਉਗਵਤ ਸੂਰ ॥੧੨੬॥'*

[ਸਲੋਕ ਕਬੀਰ, ਅੰਗ—੧੩੭੧]

ਜੀਵ ਰੂਪ ਸੰਖ, ਕਾਲ ਰੂਪ ਦਿਨ ਚੜ੍ਹਨ ਤੋਂ, ਪ੍ਰਮੇਸ਼ਰ ਰੂਪ ਸਮੁੰਦਰ ਵਿਚੋਂ ਵਿੱਛੜ ਕੇ **ਦੇਵਲ** = ਸਰੀਰਾਂ-ਸਰੀਰਾਂ ਰੂਪ ਮੰਦਰਾਂ ਵਿਚ ਧਾਹਾਂ ਮਾਰ ਕੇ ਰੋਵੇਗਾ, ਭਾਵ ਚੁਰਾਸੀ ਦੇ ਗੇੜੇ ਵਿਚ ਭੌਂਦਾ ਹੋਇਆ ਰੋਵੇਗਾ।

ਸੋ, ਅਪਣੱਤ ਰੱਖਣ ਨਾਲ ਪ੍ਰਮੇਸ਼ਰ ਨਹੀਂ ਮਿਲਦਾ।

ਪ੍ਰਸ਼ਨ :—ਫਿਰ ਕਿਵੇਂ ਪ੍ਰਾਪਤੀ ਹੋਵੇਗੀ ਜੀ ? ਉੱਤਰ :—

**ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ ॥**

ਗੁਰੂ ਜੀ ਕਥਨ ਕਰਦੇ ਹਨ, ਸਾਧੂਆਂ ਦੇ ਸੰਗ ਕਰਕੇ ਜਿਨ੍ਹਾਂ ਨੂੰ ਪ੍ਰਭੂ ਪ੍ਰਾਪਤ ਹੋਇਆ ਹੈ, ਉਹ ਅਭੇਦਤਾ ਰੂਪ, ਵਾ :—ਮੁਕਤ ਹੋਣ ਰੂਪ ਅਨੰਦ ਨੂੰ ਮਾਣਦੇ ਹਨ। ਯਥਾ :—

*'ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩॥'*

[ਸੋਰਠਿ ਮਹਲਾ ੯, ਅੰਗ—੬੩੪]

**ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ ॥੪॥**

ਜੇਠ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ, **ਧਣੀ** = ਮਾਲਕ ਹਰੀ ਦੀ ਅਭੇਦਤਾ ਦਾ **ਰੰਗੀਲਾ** = ਅਨੰਦ ਉਸਨੂੰ ਪ੍ਰਾਪਤ ਹੁੰਦਾ ਹੈ, ਜਿਸਦੇ ਮੱਥੇ ਦੇ ਚੰਗੇ ਭਾਗ ਹਨ ॥੪॥ ਯਥਾ :—

*'ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ ॥*
*ਕਹੁ ਨਾਨਕ ਸੁਨ ਰੇ ਮਨਾ ਤਿਹ ਨਰ ਮਾਥੈ ਭਾਗ ॥੧੭॥'*

[ਸਲੋਕ ਮਹਲਾ ੯, ਅੰਗ—੧੪੨੭]

ਵਾਹਿਗੁਰੂ ਜੀ ਕਾ ਖ਼ਾਲਸਾ ॥
ਵਾਹਿਗੁਰੂ ਜੀ ਕੀ ਫ਼ਤਹ ॥

# ੪. ਹਾੜ

**ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥**

ਹਾੜ ਦੁਆਰਾ ਕਥਨ ਕਰਦੇ ਹਨ, ਉਸਨੂੰ ਹਾੜ ਦਾ ਮਹੀਨਾ **ਤਪੰਦਾ** = ਦੁਖਦਾਈ ਲੱਗਦਾ ਹੈ, ਜਿਨ੍ਹਾਂ ਪਾਸ ਹਰੀ **ਨਾਹੁ** = ਪਤੀ ਨਹੀਂ ਹੈ। ਬਾਹਰਲੇ ਪਤੀ ਤਾਂ ਨਿਤ ਮਰ ਕੇ ਤੁਰੇ ਜਾ ਰਹੇ ਹਨ, ਕਾਲ ਤਪਾਉਂਦਾ ਹੈ, ਇਕ ਅਕਾਲ ਪੁਰਖ ਪਤੀ ਹੀ ਸਦਾ ਰਹਿਣ ਵਾਲਾ ਹੈ। ਯਥਾ :—

*'ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ॥'*

[ਸਿਰੀ ਰਾਗੁ ਮਹਲਾ ੪, ਅੰਗ—੭੮]

ਜਿਹੜੀਆਂ ਜੀਵ ਰੂਪ ਇਸਤ੍ਰੀਆਂ ਪ੍ਰਭੂ ਪਤੀ ਤੋਂ ਵਿੱਛੜੀਆਂ ਹਨ, ਉਹਨਾਂ ਨੂੰ ਵਿਛੋੜੇ ਦੇ ਦੁਖ ਕਰਕੇ ਕੋਈ ਚੀਜ਼ ਚੰਗੀ ਨਹੀਂ ਲੱਗਦੀ ਹੈ। ਚਾਨਣੀ ਰਾਤ ਦੀਆਂ ਕਿਰਨਾਂ ਜੋ ਸਭ ਨੂੰ ਠੰਢੀਆਂ ਲੱਗਦੀਆਂ ਹਨ, ਪਰ ਜਿਨ੍ਹਾਂ ਪਾਸ ਹਰੀ ਰੂਪ ਪਤੀ ਨਹੀਂ, ਉਨ੍ਹਾਂ ਵਿਛੋੜੇ ਵਾਲੀਆਂ ਨੂੰ ਤਿੱਖੇ ਤੀਰਾਂ ਦੀ ਤਰ੍ਹਾਂ ਲੱਗਦੀਆਂ ਹਨ।

ਉਹ ਹੈ ਤਾਂ ਸਰਬ ਦਾ ਆਤਮਾ, ਸਭ ਦੇ ਹਿਰਦਿਆਂ ਵਿਚ ਵੱਸ ਰਿਹਾ ਹੈ। ਯਥਾ :—

*'ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ ਤੇਰਾ ਭਾਉ ਨ ਬੁਝਹਿ ਗਵਾਰੀ॥'*

[ਸੋਰਠਿ ਮ: ੪, ਅੰਗ—੬੦੭]

ਪਰ ਨਾ ਪ੍ਰਾਪਤ ਹੋਣ ਕਰਕੇ :—

੧. *'ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ॥*
*ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ॥੩੫॥'*

[ਸਲੋਕ ਸੇਖ ਫਰੀਦ, ਅੰਗ—੧੩੭੯]

੨. *'ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ॥*
*ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ॥੩॥'*

[ਮਾਰੂ ਵਾਰ ਮਹਲਾ ੫ ਡਖਣੇ, ਅੰਗ—੧੧੦੦]

## ਜਗਜੀਵਨ ਪੁਰਖੁ ਤਿਆਗਿ ਕੈ

**ਜਗਜੀਵਨ** = ਜੋ ਸਾਰੇ ਜਗਤ ਦਾ ਜੀਵਨ ਰੂਪ ਹੈ, ਜਿਸ ਤੋਂ ਬਿਨਾਂ ਮਰਨਾ ਹੁੰਦਾ ਹੈ। ਯਥਾ :—

*'ਜਬ ਅਪੁਨੀ ਜੋਤਿ ਖਿੰਚਹਿ ਤੂ ਸੁਆਮੀ ਤਬ ਕੋਈ ਕਰਉ ਦਿਖਾ ਵਖਿਆਨਾ ॥'*

[ਬਿਲਾਵਲੁ ਮਹਲਾ ੩, ਅੰਗ—੭੯੭]

ਜਿਸਦੀ ਚੇਤਨ ਸੱਤਾ ਨਾਲ ਸਾਰੀ ਕਿਰਿਆ ਹੋ ਰਹੀ ਹੈ। ਯਥਾ :—

*'ਜੀਅ ਜੰਤ ਤੇਰੇ ਧਾਰੇ ॥ ਪ੍ਰਭ ਡੋਰੀ ਹਾਥਿ ਤੁਮਾਰੇ ॥'*

[ਸੋਰਠਿ ਮਹਲਾ ੫, ਅੰਗ—੬੨੭]

ਜਿਸਦੇ ਹੱਥ ਵਿਚ ਪ੍ਰਾਰਬਧ ਰੂਪ, ਚੇਤਨ ਸੱਤਾ ਰੂਪ ਡੋਰੀ ਹੈ, ਸਾਰੇ ਜੀਵ ਉਸੇ ਦੇ ਹੀ ਬਣਾਏ ਹੋਏ ਹਨ, ਇਨ੍ਹਾਂ ਤੋਂ ਕੀ ਮੰਗਣਾ ਹੈ ? ਵੇਖੋ ਪਸ਼ੂ, ਪਸ਼ੂਆਂ ਤੋਂ ਨਹੀਂ ਮੰਗਦੇ, ਪੰਛੀ, ਪੰਛੀਆਂ ਤੋਂ ਨਹੀਂ ਮੰਗਦੇ। ਉਹ ਪ੍ਰਮੇਸ਼ਰ ਜੋ :—

*'ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈ ਹੈ ॥*
*ਕਾਹੇ ਕੋ ਡੋਲਤ ਹੈ ਤੁਮਰੀ ਸੁਧ ਸੁੰਦਰ ਸ੍ਰੀ ਪਦਮਾਪਤਿ ਲੈ ਹੈ ॥'*

[ਦਸਮ, ਅੰਗ—੩੫]

ਮੂਰਖ ਜੀਵ ਜਗਤ ਦੇ ਜੀਵਨ ਰੂਪ ਅਕਾਲ ਪੁਰਖ ਵਾਹਿਗੁਰੂ ਨੂੰ ਛੱਡ ਕੇ :—

## ਮਾਣਸ ਸੰਦੀ ਆਸ ॥

ਮਨੁੱਖ ਦੀ ਆਸ ਰੱਖਦਾ ਹੈ। ਇਸ ਬਾਰੇ ਹਜ਼ੂਰ ਦਾ ਇਉਂ ਫ਼ੁਰਮਾਨ ਹੈ :—

੧. *'ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥ ਦੇਵਨ ਕਉ ਏਕੈ ਭਗਵਾਨੁ ॥*
*ਜਿਸ ਕੈ ਦੀਐ ਰਹੈ ਅਘਾਇ ॥ ਬਹੁਰਿ ਨ ਤ੍ਰਿਸਨਾ ਲਾਗੈ ਆਇ ॥'*

[ਗਉੜੀ ਸੁਖਮਨੀ ਮਃ ੫, ਅੰਗ—੨੮੧]

੨. *'ਸਚੁ ਦਾਤਾਰੁ ਵਿਸਾਰ ਕੈ ਮੰਗਤਿਆਂ ਨੋ ਮੰਗਣ ਜਾਹੀ।'*

[ਭਾਈ ਗੁਰਦਾਸ ਜੀ, ਵਾਰ-੧੫, ਪਉੜੀ-੫]

੩. *'ਸਤਿਗੁਰ ਸਾਹਿਬੁ ਛਡਿ ਕੈ ਮਨਮੁਖੁ ਹੋਇ ਬੰਦੇ ਦਾ ਬੰਦਾ।'*

[ਭਾਈ ਗੁਰਦਾਸ ਜੀ, ਵਾਰ-੧੫, ਪਉੜੀ-੪]

ਮਨੁੱਖ ਦੇ ਸਬੰਧੀ ਆਦਿਕ ਪਿਆਰੇ, ਸਭ ਮਤਲਬੀ ਹਨ। ਯਥਾ :—

੧. *'ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ,*
*ਤੇ ਸਭਿ ਅਪਨੈ ਸੁਆਇ ਮਿਲਾਸਾ॥*
*ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ,*
*ਤਿਤੁ ਦਿਨਿ ਨੇੜੈ ਕੋ ਨ ਢੁਕਾਸਾ॥'* [ਗੋਂਡ ਮਹਲਾ ੪, ਅੰਗ—੮੬੦]

੨. *'ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ॥*
*ਵੇਖਦਿਆ ਹੀ ਭਜਿ ਜਾਨਿ ਕਦੇ ਨ ਪਾਇਨਿ ਬੰਧੁ॥*
*ਜਿਚਰੁ ਪੈਨਨਿ ਖਾਵਨ੍ਹੇ ਤਿਚਰੁ ਰਖਨਿ ਗੰਢੁ॥*
*ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ ਬੋਲਨਿ ਗੰਧੁ॥'*
[ਰਾਮਕਲੀ ਕੀ ਵਾਰ ਮਹਲਾ ੫, ਅੰਗ—੯੫੯]

## ਦੂਜੈ ਭਾਇ ਵਿਗੁਚੀਐ

ਇਹ ਜੀਵ ਦ੍ਵੈਤ-ਭਾ ਵਿਚ ਲੱਗ ਕੇ ਖ਼ਰਾਬ ਹੋ ਰਿਹਾ ਹੈ। ਭਾਵ, ਇਕ ਪ੍ਰਮੇਸ਼ਰ ਨੂੰ ਛੱਡ ਕੇ ਦੇਵੀ-ਦੇਵਤਿਆਂ 'ਚ ਪ੍ਰੇਮ ਕਰਦਾ ਹੈ। ਸਤਿਗੁਰੂ ਪਹਿਲੇ ਪਾਤਸ਼ਾਹ ਜੀ ਦਾ ਫ਼ੁਰਮਾਨ ਹੈ ਕਿ ਜੇ ਮਾਇਆ ਵਾਸਤੇ ਸ਼ਿਵਜੀ ਨੂੰ ਧਿਆਵਾਂਗੇ ਤਾਂ ਵੀ ਮਾਇਆ ਪੂਰਬਲੇ ਲਿਖੇ ਕਰਮਾਂ ਅਨੁਸਾਰ ਹੀ ਮਿਲਣੀ ਹੈ। ਆਪਣੇ ਕੋਲੋਂ ਉਹ ਕੀ ਦੇ ਦੇਵੇਗਾ? ਯਥਾ :—

*'ਸੰਪੈ ਕਉ ਈਸਰੁ ਧਿਆਈਐ॥ ਸੰਪੈ ਪੁਰਬਿ ਲਿਖੇ ਕੀ ਪਾਈਐ॥'*
[ਰਾਮਕਲੀ ਮਹਲਾ ੧ ਦਖਣੀ ਓਅੰਕਾਰੁ, ਅੰਗ—੯੩੭]

ਜਿਵੇਂ ਪਿਤਾ, ਪੁੱਤਰ ਤੇ ਮਾਤਾ ਨੇ ਸ਼ਿਵਜੀ ਦੀ ਅਰਾਧਨਾ ਕੀਤੀ, ਪਰ ਬਿਨਾਂ ਕਰਮਾਂ ਤੋਂ ਉਸੇ ਤਰ੍ਹਾਂ ਦੇ ਹੀ ਰਹਿ ਗਏ, ਜਿਸ ਤਰ੍ਹਾਂ ਦੇ ਪਹਿਲਾਂ ਸਨ।*

ਇਸ ਤਰ੍ਹਾਂ ਦ੍ਵੈਤ ਵਿਚ ਲੱਗ ਕੇ ਸਾਰੀ ਸ੍ਰਿਸ਼ਟੀ ਖ਼ਰਾਬ ਹੋ ਰਹੀ ਹੈ।

## ਗਲਿ ਪਈ ਸੁ ਜਮ ਕੀ ਫਾਸ॥

ਜਿਸ ਕਰਕੇ ਅੰਤ ਨੂੰ ਗਲ ਵਿਚ ਜਮਾਂ ਦੀ ਫਾਹੀ ਪੈਂਦੀ ਹੈ। ਯਥਾ :—

*'ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥'*
[ਆਸਾ ਦੀ ਵਾਰ ਮਹਲਾ ੧, ਅੰਗ—੪੬੪]

* ਸਮੇਂ ਅਨੁਸਾਰ ਇਸ ਸਾਖੀ ਦਾ ਵਿਸਥਾਰ ਕਰੋ ਜੀ।

## ਜੇਹਾ ਬੀਜੈ ਸੋ ਲੁਣੈ

ਜੇਹਾ ਕੋਈ ਬੀਜ ਬੀਜਦਾ ਹੈ, ਉਹੋ ਹੀ ਵੱਢਦਾ ਹੈ। ਅਰਥਾਤ ਜੈਸਾ ਕਰਮ ਕਰਦਾ ਹੈ, ਤੈਸਾ ਫਲ ਭੋਗਦਾ ਹੈ। ਯਥਾ :—

੧. *'ਆਪੇ ਬੀਜਿ ਆਪੇ ਹੀ ਖਾਹੁ ॥ ਨਾਨਕ ਹੁਕਮੀ ਆਵਹੁ ਜਾਹੁ ॥੨੦॥'* [ਜਪੁਜੀ ਸਾਹਿਬ, ਅੰਗ—੪]

੨. *'ਮਤੁ ਕੋ ਜਾਣੈ ਜਾਇ ਅਗੈ ਪਾਇਸੀ ॥
ਜੇਹੇ ਕਰਮ ਕਮਾਇ ਤੇਹਾ ਹੋਇਸੀ ॥'* [ਸੂਹੀ ਮਹਲਾ ੧, ਅੰਗ—੭੩੦]

ਇਉਂ ਨਹੀਂ ਹੋ ਸਕਦਾ :—

*'ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥
ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥੨੩॥'*

[ਸਲੋਕ ਸੇਖ ਫਰੀਦ, ਅੰਗ—੧੩੭੯]

ਜਿਵੇਂ ਅਜੈ ਰਾਜੇ ਨੇ ਲਿੱਦ ਦੀ ਭਿੱਖਿਆ ਦਿੱਤੀ ਸੀ, ਫਿਰ ਉਸਨੂੰ ਲਿੱਦ ਹੀ ਖਾਣੀ ਪਈ। ਯਥਾ :—

*'ਅਜੈ ਸੁ ਰੋਵੈ ਭੀਖਿਆ ਖਾਇ ॥'* [ਸਲੋਕੁ ਮਃ ੧, ਅੰਗ—੯੫੩]

ਜ਼ਕਰੀਆ ਖ਼ਾਨ ਵਰਗੇ ਪਾਪੀਆਂ ਨੂੰ ਭਾਈ ਤਾਰੂ ਸਿੰਘ ਜੀ ਦੇ ਜੁੱਤੇ ਅੱਗੇ ਲੱਗ ਕੇ ਜਾਣਾ ਪਿਆ। ਛੇਵੇਂ ਪਾਤਸ਼ਾਹ ਜੀ ਨੇ ਚੰਦੂ ਦੇ ਨੱਕ ਵਿਚ ਨਕੇਲ ਪਾ ਕੇ ਟਕਾ-ਟਕਾ ਮੰਗਾ ਕੇ ਮਾਰਿਆ ਸੀ। ਯਥਾ :—

੧. *'ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥'*

[ਬਾਰਹ ਮਾਹਾ ਮਾਂਝ ਮਹਲਾ ੫, ਅੰਗ—੧੩੪]

੨. *'ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ ਖਲੋਆ ਆਇ ॥'*

[ਸਲੋਕ ਮਹਲਾ ੩, ਅੰਗ—੧੪੧੭]

## ਮਥੈ ਜੋ ਲਿਖਿਆਸੁ ॥

ਮੱਥੇ ਉਪਰ ਜਿਸ ਤਰ੍ਹਾਂ ਦੇ ਲੇਖ ਲਿਖੇ ਹਨ, ਉਹਨਾਂ ਅਨੁਸਾਰ ਹੀ ਦੁਖ-ਸੁਖ ਪ੍ਰਾਪਤ ਹੁੰਦਾ ਹੈ।*

* ਇਥੇ ਮਾਇਆ ਅਤੇ ਕਰਮਾਂ ਦੀ ਸਾਖੀ ਲਾਓ ਜੀ।

ਪਰ ਜਿਹੜੀ ਗੁਰੂ ਕੀ ਸੰਗਤ ਹੈ, ਇਹ ਮਾੜੇ ਲੇਖ ਵੀ ਮੇਟ ਦਿੰਦੀ ਹੈ।* ਯਥਾ :—

*'ਹੁਕਮੀ ਲਿਖੈ ਸਿਰਿ ਲੇਖੁ ਵਿਣੁ ਕਲਮ ਮਸਵਾਣੀਐ ॥'*

[ਵਾਰ ਮਲਾਰ ਕੀ ਮਹਲਾ ੧, ਅੰਗ—੧੨੮੦]

## ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ ॥

ਜਿਸਦੀ ਅਵਸਥਾ ਰੂਪ **ਰੈਣਿ** = ਰਾਤ ਪ੍ਰਭੂ ਪ੍ਰਾਪਤੀ ਤੋਂ ਬਿਨਾਂ **ਵਿਹਾਣੀ** = ਬੀਤ ਗਈ ਹੈ, ਉਹ ਪਛੁਤਾਂਦੀ ਹੋਈ ਇਥੋਂ ਉਠ ਕੇ ਨਿਰਾਸ ਚਲੀ ਗਈ ਹੈ।

ਸਾਰੀ ਉਮਰ ਜਿਨ੍ਹਾਂ ਪਦਾਰਥਾਂ, ਵਿਸ਼ਿਆਂ ਦੇ ਭੋਗਣ ਵਿਚ, ਸੁਖ ਦੇ ਸਾਧਨਾਂ 'ਚ ਗ੍ਰਸੀ ਹੋਈ ਹੈ, ਅੰਤ ਨੂੰ ਕਾਲ ਤੋਂ, ਜਮਾਂ ਦੀ ਫਾਹੀ ਤੋਂ ਸਭ ਸਬੰਧੀ, ਮਿੱਤਰ ਆਦਿਕ ਵੀ ਛੁਡਾ ਨਹੀਂ ਸਕਦੇ। ਇਹ ਵੇਖ ਕੇ ਨਿਮਾਣੀ ਜਿੰਦ ਸਭ ਤੋਂ ਨਿਰਾਸ ਹੋ ਕੇ ਜਮਾਂ ਦੇ ਵੱਸ ਪੈ ਕੇ ਤੁਰ ਗਈ, ਸਰੀਰ ਤੇ ਇੰਦ੍ਰੇ ਸਭ ਇਥੇ ਹੀ ਰਹਿ ਗਏ। ਯਥਾ :—

*'ਸੰਗਿ ਨ ਸਾਥੀ ਗਵਨੁ ਇਕੇਲਾ ॥੨॥'* 	[ਸੂਹੀ ਰਵਿਦਾਸ ਜੀ, ਅੰਗ—੭੯੩]

ਅੱਗੇ ਜਾ ਕੇ ਮੁਕਤੀ ਪ੍ਰਾਪਤ ਨਹੀਂ ਹੁੰਦੀ, ਸਭ ਨੂੰ ਜਮਾਂ ਦੀ ਫਾਹੀ ਪੈਂਦੀ ਹੈ। ਤਾਂ ਹੀ ਸਤਿਗੁਰੂ ਜੀ ਕਥਨ ਕਰਦੇ ਹਨ :—

## ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ ॥

ਜਿਹੜੇ ਸਾਧੂਆਂ ਦੀ ਸੰਗਤ ਵਿਚ ਮਿਲੇ ਹਨ, ਭਾਵ ਜਿਨ੍ਹਾਂ ਨੂੰ ਸਾਧਸੰਗਤ ਦੀ ਪ੍ਰਾਪਤੀ ਹੋਈ ਹੈ, ਉਨ੍ਹਾਂ ਨੂੰ ਇਸ ਸਰੀਰ ਰੂਪ ਘਰ ਵਿਚ ਹੀ ਸਰੂਪ ਦਾ ਗਿਆਨ ਹੋ ਗਿਆ ਹੈ, ਇਸ ਕਰਕੇ ਉਨ੍ਹਾਂ ਦੀ ਦਰਗਾਹ ਵਿਚ ਜਮਾਂ ਦੀ ਬੰਦੀ ਤੋਂ ਖ਼ਲਾਸੀ ਹੁੰਦੀ ਹੈ। ਭਾਵ ਜਮਾਂ ਤੋਂ, ਬੰਧਨਾਂ ਤੋਂ ਉਹ **ਖਲਾਸੁ** = ਛੁੱਟ ਗਏ ਹਨ ਅਤੇ ਮੁਕਤ ਹੋ ਗਏ ਹਨ। ਪਰ :—

*'ਬੰਦਿ ਖਲਾਸੀ ਭਾਣੈ ਹੋਇ ॥'* 	[ਜਪੁਜੀ ਸਾਹਿਬ, ਅੰਗ—੫]

ਸਾਧਸੰਗਤ ਵਿਚ ਭਾਣਾ ਮੰਨਣ ਦੀ ਸਿਖਿਆ ਮਿਲਦੀ ਹੈ। ਸਾਧੂ ਕਿਹੜੇ ਹਨ? ਜਿਨ੍ਹਾਂ ਨੇ ਮਨ ਨੂੰ ਸਾਧਿਆ ਹੈ। ਯਥਾ :—

੧. *'ਗੁਰਮੁਖਿ ਸਾਧਿ ਅਸਾਧੁ ਸਾਧੁ ਵਖਾਣੀਐ।'*

[ਭਾਈ ਗੁਰਦਾਸ ਜੀ, ਵਾਰ-੧੯, ਪਉੜੀ-੧੫]

---

* ਇਥੇ ਭਾਈ ਸੁਬੇਗ ਸਿੰਘ ਦੀ ਆਪਣੇ ਪੁੱਤਰ ਸ਼ਾਹਬਾਜ ਸਿੰਘ ਦੇ ਮੱਥੇ ਵਿਚ ਆਪਣੀ ਚਰਨ ਧੂੜੀ ਲਾ ਕੇ ਤੁਰਕ ਬਣਨ ਦੀ ਰੇਖਾ ਨੂੰ ਮੇਟਣ ਵਾਲੀ ਸਾਖੀ ਲਾਓ ਜੀ।

੨. *'ਨਉ ਦਰਵਾਜੇ ਸਾਧਿ ਸਾਧੁ ਸਦਾਇਆ।'*

[ਭਾਈ ਗੁਰਦਾਸ ਜੀ, ਵਾਰ-੨੨, ਪਉੜੀ-੬]

੩. *'ਇਕੁ ਸਿੱਖ ਦੁਇ ਸਾਧ ਸੰਗੁ ਪੰਜੀਂ ਪਰਮੇਸਰੁ।'*

[ਭਾਈ ਗੁਰਦਾਸ ਜੀ, ਵਾਰ-੧੩, ਪਉੜੀ-੧੯]

੪. *'ਜਾਸੁ ਜਪਤ ਹਰਿ, ਹੋਵਹਿ ਸਾਧ॥'*

[ਗਉੜੀ ਮਹਲਾ ੫, ਅੰਗ—੨੩੬]

੫. *'ਸਾਧ ਨਾਮ ਨਿਰਮਲ ਤਾ ਕੇ ਕਰਮ॥'*

[ਗਉੜੀ ਸੁਖਮਨੀ ਮਃ ੫, ਅੰਗ—੨੯੬]

੬. *'ਸੰਗਤਿ ਕੀਜੈ ਸਾਧ ਕੀ ਉਪਜੈ ਆਤਮਾ ਗਜਾਨ॥*
*ਸੰਤਨ ਕੇ ਪ੍ਰਸਾਦਿ ਤੇ ਭੇਟੇ ਪੁਰਖੁ ਪੁਰਾਨ॥'*

[ਸ੍ਰੀ ਸਰਬਲੋਹ ਗ੍ਰੰਥ, ਅੰਗ—੪੮੯]

**ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ॥**

ਹੇ ਪ੍ਰਭੂ! ਆਪਣੀ ਐਸੀ ਕਿਰਪਾ ਕਰ ਕਿ ਸਦਾ ਸਾਨੂੰ ਤੇਰੇ ਦਰਸ਼ਨਾਂ ਦੀ ਹੀ ਚਾਹ ਹੋਵੇ। ਯਥਾ :—

੧. *'ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ॥'*

[ਜੈਤਸਰੀ ਮਹਲਾ ੫, ਅੰਗ—੭੦੩]

੨. *'ਬਿਨੁ ਮਿਲਬੇ ਨਾਹੀ ਸੰਤੋਖਾ ਪੇਖਿ ਦਰਸਨੁ ਨਾਨਕੁ ਜੀਜੈ॥੨॥'*

[ਕਲਿਆਨੁ ਮਹਲਾ ੫, ਅੰਗ—੧੩੨੧]

੩. *'ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ॥.....॥੩॥'*

[ਮਾਝ ਮਹਲਾ ੫, ਅੰਗ—੯੬]

੪. *'ਦਰਸਨੁ ਦੇਖਿ ਜੀਵਾ ਗੁਰ ਤੇਰਾ॥ ਪੂਰਨ ਕਰਮੁ ਹੋਇ ਪ੍ਰਭ ਮੇਰਾ॥੧॥'*

[ਸੂਹੀ ਮਹਲਾ ੫, ਅੰਗ—੭੪੧]

੫. *'ਹੋਹੁ ਦਇਆਲ ਦਰਸਨੁ ਦੇਹੁ ਅਪੁਨਾ ਐਸੀ ਬਖਸ ਕਰੀਜੈ॥੨॥'*

[ਰਾਗੁ ਧਨਾਸਿਰੀ ਮਹਲਾ ੩, ਅੰਗ—੬੬੬]

ਦਰਸਨ ਚਾਰ ਪ੍ਰਕਾਰ ਦੇ ਹਨ :—

(ੳ) **ਚਿੱਤਰ ਦਰਸ਼ਨ।**

(ਅ) **ਸੁਪਨ ਦਰਸ਼ਨ** :—ਜਿਵੇਂ ਭਾਈ ਗੁਰਦਾਸ ਜੀ ਨੂੰ ਕਾਂਸ਼ੀ ਵਿਚ ਮੀਰੀ-ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸੁਪਨੇ ਵਿਚ ਦਰਸ਼ਨ ਹੋਏ ਸਨ।

(ੲ) **ਸ੍ਰਵਣ ਦਰਸ਼ਨ** :—ਇਤਿਹਾਸ ਸੁਣਦਿਆਂ ਉਸੇ ਤਰ੍ਹਾਂ ਝਲਕਾਂ ਪੈਣੀਆਂ, ਜਿਸ ਤਰ੍ਹਾਂ ਸ੍ਰਵਣ ਕਰਨਾ।

(ਸ) **ਪ੍ਰਤੱਖ ਦਰਸ਼ਨ** :—ਬੇਅੰਤ ਭਗਤਾਂ, ਗੁਰਸਿੱਖਾਂ ਨੂੰ ਹੁੰਦੇ ਹਨ। ਜਿਵੇਂ ਪਹਿਲਾਂ ਰਾਜਾ ਸ਼ਿਵਨਾਭ ਨੂੰ, ਭਾਈ ਰੂਪਚੰਦ ਨੂੰ, ਮਾਈ ਭਾਗਭਰੀ ਨੂੰ, ਭਾਈ ਰਾਮ ਕੁਇਰ ਜੀ ਨੂੰ ਚਾਲੀ ਸਾਲ ਦਸਵੇਂ ਪਾਤਸ਼ਾਹ ਜੀ ਦੇ ਪ੍ਰਤੱਖ ਦਰਸ਼ਨ ਹੁੰਦੇ ਰਹੇ ਸਨ।

ਪ੍ਰਤੱਖ ਦਰਸ਼ਨਾਂ ਦੀ ਮਹਾਰਾਜ ਜੀ ਕਿਰਪਾ ਕਰੋ, ਜਿਸ ਤਰ੍ਹਾਂ ਧੰਨੇ ਭਗਤ ਨੂੰ ਬਖ਼ਸ਼ੇ ਸਨ। ਸਾਡੇ ਮਨ ਬੁੱਧ ਰੂਪ ਨੇਤ੍ਰਾਂ ਵਿਚ ਭਰਮ ਦੇ ਫੋਲੇ ਪਏ ਹੋਏ ਹਨ, ਕਿਰਪਾ ਕਰਕੇ ਵੈਰਾਗ ਬਿਬੇਕ ਰੂਪ ਨੇਤ੍ਰ ਬਖ਼ਸ਼ੋ ਜੀ, ਆਪ ਜੀ ਦੇ ਦਰਸ਼ਨ ਸਦਾ ਅੰਦਰ-ਬਾਹਰ ਕਰਾਂ ਜੀ। ਮੈਨੂੰ ਆਪ ਜੀ ਦੇ ਦਰਸ਼ਨਾਂ ਦੀ ਪਿਆਸ ਹੈ, ਪੰਜਾਂ ਕੋਸ਼ਾਂ ਦੇ ਤਖ਼ਤੇ ਖੋਲ੍ਹ ਕੇ ਦਰਸ਼ਨ ਦੇਵੋ ਜੀ।

*'ਤੁਝ ਬਿਨੁ ਸੁਰਤਿ ਕਰੈ ਕੋ ਮੇਰੀ ਦਰਸਨੁ ਦੀਜੈ ਖੋਲ੍ਹਿ ਕਿਵਾਰ ॥੨॥'*

[ਬਿਲਾਵਲੁ ਕਬੀਰ ਜੀ, ਅੰਗ—੮੫੬]

ਜੇਕਰ ਸਤਿਗੁਰੂ ਜੀ ਕਹਿਣ, "ਜਾਹ! ਕਿਸੇ ਹੋਰ ਦੇਵੀ-ਦੇਵਤੇ ਦੇ ਪਾਸ।" ਤਾਂ ਇਉਂ ਬੇਨਤੀ ਕਰੀਏ :—

**ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ ॥**

ਹੇ ਪ੍ਰਭੂ! ਤੇਰੇ ਤੋਂ ਬਿਨਾਂ ਦੂਸਰਾ ਹੋਰ ਕੋਈ ਨਹੀਂ ਹੈ, ਗੁਰੂ ਜੀ ਕਥਨ ਕਰਦੇ ਹਨ, ਮੇਰੀ ਤਾਂ ਤੇਰੇ ਅੱਗੇ ਹੀ ਬੇਨਤੀ ਹੈ, ਭਾਵ ਕਿਰਪਾ ਕਰਕੇ ਦਰਸ਼ਨ ਬਖ਼ਸ਼ੋ।

੧. *'ਹਰਿ ਤੁਧ ਵਿਣੁ ਖਾਕੂ ਰੂਲਣਾ ਕਹੀਐ ਕਿਥੈ ਵੈਣ ॥*
*ਨਾਨਕ ਕੀ ਬੇਨੰਤੀਆ ਹਰਿ ਸੁਰਜਨੁ ਦੇਖਾ ਨੈਣ ॥'*

[ਮਾਝ ਮਹਲਾ ੫ ਦਿਨ ਰੈਣਿ, ਅੰਗ—੧੩੬]

੨. *'ਲਲਾ ਤਾ ਕੈ ਲਵੈ ਨ ਕੋਊ ॥ ਏਕਹਿ ਆਪਿ ਅਵਰ ਨ ਹੋਊ ॥'*

[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੨]

੩. *'ਤੇਰਾ ਸਰੀਕੁ ਕੋ ਨਾਹੀ ਜਿਸਨੋ ਲਵੈ ਲਾਇ ਸੁਣਾਇਆ ॥*
*ਤੁਧੁ ਜੇਵਡੁ ਦਾਤਾ ਤੂਹੈ ਨਿਰੰਜਨਾ ਤੂਹੈ ਸਚੁ ਮੇਰੈ ਮਨਿ ਭਾਇਆ ॥'*

[ਗਉੜੀ ਕੀ ਵਾਰ ਮਹਲਾ ੪, ਅੰਗ—੩੦੧]

੪. *'ਅਵਰੁ ਨ ਦੀਸੈ ਕਿਸੁ ਸਾਲਾਹੀ ਤਿਸਹਿ ਸਰੀਕੁ ਨ ਕੋਈ ॥*
*ਪ੍ਰਣਵਤਿ ਨਾਨਕੁ ਦਾਸਨਿ ਦਾਸਾ ਗੁਰਮਤਿ ਜਾਨਿਆ ਸੋਈ ॥੪॥'*
[ਸੋਰਠਿ ਮਹਲਾ ੧, ਅੰਗ–੫੯੭]

੫. *'ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ ॥੩॥'*
[ਬਿਲਾਵਲੁ ਰਵਿਦਾਸ ਜੀ, ਅੰਗ–੮੫੮]

੬. *'ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ ॥'*
[ਰਾਮਕਲੀ ਮਹਲਾ ੧ ਦਖਣੀ ਓਅੰਕਾਰੁ, ਅੰਗ–੯੩੬]

੭. *'ਗੋਸਾਈ ਮਿਹੰਡਾ ਇਠੜਾ ॥ ਅੰਮ ਅਬੇ ਥਾਵਹੁ ਮਿਠੜਾ ॥*
*ਭੈਣ ਭਾਈ ਸਭਿ ਸਜਣਾ ਤੁਧੁ ਜੇਹਾ ਨਾਹੀ ਕੋਇ ਜੀਉ ॥੧॥'*
[ਸਿਰੀ ਰਾਗੁ ਮਹਲਾ ੫, ਅੰਗ–੭੩]

੮. *'ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ ॥*
*ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ ॥੧॥'**
[ਜੈਤਸਰੀ ਮਹਲਾ ੫, ਅੰਗ–੭੦੦]

ਇਸ ਵਾਸਤੇ :—

੧. *'ਤੁਮਰੀ ਸਰਣਿ ਤੁਮਾਰੀ ਆਸਾ ਤੁਮਹੀ ਸਜਨ ਸੁਹੇਲੇ ॥*
*ਰਾਖਹੁ ਰਾਖਨਹਾਰ ਦਇਆਲਾ ਨਾਨਕ ਘਰ ਕੇ ਗੋਲੇ ॥੩॥'*
[ਧਨਾਸਰੀ ਮਹਲਾ ੫, ਅੰਗ–੬੭੪]

੨. *'ਤੂ ਠਾਕੁਰੁ ਤੁਮ ਪਹਿ ਅਰਦਾਸਿ ॥ ਜੀਉ ਪਿੰਡੁ ਸਭੁ ਤੇਰੀ ਰਾਸਿ ॥*
*ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥ ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥'*
[ਗਉੜੀ ਸੁਖਮਨੀ ਮ: ੫, ਅੰਗ–੨੬੮]

੩. *'ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ ॥'*
[ਬਿਹਾਗੜਾ ਮਹਲਾ ੫, ਅੰਗ–੫੪੭]

**ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ ॥੫॥**

ਹਾੜ ਦਾ ਮਹੀਨਾ ਉਸਨੂੰ ਸੋਭਨੀਕ ਲੱਗਦਾ ਹੈ, ਜਿਸਦੇ ਮਨ ਵਿਚ **ਹਰਿ** = ਵਾਹਿਗੁਰੂ

---

* ਇਥੇ ਢੇਰੀਆਂ ਪਾਉਣ ਵਾਲੇ ਲੜਕੇ ਦੀ ਸਾਖੀ ਲਾਓ ਜੀ, ਜਿਸਨੇ ਤਿੰਨ ਢੇਰੀਆਂ ਢਾਹ ਕੇ ਸਿਰਫ਼ ਇਕੋ ਢੇਰੀ ਪ੍ਰਮੇਸ਼ਰ ਦੀ ਹੀ ਰੱਖੀ ਸੀ।

ਦੇ ਚਰਨਾਂ ਦਾ ਵਾਸਾ ਹੈ। ਨਿਰਗੁਨ ਸਰੂਪ ਦੇ ਅਧਸ਼ਟਾਨ ਰੂਪ ਚਰਨ ਹਨ, ਸਰਗੁਨ ਸਰੂਪ ਦੇ ਚਰਨ :—

*'ਜਿਥੈ ਬਾਬਾ ਪੈਰ ਧਰੈ ਪੂਜਾ ਆਸਣੁ ਥਾਪਣਿ ਸੋਆ।'*

[ਭਾਈ ਗੁਰਦਾਸ ਜੀ, ਵਾਰ-੧, ਪਉੜੀ ੨੭]

ਵਾ :—ਬਾਣੀ ਰੂਪ ਚਰਨ ਹਨ। ਯਥਾ :—

*'ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਂਧਿਓ ਪਾਲ॥'*

[ਧਨਾਸਰੀ ਮਹਲਾ ੫, ਅੰਗ—੬੮੦]

ਵਾ :—ਨਾਮ ਰੂਪ ਚਰਨ ਹਨ। ਯਥਾ :—

*'ਚਿਤ ਚਰਨ ਨਾਮ॥'* [ਦਸਮ, ਅੰਗ—੪]

ਐਸੇ ਚਰਨ-ਕਮਲਾਂ ਨਾਲ ਜਿਨ੍ਹਾਂ ਦਾ ਮਨ ਲੀਨ ਹੋ ਜਾਂਦਾ ਹੈ, ਉਨ੍ਹਾਂ ਗੁਰਮੁਖਾਂ ਨੂੰ ਫਿਰ ਜਮਾਨੇ ਦੀ ਆਸਾ-ਤ੍ਰਿਸ਼ਨਾ ਰੂਪ ਧੁੱਪ ਦੀਆਂ ਰਾਗ-ਦ੍ਵੈਖ ਰੂਪ ਕਿਰਨਾਂ ਨਹੀਂ ਪੋਹਦੀਆਂ। ਉਹ ਚਰਨ-ਕਮਲਾਂ ਨਾਲ ਜੁੜ ਕੇ ਸਦਾ ਹੀ ਬ੍ਰਹਮਾਨੰਦ ਵਿਚ ਲੀਨ ਰਹਿੰਦੇ ਹਨ। ਯਥਾ :—

*'ਚਰਨ ਕਮਲ ਸਿਉ ਜਾ ਕਾ ਮਨੁ ਲੀਨਾ ਸੇ ਜਨ ਤ੍ਰਿਪਤਿ ਅਘਾਈ॥'*

[ਸੋਰਠਿ ਮਹਲਾ ੫, ਅੰਗ—੬੧੨]

(ੳ) ਭਾਈ ਗੋਂਦੇ ਨੇ ਕਾਬਲ ਵਿਚ ਬੈਠ ਕੇ ਲਿਵ ਲਾਈ ਸੀ। ਜਿਸ ਕਰਕੇ ਸਤਿਗੁਰੂ ਜੀ ਪ੍ਰੇਮ ਡੋਰੀ ਨਾਲ ਬੱਝੇ ਹੋਏ ਇਕ ਰਸ ਅਡੋਲ ਬੈਠੇ ਰਹੇ।

(ਅ) ਜਿਵੇਂ ਭੀਮਚੰਦ ਦੇ ਜਲਾਦਾਂ ਨੇ ਵਜ਼ੀਰ ਦੇਵੀ ਦਾਸ ਨੂੰ ਲੋਹੇ ਦੇ ਤੋੜ (ਸੀਖਾਂ) ਫੇਰ ਕੇ ਪਹਾੜੀ ਤੋਂ ਸੁੱਟਿਆ ਤਾਂ ਸਤਿਗੁਰੂ ਜੀ ਨੇ ਰੱਖਿਆ ਕੀਤੀ। ਕਿਉਂਕਿ ਇਸਨੇ ਮਨ ਵਿਚ ਸਤਿਗੁਰੂ ਕਲਗੀਧਰ ਜੀ ਦੇ ਚਰਨਾਂ ਦਾ ਧਿਆਨ ਕੀਤਾ ਸੀ।*

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹ॥



* ਸਮੇਂ ਮੁਤਾਬਕ ਇਨ੍ਹਾਂ ਸਾਖੀਆਂ ਦਾ ਵਿਸਥਾਰ ਕਰੋ ਜੀ।

# ੫. ਸਾਵਣ

## ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ ॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਅੱਜ ਸਾਉਣ ਦੇ ਮਹੀਨੇ ਦੀ ਸੰਗਰਾਂਦ ਹੈ। ਹਾੜ ਵਿਚ ਜਦੋਂ ਔੜ ਲੱਗੀ ਹੁੰਦੀ ਹੈ ਤਾਂ ਬੱਦਲ ਦੀ ਬਹੁਤ ਲੋੜ ਹੁੰਦੀ ਹੈ। ਬਹੁਤੀ ਗਰਮੀ ਕਰਕੇ ਥੋੜ੍ਹੇ ਪਾਣੀ ਵਿਚ ਜੀਵ-ਜੰਤੂ, ਮੱਛੀਆਂ ਆਦਿਕ ਤੜਫਦੀਆਂ ਹਨ। ਗਰਮੀ ਤੋਂ ਬਚਣ ਲਈ ਕਈ ਧਨੀ ਲੋਕ ਕਸ਼ਮੀਰ, ਸ਼ਿਮਲੇ ਆਦਿਕ ਪਹਾੜੀ ਥਾਵਾਂ 'ਤੇ ਜਾਂਦੇ ਹਨ। ਕੋਈ ਬ੍ਰਿਛਾਂ ਦੀ ਛਾਂ ਦੀ ਓਟ ਲੈਂਦਾ ਹੈ। ਪਸ਼ੂ, ਪੰਛੀ ਵੀ ਤਲਾਵਾਂ ਵਿਚ ਪਾਣੀ ਲੱਭਦੇ ਫਿਰਦੇ ਹਨ, ਪਾਣੀ ਦੀ ਬਹੁਤੀ ਲੋੜ ਕਰਕੇ ਜਦੋਂ ਸਾਰੇ ਰਲ ਕੇ ਪ੍ਰਮੇਸ਼ਰ ਨੂੰ ਮੀਂਹ ਵਾਸਤੇ ਅਰਾਧਦੇ ਹਨ ਕਿ ਬੱਦਲ ਭੇਜੋ, ਤਾਂ ਮੀਂਹ ਪੈਂਦਾ ਹੈ। ਮੀਂਹ ਪੈਣ ਤੋਂ ਜਵਾਹਾਂ ਜੜ੍ਹਾਂ ਤੋਂ ਸੜ ਜਾਂਦਾ ਹੈ, ਅੱਕਾਂ ਦੇ ਪੱਤੇ ਡਿੱਗ ਪੈਂਦੇ ਹਨ ਤੇ ਦੁੱਧ ਸੁੱਕ ਜਾਂਦਾ ਹੈ। ਬਾਕੀ ਬ੍ਰਿਛ ਹਰਿਆਵਲਤਾ ਸਹਿਤ ਹੁੰਦੇ ਹਨ। ਸਭ ਧਰਤੀ ਵਿਚ ਹਰਿਆਵਲਤਾ ਹੁੰਦੀ ਹੈ।

ਇਸੇ ਤਰ੍ਹਾਂ ਮਨੁੱਖਾ ਜਨਮ ਰੂਪ ਸਾਉਣ ਦਾ ਮਹੀਨਾ ਹੈ ਤੇ ਵਿਕਾਰਾਂ ਦੀ ਔੜ ਲੱਗੀ ਹੈ, ਜਿਹੜੀ ਪ੍ਰੇਮ ਰੂਪ ਜਲ ਨਾਲ ਹੀ ਦੂਰ ਹੁੰਦੀ ਹੈ, ਇਸ ਜਲ ਨੂੰ ਪ੍ਰਾਪਤ ਕਰਨ ਵਾਸਤੇ ਕਈ ਜਗਿਆਸੂ ਠੰਢੇ ਇਲਾਕਿਆਂ ਵਿਚ ਜਾਣ ਦੀ ਤਰ੍ਹਾਂ ਸੰਤਾਂ ਦੀ ਸੰਗਤ ਪ੍ਰਾਪਤ ਕਰਦੇ ਹਨ। ਦਰੱਖ਼ਤਾਂ ਦੀ ਓਟ ਦੀ ਤਰ੍ਹਾਂ ਬਜ਼ੁਰਗਾਂ ਦੀ ਓਟ ਲੈਂਦੇ ਹਨ। ਸਤਿਸੰਗਤ ਰੂਪ ਸਰੋਵਰ ਤੋਂ ਪ੍ਰੇਮ ਰੂਪ ਜਲ ਪ੍ਰਾਪਤ ਕਰਦੇ ਹਨ। ਜਵਾਹੇ ਦੀ ਤਰ੍ਹਾਂ ਜਿਹੜੇ ਵਿਛੋੜੇ ਵਾਲੇ ਪੁਰਸ਼ ਹਨ, ਸਤਿਗੁਰੂ ਰੂਪ ਬੱਦਲ ਦੇ ਵਰਸਣ ਕਰਕੇ ਸੜਦੇ ਹਨ। ਸਤਿਗੁਰੂ ਜੀ ਬੱਦਲ ਦੀ ਤਰ੍ਹਾਂ ਉਪਦੇਸ਼ ਰੂਪ ਵਰਖਾ ਅਤੇ ਕੀਰਤਨ ਰੂਪ ਗ਼ਰਜ ਪਾਉਂਦੇ ਹਨ। ਯਥਾ :—

*'ਘਨ ਗਰਜਤ ਗੋਬਿੰਦ ਰੂਪ ॥'* [ਮਲਾਰ ਮਹਲਾ ੫, ਅੰਗ—੧੨੭੩]

ਜਿਹੜੀ ਵਰਖਾ ਜਨਮਾਂ-ਜਨਮਾਤਰਾਂ ਦੇ ਵਿਛੋੜੇ ਦੀ ਗਰਮੀ ਮੇਟਦੀ ਹੈ ਅਤੇ ਸ਼ੁਭ ਗੁਣਾਂ ਰੂਪ ਰੁੱਖ ਹਰੇ ਹੋ ਜਾਂਦੇ ਹਨ, ਬੁੱਧੀ ਰੂਪ ਧਰਤੀ ਵਿਚ ਖਟ ਸੰਪਤੀ ਰੂਪ ਹਰਿਆਵਲਤਾ

ਆ ਜਾਂਦੀ ਹੈ। ਖਟ ਸੰਪਤੀ ਇਹ ਹੈ :—

*'ਸਮ, ਦਮ, ਸ਼ਰਧਾ ਤੀਸਰੀ, ਸਮਾਧਾਨ, ਉਪਰਾਮ॥*
*ਛਠੀ ਤਤਿਖਸ਼ਾ ਜਾਨੀਏ, ਭਿੰਨ ਭਿੰਨ ਯਹ ਨਾਮ॥੧੫॥'*

[ਵਿਚਾਰ ਸਾਗਰ, ਤਰੰਗ—੧]

(ੳ) **ਸਮ** :—ਮਨ ਦੀਆਂ ਵਾਸ਼ਨਾਵਾਂ ਰੋਕਣੀਆਂ, ਭਾਵ ਸੂਖਮ ਕਰਨੀਆਂ।

(ਅ) **ਦਮ** :—ਇੰਦ੍ਰੀਆਂ ਦਾ ਦਮਨ ਕਰਨਾ।

(ੲ) **ਸ਼ਰਧਾ** :—ਸਤਿਗੁਰਾਂ ਉਪਰ ਸ਼ਰਧਾ ਰੱਖਣੀ ਕਿ ਸਤਿਗੁਰੂ ਸਾਹਿਬ ਹੀ ਸਭ ਦੇਵੀ-ਦੇਵਤਿਆਂ ਤੋਂ ਸ਼੍ਰੋਮਣੀ ਹਨ।

(ਸ) **ਸਮਾਧਾਨ** :—ਮਨ ਨੂੰ ਵਿਕਾਰਾਂ ਵੱਲੋਂ ਸਾਵਧਾਨ ਰੱਖਣਾ, ਭਾਵ ਇਕਾਗਰ ਰੱਖਣਾ।

(ਹ) **ਉਪਰਾਮ** :—ਸੰਸਾਰ ਦੇ ਪਦਾਰਥਾਂ ਵੱਲੋਂ ਮਨ ਨੂੰ ਉਪਰਾਮ ਰੱਖਣਾ, ਭਾਵ ਦ੍ਰਿੜ੍ਹ ਵੈਰਾਗ ਧਾਰਨ ਕਰਨਾ।

(ਕ) **ਤਤਿਖਸ਼ਾ** :—ਸਰਦੀ-ਗਰਮੀ, ਭੁੱਖ-ਤ੍ਰੇਹ, ਸੁਖ-ਦੁਖ ਵਿਚ ਇਕ ਰਸ ਰਹਿਣਾ। ਭਾਵ ਡੋਲਣਾ ਨਾ।

ਇਸ ਤਰ੍ਹਾਂ ਸਤਿਗੁਰੂ ਰੂਪ ਬੱਦਲ ਦੀ ਉਪਦੇਸ਼ ਰੂਪ ਵਰਖਾ ਨਾਲ ਗੁਰਸਿੱਖਾਂ ਦੇ ਹਿਰਦਿਆਂ ਵਿਚ ਕਰੁਣਾ, ਮੁਦਤਾ, ਮੈਤ੍ਰੀ, ਅਪੇਖਿਆ ਆਦਿਕ ਸ਼ੁਭ ਗੁਣਾਂ ਰੂਪ ਟਾਹਣੀਆਂ ਪੈਦਾ ਹੁੰਦੀਆਂ ਹਨ ਅਤੇ :—

*'ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ॥*
*ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ॥੨॥'*

[ਵਾਰ ਮਾਝ ਕੀ, ਮ: ੧, ਅੰਗ—੧੪੭]

ਇਹਨਾਂ ਦੇ ਸਾੜ ਤੋਂ ਬਚੀਦਾ ਹੈ। ਸ਼ਾਂਤੀ, ਖਿਮਾ, ਧੀਰਜ, ਗਿਆਨ, ਪ੍ਰੇਮਾ-ਭਗਤੀ, ਨਿਮਰਤਾ ਆਦਿਕ ਸ਼ੁਭ ਗੁਣਾਂ ਦੀ ਅੰਦਰ ਹਰਿਆਵਲਤਾ ਹੁੰਦੀ ਹੈ। ਧੰਨ ਹਨ ਐਸੇ ਪੁਰਸ਼ ਜਿਨ੍ਹਾਂ ਦੀ ਬੁੱਧੀ ਰੂਪ ਖੇਤੀ ਅੰਦਰ ਇਸ ਮਨੁੱਖਾ ਜਨਮ ਰੂਪ ਸਾਉਣ ਦੇ ਮਹੀਨੇ ਵਿਚ ਸਤਿਗੁਰਾਂ ਦੀ ਉਪਦੇਸ਼ ਰੂਪ ਬਾਰਸ਼ ਨੂੰ ਪ੍ਰਾਪਤ ਕਰਨ ਦੀ ਇੱਛਾ ਪੈਦਾ ਹੋਈ ਹੈ। ਤਿਨ੍ਹਾਂ ਦੇ ਚਿੱਤ ਰੂਪ ਪਪੀਹੇ ਸਤਿਗੁਰਾਂ ਦੀ ਸਿਖਿਆ ਰੂਪ ਸ੍ਵਾਂਤੀ ਬੂੰਦ ਨੂੰ ਧਾਰ ਕੇ ਜਨਮਾਂ-ਜਨਮਾਂਤਰਾਂ ਦੀ ਤ੍ਰੇਹ (ਤਪਸ਼) ਮੇਟ ਲੈਂਦੇ ਹਨ। ਸਾਉਣ ਵਿਚ ਇਹਨਾਂ ਨੂੰ ਮੀਂਹ ਪੈਣ ਤੋਂ ਉਤਸ਼ਾਹ ਹੁੰਦਾ ਹੈ :—

*'ਨਾਨਕ ਸਾਵਣਿ ਜੇ ਵਸੈ ਚਹੁ ਓਮਾਹਾ ਹੋਇ ॥*
*ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ ॥੧॥'*

[ਵਾਰ ਮਲਾਰ ਕੀ ਮਹਲਾ ੧, ਅੰਗ—੧੨੭੯]

**ਨਾਗਾਂ** = ਸੱਪਾਂ ਨੂੰ ਮੀਂਹ ਪੈਣ ਤੋਂ ਖ਼ੁਸ਼ੀ ਮਿਲਦੀ ਹੈ, ਕਿਉਂਕਿ ਧਰਤੀ ਤੋਂ ਬਾਹਰ ਨਿਕਲ ਕੇ ਆਪਣੀ ਤਪਸ਼ ਦੂਰ ਕਰਦੇ ਹਨ।

**ਮਿਰਗਾਂ** = ਹਰਨਾਂ ਨੂੰ ਵੀ ਤਲਾਵਾਂ ਵਿਚ ਪਾਣੀ ਭਰ ਜਾਣ ਕਰਕੇ ਖ਼ੁਸ਼ੀ ਹੁੰਦੀ ਹੈ, ਕਿਉਂਕਿ ਛਕ ਕੇ ਤ੍ਰਿਪਤ ਹੁੰਦੇ ਹਨ।

**ਮਛੀਆਂ** = ਮੱਛੀਆਂ ਵੀ ਖੁਲ੍ਹੇ ਪਾਣੀ ਵਿਚ ਖ਼ੁਸ਼ ਰਹਿੰਦੀਆਂ ਹਨ।

**ਰਸੀਆਂ ਘਰਿ ਧਨੁ ਹੋਇ ॥** ਵਿਸ਼ਿਆਂ ਦੇ ਰਸ ਲੈਣ ਵਾਲੇ ਧਨੀਆਂ ਪੁਰਸ਼ਾਂ ਨੂੰ ਵੀ ਠੰਢ ਹੋ ਜਾਣ ਕਰਕੇ ਸੁਖ ਮਿਲਦਾ ਹੈ।

ਇਸੇ ਪ੍ਰਕਾਰ :—

**ਨਾਗਾਂ** = ਨਾਗਾਂ ਦੀ ਤਰ੍ਹਾਂ ਜਿਹੜੇ ਘਰਾਂ ਵਿਚ ਵੈਰਾਗ ਦੇ ਸਹਿਤ ਰਹਿੰਦੇ ਹਨ। ਯਥਾ :—

੧. *'ਜਿਹ ਘਰੁ ਬਨੁ ਸਮਸਰਿ ਕੀਆ ਤੇ ਪੂਰੇ ਸੰਸਾਰ ॥੧॥'*

[ਮਾਰੂ ਕਬੀਰ ਜੀ, ਅੰਗ—੧੧੦੩]

੨. *'ਰੇ ਮਨ ਐਸੋ ਕਰਿ ਸੰਨਿਆਸਾ ॥*
*ਬਨ ਸੇ ਸਦਨ ਸਬੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ ॥'*

[ਦਸਮ, ਅੰਗ—੭੦੯]

੩. *'ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ ॥'*

[ਗਉੜੀ ਬੈਰਾਗਣਿ ਮਹਲਾ ੧, ਅੰਗ—੧੫੭]

**ਮਿਰਗਾਂ** = ਜਿਹੜੇ ਹਰਨਾਂ ਦੀ ਤਰ੍ਹਾਂ ਬਾਨਪ੍ਰਸਤੀ ਹਨ। ਯਥਾ :—

*'ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ ॥*
*ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ ॥੨॥'*

[ਆਸਾ ਮਹਲਾ ੧, ਅੰਗ—੩੫੮]

ਜੋ ਜੰਗਲ ਵਿਚ ਰਹਿੰਦੇ ਹੋਏ ਸਿਮਰਨ ਵਿਚ ਜੁੜੇ ਹਨ ਤੇ ਪ੍ਰਮੇਸ਼ਰ ਦੀ ਪ੍ਰਾਪਤੀ ਦੇ ਚਾਹਵਾਨ ਹਨ। ਯਥਾ :—

੧. *'ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ ਜੰਗਲਿ ਜਿੰਨ੍ਾ ਵਾਸੁ ॥*
*ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ ॥੧੦੧॥'*

[ਸਲੋਕ ਸੇਖ ਫਰੀਦ, ਅੰਗ—੧੩੮੩]

੨. *'ਕਬੀਰ ਹੈ ਗਇ ਬਾਹਨ ਸਘਨ ਘਨ ਲਾਖ ਧਜਾ ਫਹਰਾਹਿ ॥*
*ਇਆ ਸੁਖ ਤੇ ਭਿਖ੍ਾ ਭਲੀ ਜਉ ਹਰਿ ਸਿਮਰਤ ਦਿਨ ਜਾਹਿ ॥੧੧੨॥'*

[ਸਲੋਕ ਕਬੀਰ, ਅੰਗ—੧੩੭੦]

੩. *'ਪਉੜੀ ॥ ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ ॥*
*ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ ॥*
*ਮਿਤ੍ਰ ਨ ਇਠ ਧਨ ਰੂਪ ਹੀਣ ਕਿਛੁ ਸਾਕੁ ਨ ਸਿੰਨਾ ॥*
*ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ ॥*
*ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ ॥੭॥'*

[ਜੈਤਸਰੀ ਕੀ ਵਾਰ ਮਹਲਾ ੫, ਅੰਗ—੭੦੭]

**ਮਛੀਆਂ** = ਮੱਛੀਆਂ ਦੀ ਤਰ੍ਹਾਂ ਜਿਹੜੇ ਗ੍ਰਿਹਸਤੀ, ਸੰਗਤ ਰੂਪੀ ਜਲ ਵਿਚ ਕਲੋਲਾਂ ਕਰਨ ਵਾਲੇ ਹਨ। ਯਥਾ :—

*'ਮਛੁਲੀ ਹੋਵਾ ਜਲਿ ਬਸਾ ਜੀਅ ਜੰਤ ਸਭਿ ਸਾਰਿ ॥'*

[ਗਉੜੀ ਬੈਰਾਗਣਿ ਮਹਲਾ ੧, ਅੰਗ—੧੫੭]

**ਰਸੀਆਂ ਘਰਿ ਧਨੁ ਹੋਇ ॥** ਜਿਹੜੇ ਗਿਆਨਵਾਨ ਪੁਰਸ਼ ਨਾਮ ਅੰਮ੍ਰਿਤ ਰਸ ਨੂੰ ਚੱਖਣ ਵਾਲੇ ਨਾਮ ਰੂਪ ਧਨ ਦੇ ਸਹਿਤ ਹਨ। ਯਥਾ :—

*'ਭਾਗਠੜੇ ਹਰਿ ਸੰਤ ਤੁਮ੍ਾਰੇ ਜਿਨ੍ ਘਰਿ ਧਨੁ ਹਰਿ ਨਾਮਾ ॥'*

[ਸੂਹੀ ਮਹਲਾ ੫, ਅੰਗ—੭੪੮]

ਅਤੇ ਇਨ੍ਹਾਂ ਨੂੰ ਵਿਛੋੜਾ ਹੁੰਦਾ ਹੈ :—

*'ਮਃ ੧ ॥ ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ ॥*
*ਗਾਈ ਪੁਤਾ ਨਿਰਧਨਾ ਪੰਥੀ ਚਾਕਰੁ ਹੋਇ ॥੨॥'*

[ਵਾਰ ਮਲਾਰ ਕੀ ਮਹਲਾ ੧, ਅੰਗ—੧੨੭੯]

**ਗਾਈ ਪੁਤਾ** = ਬਲਦਾਂ ਨੂੰ ਵੱਗਾਂ ਵਿਚੋਂ ਨਿਖੇੜ ਕੇ ਜੋੜ ਲੈਂਦੇ ਹਨ।

**ਨਿਰਧਨਾ** = ਗ਼ਰੀਬ ਲੋਕ ਕਾਰ-ਵਿਹਾਰ ਕਰਨ ਨੂੰ ਬਾਹਰ ਦੇਸ਼ਾਂ ਵਿਚ ਜਾਂਦੇ ਹਨ।

**ਪੰਥੀ** = ਰਾਹੀਆਂ ਨੂੰ ਜੇ ਦੋ-ਚਾਰ ਦਿਨ ਝੜੀ ਲੱਗ ਜਾਵੇ ਤਾਂ ਨਦੀਆਂ ਆਦਿਕ ਚੜ੍ਹ ਜਾਣ ਤੋਂ, ਸੜਕਾਂ ਆਦਿਕ ਟੁੱਟ ਜਾਣ ਕਰਕੇ ਘਰਦਿਆਂ ਤੋਂ ਵਿਛੋੜਾ ਹੋ ਜਾਂਦਾ ਹੈ।

**ਚਾਕੁਰੁ** = ਨੌਕਰਾਂ ਨੂੰ ਮਾਲਕ ਏਧਰ-ਓਧਰ ਕੰਮ ਵਾਸਤੇ ਭੇਜ ਦਿੰਦੇ ਹਨ।

ਇਉਂ ਹੀ ਮਨੁੱਖਾ ਜਨਮ ਰੂਪ ਸਾਉਣ ਦੇ ਮਹੀਨੇ ਵਿਚ ਸਤਿਗੁਰੂ ਰੂਪ ਬੱਦਲ ਦੀ ਉਪਦੇਸ਼ ਰੂਪ ਵਰਖਾ ਪੈਣ ਤੋਂ ਨਾ ਧਾਰਨ ਕਰਨ ਕਰਕੇ ਇਹਨਾਂ ਚਾਰ ਪ੍ਰਕਾਰ ਦੇ ਪੁਰਸ਼ਾਂ ਦਾ ਪ੍ਰਮੇਸ਼ਰ ਨਾਲੋਂ ਵਿਛੋੜਾ ਹੁੰਦਾ ਹੈ :—

**ਗਾਈ ਪੁਤਾ** = ਬਲਦਾਂ ਦੀ ਤਰ੍ਹਾਂ ਜਿਹੜੇ ਆਲ੍ਹਸੀ ਪੁਰਸ਼ ਉਪਦੇਸ਼ ਨਹੀਂ ਧਾਰਨ ਕਰਦੇ।

**ਨਿਰਧਨਾ** = ਜਿਹੜੇ ਨਾਮ ਰੂਪ ਧਨ ਤੋਂ ਹੀਣੇ ਹਨ।

**ਪੰਥੀ** = ਜਿਹੜੇ ਪ੍ਰਮੇਸ਼ਰ ਨੂੰ ਛੱਡ ਕੇ ਹੋਰ ਕਈ ਰਾਹੀਂ ਪਏ ਹਨ, ਉਹ ਡੁੱਬ ਜਾਂਦੇ ਹਨ। ਯਥਾ :—

੧. *'ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ॥'*

[ਆਸਾ ਦੀ ਵਾਰ ਮਹਲਾ ੧, ਅੰਗ—੪੭੦]

੨. *'ਕੋ ਹੰਨੇ ਦੀ ਕੋ ਬੰਨੇ ਦੀ ਕੋ ਪਹਾੜਾਂ ਵਾਲੀ ਰੰਨੇ ਦੀ*
*ਢੋਲ ਢਮੱਕਾ ਸਰਵਰ ਦਾ।'* [ਲੋਕਕ]

**ਚਾਕੁਰੁ** = ਜਿਹੜੇ ਦੇਵੀ-ਦੇਵਤਿਆਂ ਦੀ ਪੂਜਾ ਵਿਚ ਲੱਗੇ ਰਹਿੰਦੇ ਹਨ।

## ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ ॥

ਉਹ ਜੀਵ ਰੂਪ ਇਸਤ੍ਰੀ ਸਹਿਤ ਰਸਾਂ ਦੇ ਹੈ, ਜਿਸਦਾ ਪਿਆਰ ਪਤੀ-ਪ੍ਰਮੇਸ਼ਰ ਦੇ ਚਰਨ ਕਮਲਾਂ ਵਿਚ ਲੱਗਾ ਰਹਿੰਦਾ ਹੈ।

ਕਮਲ ਦੀ ਤਰ੍ਹਾਂ ਨਿਰਲੇਪ, ਭਗਤੀ ਰੂਪ ਖ਼ੁਸ਼ਬੋ ਬਖ਼ਸ਼ਣ ਵਾਲੇ, ਕਰਮਾਂ ਰੂਪ ਪਾਣੀ ਤੋਂ ਨਿਰਲੇਪ ਰੱਖਣ ਵਾਲੇ, ਐਸੇ ਚਰਨ ਕਮਲਾਂ ਨਾਲ ਜਿਨ੍ਹਾਂ ਜਗਿਆਸੂਆਂ ਦਾ ਦਿਲੋਂ ਪਿਆਰ ਹੈ, ਉਹ ਸਹਿਤ ਰਸ ਦੇ ਹਨ।

## ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ ॥

ਉਨ੍ਹਾਂ ਦਾ ਮਨ ਵੀ ਅਤੇ ਤਨ ਵੀ ਸੱਚੇ ਪ੍ਰਮੇਸ਼ਰ ਦੇ **ਰੰਗਿ** = ਅਨੰਦ ਵਿਚ ਰੰਗਿਆ ਹੋਇਆ ਹੈ ਅਤੇ ਉਨ੍ਹਾਂ ਨੇ ਇਕ ਨਾਮ ਦਾ ਹੀ **ਅਧਾਰੁ** = ਆਸਰਾ ਲਿਆ ਹੈ। ਯਥਾ :—

੧. *'ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ ॥'*

[ਬਿਲਾਵਲੁ ਮਹਲਾ ੧, ਅੰਗ–੭੯੫]

੨. *'ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ,*
*ਕਲਿ ਮਹਿ ਕੀਰਤਿ ਹਰਿ ਨਾਮਾ ॥੨॥*
*ਜੁਗਿ ਜੁਗਿ ਆਪੋ ਆਪਣਾ ਧਰਮੁ ਹੈ ਸੋਧਿ ਦੇਖਹੁ ਬੇਦ ਪੁਰਾਣਾ ॥'*

[ਬਿਲਾਵਲੁ ਮਹਲਾ ੩, ਅੰਗ–੭੯੭]

ਪੰਜ ਨਿਮਾਜਾਂ, ਤਿੰਨ ਸੰਧਿਆ ਦੀ ਥਾਂ ਉਨ੍ਹਾਂ ਨੇ ਇਕੋ ਨਾਮ ਦਾ ਹੀ ਆਸਰਾ ਲਿਆ ਹੈ। ਕਿਸੇ ਨੇ ਧਨ ਨੂੰ, ਕਿਸੇ ਨੇ ਮਿੱਤਰਾਂ ਨੂੰ, ਕਿਸੇ ਨੇ ਰਾਜੇ ਨੂੰ, ਕਿਸੇ ਨੇ ਮਾਤਾ-ਪਿਤਾ ਨੂੰ, ਕਿਸੇ ਨੇ ਫ਼ੌਜਾਂ ਨੂੰ, ਕਿਸੇ ਨੇ ਭਰਾਵਾਂ ਨੂੰ ਆਸਰਾ ਮੰਨਿਆ ਹੈ, ਪਰ ਗੁਰਮੁਖਾਂ ਨੂੰ ਇਕੋ ਸੱਚੇ ਨਾਮ ਦਾ ਹੀ ਆਸਰਾ ਹੈ। ਉਹ ਹਰ ਵੇਲੇ ਮਨ, ਬਾਣੀ, ਸਰੀਰ ਕਰਕੇ ਸਿਰਫ਼ ਨਾਮ ਦੇ ਹੀ ਆਸਰੇ ਰਹਿੰਦੇ ਹਨ, ਮਨ ਵਿਚ ਵਿਕਾਰ ਨਹੀਂ ਹਨ, ਵੈਰਾਗ ਦੇ ਸਹਿਤ ਹਨ, ਦਿਲ ਵਿਚ ਚਾਅ ਹੈ ਕਿ ਕਦੋਂ ਸਾਖਿਆਤਤਾ ਹੋਵੇ। **ਤਨੁ** = ਰੋਮ-ਰੋਮ ਵਿਚ ਸਿਮਰਨ ਦੇ ਛਰਨਾਟੇ ਉਠਦੇ ਹਨ।

## ਬਿਖਿਆ ਰੰਗ ਕੂੜਾਵਿਆ

ਮਹਾਂਪੁਰਖ ਜਾਣਦੇ ਹਨ ਕਿ **ਬਿਖਿਆ** = ਮਾਇਆ ਦਾ **ਰੰਗ** = ਅਨੰਦ **ਕੂੜਾਵਿਆ** = ਝੂਠਾ ਹੈ ਕਸੁੰਭੜੇ ਦੀ ਤਰ੍ਹਾਂ। ਯਥਾ :—

*'ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥੧॥'*

[ਸੂਹੀ ਸੇਖ ਫਰੀਦ, ਅੰਗ–੭੯੪]

ਕਸੁੰਭੇ ਦਾ ਰੰਗ ਜਿਵੇਂ ਪਾਣੀ ਪੈਣ ਤੋਂ ਨਾਸ ਹੋ ਜਾਂਦਾ ਹੈ, ਇਸੇ ਤਰ੍ਹਾਂ ਇਹ ਮਾਇਆ ਦਾ ਅਨੰਦ ਬਿਮਾਰੀ ਜਾਂ ਰੋਗ ਰੂਪ ਪਾਣੀ ਪੈਣ ਤੋਂ ਨਾਸ ਹੋ ਜਾਂਦਾ ਹੈ। ਯਥਾ :—

*'ਮਾਇਆ ਕਾ ਰੰਗੁ ਸਭੁ ਫਿਕਾ ਜਾਤੋ ਬਿਨਸਿ ਨਿਦਾਨਿ ॥'*

[ਸਿਰੀ ਰਾਗੁ ਮਹਲਾ ੫, ਅੰਗ–੪੫]

ਜੋ ਧਨੀ ਲੋਕ ਇਥੇ ਅਨੰਦ ਮਾਣਦੇ ਦਿਸਦੇ ਹਨ। ਅੰਤ ਨੂੰ ਉਹ :—

*'ਰੰਗ ਤਮਾਸੇ ਬਹੁ ਬਿਧੀ ਚਾਇ ਲਗਿ ਰਹਿਆ ॥*
*ਚਿਤਿ ਨ ਆਇਓ ਪਾਰਬ੍ਰਹਮੁ ਤਾ ਸਰਪ ਕੀ ਜੂਨਿ ਗਇਆ ॥'*

[ਸਿਰੀ ਰਾਗੁ ਮਹਲਾ ੫, ਅੰਗ–੭੦]

## ਦਿਸਨਿ ਸਭੇ ਛਾਰੁ ॥

ਵਿਸ਼ੇ-ਸੁਖ ਭੋਗਣ ਵਾਲੇ ਸਭ **ਛਾਰੁ** = ਸੁਆਹ ਹੁੰਦੇ ਦੇਖੀਦੇ ਹਨ।

ਇਥੇ ਉਥੇ ਉਨ੍ਹਾਂ ਨੂੰ ਲਾਹਨਤਾਂ ਰੂਪ ਸੁਆਹ ਪੈਂਦੀ ਹੈ। ਸਦਾ ਉਨ੍ਹਾਂ ਦੇ ਸਿਰ 'ਤੇ ਆਵਾਗਉਣ ਦਾ ਚੱਕਰ ਬਣਿਆ ਰਹਿੰਦਾ ਹੈ, ਪ੍ਰਭੂ ਦਾ ਗਿਆਨ ਤੇ ਮੁਕਤੀ ਪ੍ਰਾਪਤ ਨਹੀਂ ਹੁੰਦੀ, ਜੂਨਾਂ ਵਿਚ ਹੀ ਖੇਹ-ਖ਼ਰਾਬ ਹੁੰਦੇ ਹਨ। ਗੁਰਮੁਖਾਂ ਨੇ ਜਾਣਿਆ ਹੈ ਕਿ ਵਿਸ਼ੇ-ਸੁਖ ਸੁਆਹ ਰੂਪ ਹੀ ਹਨ।

## ਹਰਿ ਅੰਮ੍ਰਿਤ ਬੂੰਦ ਸੁਹਾਵਣੀ

ਸਤਿਗੁਰੂ ਰੂਪ ਬੱਦਲ ਦੀ ਰਸਨਾ ਤੋਂ ਅੰਮ੍ਰਿਤ-ਨਾਮ ਰੂਪ ਬੂੰਦ ਦੀ ਸੋਭਨੀਕ ਵਰਖਾ ਹੁੰਦੀ ਹੈ। ਯਥਾ :—

*'ਗੁਰ ਰਸਨਾ ਅੰਮ੍ਰਿਤੁ ਬੋਲਦੀ ਹਰਿ ਨਾਮਿ ਸੁਹਾਵੀ ॥*
*ਜਿਨ ਸੁਣਿ ਸਿਖਾ ਗੁਰੁ ਮੰਨਿਆ ਤਿਨਾ ਭੁਖ ਸਭ ਜਾਵੀ ॥੧੮॥'*

[ਤਿਲੰਗ ਮਹਲਾ ੪, ਅੰਗ—੭੨੬]

## ਮਿਲਿ ਸਾਧੂ ਪੀਵਣਹਾਰੁ ॥

ਸਾਧਸੰਗਤ ਵਿਚ ਮਿਲ ਕੇ ਭਜਨ-ਸਿਮਰਨ ਕਰਨ, ਕੀਰਤਨ ਕਰਨ ਰੂਪ ਪੀਂਦੇ ਹਨ।

ਕੁਸੰਗੀਆਂ ਨਾਲ ਮਿਲ ਕੇ ਅੰਮ੍ਰਿਤ-ਨਾਮ ਦੀ ਪ੍ਰਾਪਤੀ ਨਹੀਂ ਹੁੰਦੀ, ਸਤਿਸੰਗਤ ਨਾਲ ਮਿਲ ਕੇ ਪ੍ਰਾਪਤੀ ਹੁੰਦੀ ਹੈ। ਯਥਾ :—

*'ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥*
*ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥੫॥'*

[ਸਿਰੀ ਰਾਗੁ ਮਹਲਾ ੧, ਅੰਗ—੭੨]

ਸਾਧੂ ਕਿਹੜੇ ਹਨ? ਉੱਤਰ :—

੧. *'ਸ੍ਵੈ ਕਾਰਜ ਸਿਧਤੀ ਪਰ ਕਾਰਜ ਧਾਇਤੀ ਸਾ ਸਾਧਾ।'* [ਲੇਖਕ]

੨. *'ਗੁਰਮੁਖਿ ਸਾਧਿ ਅਸਾਧੁ ਸਾਧੁ ਵਖਾਣੀਐ।'*

[ਭਾਈ ਗੁਰਦਾਸ ਜੀ, ਵਾਰ-੧੯, ਪਉੜੀ-੧੫]

੩. *'ਜਾਸੁ ਜਪਤ ਹਰਿ; ਹੋਵਹਿ ਸਾਧ ॥'*

[ਗਉੜੀ ਮਹਲਾ ੫, ਅੰਗ—੨੩੬]

੪. *'ਸਾਧ ਨਾਮ ਨਿਰਮਲ ਤਾ ਕੇ ਕਰਮ ॥'*

[ਗਉੜੀ ਸੁਖਮਨੀ ਮਃ ੫, ਅੰਗ—੨੯੬]

**ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ ॥**

ਅਪਾਰ ਸਮਰੱਥ ਪ੍ਰਭੂ ਦੀ ਸੱਤਾ ਦੇ ਨਾਲ ਵਣ ਤ੍ਰਿਣ ਪ੍ਰਫੁਲਤ ਹੋ ਰਿਹਾ ਹੈ।

ਮੀਂਹ ਪੈਣ ਤੋਂ **ਵਣੁ** = ਜੰਗਲ, **ਤਿਣੁ** = ਕੱਖ ਸਭ ਹਰਿਆਵਲਤਾ ਸਹਿਤ ਪ੍ਰਫੁਲਤ ਹੋ ਜਾਂਦੇ ਹਨ। ਇਸੇ ਤਰ੍ਹਾਂ ਹੀ ਸਤਿਗੁਰੂ ਰੂਪ ਬੱਦਲ ਜਦੋਂ ਉਪਦੇਸ਼ ਰੂਪ ਵਰਖਾ ਕਰਦੇ ਹਨ ਤਾਂ ਗੁਰਮੁਖਾਂ ਦਾ **ਵਣੁ** = ਸਰੀਰ, ਭਗਤੀ ਦੀ ਮੌਲਤਾ ਸਹਿਤ ਹੁੰਦਾ ਹੈ ਅਤੇ **ਤਿਣੁ** = ਇੰਦ੍ਰੇ ਵੀ ਖਿੜਾ ਦੇ ਸਹਿਤ ਹੋ ਜਾਂਦੇ ਹਨ।

ਉਹ ਅਕਾਲ ਪੁਰਖ ਸਰਬ ਕਲਾ ਸਮਰੱਥ ਤੇ **ਪੁ** = ਪੁੰ ਆਦਿਕ ਨਰਕਾਂ ਤੋਂ **ਰਖ** = ਰੱਖਿਆ ਕਰਨ ਵਾਲਾ ਹੈ ਅਤੇ **ਅਪਾਰੁ** = ਪ੍ਰਕ੍ਰਿਤੀ ਦੇ ਪਾਰਾਵਾਰ ਤੋਂ ਪਰੇ ਹੈ। ਭਾਵ, ਉਸਦਾ ਅੰਤ ਨਹੀਂ ਲਿਆ ਜਾ ਸਕਦਾ। ਵਾ :—**ਅਪਾਰੁ** = ਬੇਅੰਤ ਗੁਣਾਂ ਵਾਲਾ ਹੈ।

**ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ ॥**

ਹਰੀ ਜੋ ਸਭ ਨੂੰ ਹਰੇ-ਭਰੇ ਕਰਨ ਵਾਲਾ ਹੈ, ਉਸਦੇ ਮਿਲਣ ਨੂੰ ਮਨ ਚਾਹੁੰਦਾ ਹੈ, ਪਰ ਪੂਰਬਲੇ ਕੀਤੇ ਹੋਏ ਨਿਸ਼ਕਾਮ ਕਰਮ ਹੀ ਉਸ ਨਾਲ ਮਿਲਾਉਣ ਵਾਲੇ ਹਨ। ਵਾ :—ਉਸਦੀ **ਕਰਮਿ** = ਕਿਰਪਾ ਹੀ ਉਸ ਨਾਲ ਮਿਲਾਉਣ ਵਾਲੀ ਹੈ।

**ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ ॥**

ਜਿਨ੍ਹਾਂ ਮਹਾਤਮਾ ਰੂਪ ਸਖੀਆਂ ਨੇ ਪ੍ਰਭੂ ਨੂੰ ਪਾਇਆ ਹੈ, **ਹਉ** = ਮੈਂ ਉਨ੍ਹਾਂ ਤੋਂ ਸਦਾ ਬਲਿਹਾਰ ਜਾਂਦਾ ਹੈ, ਉਹ ਧੰਨਤਾ ਯੋਗ ਹਨ। ਯਥਾ :—

੧. *'ਧੰਨੁ ਧੰਨੁ ਧੰਨੁ ਜਨੁ ਆਇਆ ॥*
*ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ ॥*

[ਗਉੜੀ ਸੁਖਮਨੀ ਮਃ ੫, ਅੰਗ—੨੯੪-੯੫]

੨. *'ਜਿਨੀ ਮੈਡਾ ਲਾਲੁ ਰੀਝਾਇਆ ਹਉ ਤਿਸੁ ਆਗੈ ਮਨੁ ਡੇਂਹੀਆ ॥*
*ਨਾਨਕੁ ਕਹੈ ਸੁਣਿ ਬਿਨਉ ਸੁਹਾਗਣਿ ਮੂ ਦਸਿ ਡਿਖਾ ਪਿਰੁ ਕੇਹੀਆ ॥੨॥'*

[ਜੈਤਸਰੀ ਮਹਲਾ ੫, ਅੰਗ—੭੦੩]

ਉਨ੍ਹਾਂ ਦੀ ਰੀਸ ਕਰਨੀ ਯੋਗ ਨਹੀਂ। ਜਥਾ :—

*'ਕਰਉ ਬਰਾਬਰਿ ਜੋ ਪ੍ਰਿਅ ਸੰਗਿ ਰਾਤੀ ਇਹ ਹਉਮੈ ਕੀ ਢੀਠਾਈ ॥੧॥'*

[ਰਾਗੁ ਮਲਾਰ ਮਹਲਾ ੫, ਅੰਗ—੧੨੬੭]

ਈਰਖਾ ਅਤੇ ਬਰਾਬਰੀ ਨਹੀਂ ਕਰਨੀ, ਸਗੋਂ ਬਲਿਹਾਰ ਜਾਈਏ। ਮੇਰੇ ਵਿਚ ਧਨ ਦਾ, ਵਿਦਿਆ ਦਾ, ਸਰੀਰ ਦਾ, ਭਰਾਵਾਂ ਦਾ, ਬੁੱਧੀ ਦਾ, ਬਾਣੀ ਦਾ, ਰਿਧੀਆਂ ਦਾ, ਰੂਹਾਨੀ ਸ਼ਕਤੀ ਦਾ ਬਲ ਹੈ, ਇਸ ਮਾਣ ਵਾਲੇ ਸੁਭਾਅ ਨੂੰ ਮਾਰੀਏ ਤੇ ਇਉਂ ਬੇਨਤੀ ਕਰੀਏ :—

**ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਹਰਿ ਜੀਉ! ਤੁਸੀਂ ਆਪ ਹੀ **ਮਇਆ** = ਕਿਰਪਾ ਦ੍ਰਿਸ਼ਟੀ ਕਰਕੇ ਗੁਰ ਉਪਦੇਸ਼ ਦੁਆਰਾ ਜਗਿਆਸੂਆਂ ਦੇ ਅੰਤਹਕਰਨ ਨੂੰ ਸਵਾਰਨ ਵਾਲੇ ਹੋ। ਅਸਾਡੇ ਉਪਰ ਵੀ ਕਿਰਪਾ-ਦ੍ਰਿਸ਼ਟੀ ਕਰਕੇ ਸਾਨੂੰ ਵੀ ਸ਼ਬਦ ਨਾਲ ਸਵਾਰੋ ਜੀ।

**ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ ॥੬॥**

ਪ੍ਰਤੱਖ ਸਾਉਣ ਦਾ ਮਹੀਨਾ, ਅਥਵਾ :—ਮਨੁੱਖਾ ਜਨਮ ਰੂਪ ਸਾਉਣ ਦਾ ਮਹੀਨਾ ਉਨ੍ਹਾਂ ਤਤਬੇਤੇ ਮਹਾਂਪੁਰਖਾਂ ਰੂਪ ਸੁਹਾਗਣਾਂ ਨੂੰ **ਸਾਵਣੁ** = ਅਨੰਦ ਦਾਇਕ ਹੈ, ਜਿਨ੍ਹਾਂ ਨੇ ਰਾਮ ਦੇ ਨਾਮ ਨੂੰ ਗਲੇ ਦਾ ਹਾਰ ਬਣਾ ਕੇ ਪਹਿਨਿਆ ਹੈ, ਜਿਸ ਵਿਚ ਸੁਆਸਾਂ ਰੂਪ ਧਾਗਾ ਹੈ। ਜਥਾ :—

੧. *'ਹਰਿ ਨਾਮੁ ਰਿਦੈ ਪਰੋਇਆ ॥*
*ਸਭੁ ਕਾਜੁ ਹਮਾਰਾ ਹੋਇਆ ॥'* [ਸੋਰਠਿ ਮਹਲਾ ੫, ਅੰਗ—੬੨੭]

੨. *'ਹਰਿ ਹਰਿ ਅਖਰ ਦੁਇ ਇਹ ਮਾਲਾ ॥*
*ਜਪਤ ਜਪਤ ਭਏ ਦੀਨ ਦਇਆਲਾ ॥੧॥.....*
*ਹਰਿ ਮਾਲਾ ਉਰ ਅੰਤਰਿ ਧਾਰੈ ॥*
*ਜਨਮ ਮਰਣ ਕਾ ਦੂਖੁ ਨਿਵਾਰੈ ॥੨॥'* [ਆਸਾ ਮਹਲਾ ੫, ਅੰਗ—੩੮੮]

ਹੇ ਅਕਾਲ ਪੁਰਖ ਅੰਤਰਜਾਮੀ ਜੀਉ! ਐਸੇ ਮਹਾਂਪੁਰਖਾਂ ਦੀ ਸੰਗਤ ਬਖ਼ਸ਼ ਕੇ ਪਾਵਨ ਪਵਿੱਤਰ ਨਾਮ ਦੀ ਦਾਤ ਦੇ ਕੇ ਮਨੁੱਖਾ ਜਨਮ ਰੂਪ ਸਾਉਣ ਦਾ ਮਹੀਨਾ ਸਫਲਾ ਕਰੋ ਜੀ।

ਵਾਹਿਗੁਰੂ ਜੀ ਕਾ ਖ਼ਾਲਸਾ ॥
ਵਾਹਿਗੁਰੂ ਜੀ ਕੀ ਫ਼ਤਹ ॥

# ੬. ਭਾਦਰੋਂ

**ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ ॥**

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਭਾਦਰੋਂ ਦੇ ਮਹੀਨੇ ਵਿਚ ਬਾਰਸ਼ ਬਹੁਤ ਹੁੰਦੀ ਹੈ ਅਤੇ ਕਾਲੀਆਂ ਘਟਾਂ ਵਿਚ ਬਿਜਲੀ ਚਮਕਦੀ ਹੈ, ਹਨੇਰੀ ਰਾਤ ਹੁੰਦੀ ਹੈ, ਜੋ ਸਖੀਆਂ ਆਪਣੇ ਪਤੀਆਂ ਤੋਂ ਵਿੱਛੜੀਆਂ ਹੁੰਦੀਆਂ ਹਨ, ਉਹਨਾਂ ਨੂੰ ਬੜਾ ਭੈ ਆਉਂਦਾ ਹੈ। ਇਸ ਮਹੀਨੇ ਵਿਚ ਸੱਪ ਆਦਿਕ ਵੀ ਬਹੁਤ ਹੁੰਦੇ ਹਨ, ਜ਼ਹਿਰ ਵਿਚ ਮਸਤੇ ਹੋਏ ਡੰਗਦੇ ਅਤੇ ਮੇਲ੍ਹਦੇ ਫਿਰਦੇ ਹਨ। ਬੱਦਲ ਨੂੰ ਵੇਖ ਕੇ ਮੋਰ ਬੋਲਦੇ ਹਨ, ਬਬੀਹੇ ਤੇ ਡੱਡੂ ਵੀ ਬੋਲਦੇ ਹਨ। ਉੱਚੇ ਥਾਵਾਂ ਤੋਂ ਪਾਣੀ ਢਲ ਕੇ ਨੀਵੇਂ ਥਾਵਾਂ ਵਿਚ ਇਕੱਠਾ ਹੋ ਜਾਂਦਾ ਹੈ, ਤਲਾਅ ਆਦਿਕ ਲਬਾ-ਲਬ ਭਰ ਜਾਂਦੇ ਹਨ। ਧਰਤੀ ਵਿਚ ਹਰਿਆਵਲਤਾ ਬਹੁਤ ਹੁੰਦੀ ਹੈ, ਮੱਛਰ ਆਦਿਕ ਬਹੁਤ ਹੋ ਜਾਂਦਾ ਹੈ। ਸਤੀਆਂ ਸੁੰਦਰ ਬਸਤਰ ਆਦਿਕ ਪਾਉਂਦੀਆਂ ਹਨ, ਚਾਰ ਪ੍ਰਕਾਰ ਦੀਆਂ ਸਤੀਆਂ ਮੰਨੀਆਂ ਹਨ :—

(ੳ) ਪਹਿਲੇ ਦਰਜੇ ਦੀਆਂ ਸਤੀਆਂ ਉਹ ਮੰਨੀਆਂ ਹਨ, ਜੋ ਆਪਣੇ ਪਤੀ ਤੋਂ ਬਿਨਾਂ ਕਿਸੇ ਹੋਰ ਪੁਰਖ ਨੂੰ ਪੁਰਖ ਨਹੀਂ ਮੰਨਦੀਆਂ, ਸਾਰੀਆਂ ਉਨ੍ਹਾਂ ਨੂੰ ਇਸਤ੍ਰੀਆਂ ਨਜ਼ਰ ਆਉਂਦੀਆਂ ਹਨ। ਯਥਾ :—

੧. *'ਠਾਕੁਰੁ ਏਕੁ ਸਬਾਈ ਨਾਰਿ ॥'*

[ਰਾਮਕਲੀ ਮਹਲਾ ੧ ਦਖਣੀ ਓਅੰਕਾਰੁ, ਅੰਗ—੯੩੩]

੨. *'ਬਿਨੁ ਪਿਰ ਪੁਰਖੁ ਨ ਜਾਣਈ ਸਾਚੇ ਗੁਰ ਕੈ ਹੇਤਿ ਪਿਆਰਿ ॥੬॥'*

[ਸਿਰੀ ਰਾਗੁ ਮਹਲਾ ੧, ਅੰਗ—੫੪]

(ਅ) ਦੂਜੇ ਦਰਜੇ ਦੀਆਂ ਐਸੀਆਂ ਸਤੀਆਂ ਮੰਨੀਆਂ ਹਨ, ਜੋ ਆਪਣੇ ਪਤੀ ਨੂੰ ਪ੍ਰਮੇਸ਼ਰ ਕਰਕੇ ਮੰਨਦੀਆਂ ਹਨ। ਯਥਾ :—

*'ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ ॥*
*ਧੰਨੁ ਸਤੀ ਦਰਗਹ ਪਰਵਾਨਿਆ ॥੪॥'* [ਗਉੜੀ ਗੁਆਰੇਰੀ ਮਹਲਾ ੫, ਅੰਗ—੧੮੫]

ਅਤੇ ਹੋਰ ਬਜ਼ੁਰਗਾਂ ਨੂੰ ਆਪਣੇ ਪਿਤਾ ਸਮਾਨ ਸਮਝਦੀਆਂ ਹਨ, ਬਰਾਬਰ ਦਿਆਂ ਨੂੰ ਭਰਾ ਮੰਨਦੀਆਂ ਹਨ, ਛੋਟਿਆਂ ਨੂੰ ਪੁੱਤਰ ਸਮਝਦੀਆਂ ਹਨ।

(ੲ) ਤੀਜੇ ਦਰਜੇ ਦੀਆਂ ਐਸੀਆਂ ਸਤੀਆਂ ਹਨ, ਜੋ ਆਪਣੇ ਪਤੀ ਦਾ ਪਰਿਵਾਰ ਜਾਣ ਕੇ ਸਭ ਦਾ ਸਤਿਕਾਰ ਕਰਦੀਆਂ ਹਨ, ਪਰ ਨਿਸ਼ਚਾ ਆਪਣੇ ਪਤੀ ਵਿਚ ਹੀ ਹੈ।

(ਸ) ਚੌਥੇ ਦਰਜੇ ਦੀਆਂ ਸਤੀਆਂ ਉਹ ਮੰਨੀਆਂ ਹਨ, ਜਿਨ੍ਹਾਂ ਦਾ ਮਨ ਹੋਰਨਾਂ ਵੱਲ ਵੇਖ ਕੇ ਡੋਲਦਾ ਤਾਂ ਹੈ, ਪਰ ਸਰੀਰ ਕਰਕੇ ਫਿਰ ਵੀ ਕਾਇਮ ਰਹਿੰਦੀਆਂ ਹਨ।

ਐਸੀਆਂ ਚਾਰ ਪ੍ਰਕਾਰ ਦੀਆਂ ਸਤੀਆਂ ਭਾਦਰੋਂ ਦੇ ਮਹੀਨੇ ਵਿਚ ਆਪਣੇ ਪਤੀਆਂ ਨਾਲ ਮਿਲ ਕੇ ਅਨੰਦ ਨੂੰ ਮਾਣਦੀਆਂ ਹਨ, ਤਿਨ੍ਹਾਂ ਦੇ ਸ਼ਿੰਗਾਰ ਕੀਤੇ ਪ੍ਰਵਾਨੀਕ ਹਨ। ਪਰ ਜਿਹੜੀਆਂ ਪਤੀਆਂ ਤੋਂ ਬੇਮੁਖ ਹਨ, ਉਹਨਾਂ ਦੀ ਹਾਲਤ ਭਾਦਰੋਂ ਦੇ ਮਹੀਨੇ ਦੁਆਰਾ ਸਤਿਗੁਰੂ ਜੀ ਇਉਂ ਦੱਸਦੇ ਹਨ :—

**ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ ॥**

ਭਾਦਰੋਂ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ, ਉਹ ਜੀਵ ਰੂਪ ਇਸਤ੍ਰੀਆਂ ਭਰਮ ਵਿਚ ਭੁੱਲੀਆਂ ਫਿਰਦੀਆਂ ਹਨ, ਜਿਨ੍ਹਾਂ ਦਾ ਦ੍ਵੈਤ-ਭਾ ਵਿਚ ਪ੍ਰੇਮ ਲੱਗਾ ਹੈ।

**ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ ॥**

ਭਾਵੇਂ ਉਨ੍ਹਾਂ ਨੇ ਲੱਖਾਂ ਸਾਧਨਾਂ ਰੂਪ ਸ਼ਿੰਗਾਰ ਨੂੰ ਬਣਾਇਆ ਹੈ, ਪਰ ਉਹ ਸ਼ਿੰਗਾਰ ਕੇਤੁ = ਕਿਸੇ ਕੰਮ ਨਹੀਂ ਹਨ।

ਜੋ ਖਾਣ ਪੀਣ ਦੇ ਭਰਮ ਵਿਚ ਆਪਣੇ ਪਤੀ ਨੂੰ ਅਤੇ ਪਤੀ ਦੀ ਸੇਵਾ ਨੂੰ ਭੁਲਾ ਦਿੰਦੀਆਂ ਹਨ, ਫਿਰ ਦੂਜੇ ਪੁਰਸ਼ਾਂ ਨਾਲ ਪਿਆਰ ਲਾਉਂਦੀਆਂ ਹਨ, ਉਹਨਾਂ ਦੇ ਕੀਤੇ ਹੋਏ ਲੱਖਾਂ ਹੀ ਸ਼ਿੰਗਾਰ ਕਿਸੇ ਕੰਮ ਨਹੀਂ ਹਨ। ਕਲਿਆਣ ਨਹੀਂ ਹੋ ਸਕਦੀ, ਗਿਰਾਉਣ ਵਾਲੇ ਹਨ, ਵਿਸ਼ਿਆਂ ਦਾ ਕਾਰਨ ਹਨ। ਉਨ੍ਹਾਂ ਨੇ ਆਪਣਾ ਜੀਵਨ ਵਿਗਾੜ ਲਿਆ ਹੈ, ਜਿਸ ਕਰਕੇ ਦਰਗਾਹ ਵਿਚ ਬੜੀਆਂ ਭਾਰੀ ਸਜਾਵਾਂ ਮਿਲਣਗੀਆਂ।

ਜੋ ਦ੍ਵੈਤ ਦਾ ਭਾ = ਪ੍ਰਕਾਸ਼ ਹੋ ਰਿਹਾ ਹੈ, ਭਾਵ ਦ੍ਵੈਤ ਫੁਰ ਰਹੀ ਹੈ, ਇਹ ਭਾਦਰੋਂ ਦਾ ਮਹੀਨਾ ਹੈ। ਪੰਜ ਪ੍ਰਕਾਰ ਦਾ ਭਰਮ, ਪੰਜ ਕੋਸ਼ਾਂ ਦੇ ਪੜਦੇ, ਵਿਖੇਪ ਤੇ ਅਵਰਨ ਅਗਿਆਨ ਦੀਆਂ ਦੋ ਸ਼ਕਤੀਆਂ ਹਨ। ਅਸੱਤਾ ਪਾਦ ਸ਼ਕਤੀ ਤੇ ਅਭਾਨਾ ਪਾਦ ਸ਼ਕਤੀ, ਚੌਦਾਂ ਅਤੇ ਪੰਦਰਵਾਂ ਝੂਠ, ਇਹ ਭਾਦਰੋਂ ਦੇ ਮਹੀਨੇ ਦਾ ਹਨੇਰ ਪੱਖ ਹੈ। ਹਨੇਰ ਪੱਖ ਵਿਚ ਚੰਦ੍ਰਮਾਂ ਗੁਪਤ

ਹੁੰਦਾ ਹੈ, ਇਥੇ ਸੱਚ ਰੂਪ ਚੰਦ੍ਰਮਾਂ ਗੁਪਤ ਹੋ ਰਿਹਾ ਹੈ। ਝੂਠ ਦੀ ਅਮੱਸਿਆ ਬਣ ਰਹੀ ਹੈ, ਅਗਿਆਨ ਰੂਪ ਗਾੜ੍ਹਾ ਹਨੇਰਾ ਛਾਇਆ ਹੋਇਆ ਹੈ। ਯਥਾ :—

੧. *'ਕੂੜੁ ਅਮਾਵਸ, ਸਚੁ ਚੰਦ੍ਰਮਾ; ਦੀਸੈ ਨਾਹੀ ਕਹ ਚੜਿਆ ॥'*

[ਵਾਰ ਮਾਝ ਕੀ ਤਥਾ ਸਲੋਕ ਮਹਲਾ ੧, ਅੰਗ—੧੪੫]

੨. *'ਅਮਾਵਸਿਆ, ਚੰਦੁ ਗੁਪਤੁ ਗੈਣਾਰਿ ॥'*

[ਬਿਲਾਵਲੁ ਮਹਲਾ ੧ ਥਿਤੀ, ਅੰਗ—੮੪੦]

ਇਸ ਹਨੇਰ ਪੱਖ ਵਿਚ ਮੰਦ ਸੰਕਲਪਾਂ ਰੂਪ ਤਾਰੇ ਚਮਕਦੇ ਹਨ ਤੇ ਕਾਮ ਕ੍ਰੋਧ ਆਦਿਕ ਚੋਰ ਫਿਰਦੇ ਹਨ। ਯਥਾ :—

*'ਏਕ ਨਗਰੀ ਪੰਚ ਚੋਰ ਬਸੀਅਲੇ ਬਰਜਤ ਚੋਰੀ ਧਾਵੈ ॥'*

[ਗੂਜਰੀ ਅਸਟਪਦੀਆ ਮਹਲਾ ੧, ਅੰਗ—੫੦੩]

ਜਿਹੜੇ ਪੰਜ ਕਲੇਸ਼ :—ਅਵਿਦਿਆ, ਅਸੰਮਤਾ, ਰਾਗ, ਦ੍ਵੈਖ, ਅਭੀਨਿਵੇਸ਼ ਹਨ ਤੇ ਤਿੰਨ ਪ੍ਰਕਾਰ ਦੇ ਸੰਸੇ ਹਨ :—ਪ੍ਰਮਾਣ, ਪ੍ਰਮੇਯ, ਵਿਪਰਜੇ ਅਤੇ ਜਿਹੜੇ ਤਿੰਨ ਗੁਣ :—ਰਜੋ, ਤਮੋ, ਸਤੋ ਇਹ ਗਿਆਰਾਂ ਹੋ ਗਏ। ਬਾਰ੍ਹਵਾਂ ਨਿਸ਼ਰਧਕ ਪੁਣਾ, ਤੇਰ੍ਹਵਾਂ ਮਨਮਤ ਵਰਤਣੀ, ਚੌਧਵਾਂ ਪ੍ਰਵਿਰਤੀ ਵਿਚ ਪਿਆਰ, ਪੰਦਰ੍ਹਵਾਂ ਦੀਰਘ ਕਾਲ ਦੀ ਆਸਾ। ਇਹ ਭਾਦਰੋਂ ਦਾ ਪੂਰਾ ਮਹੀਨਾ ਬਣ ਗਿਆ। ਇਹ ਚਾਨਣ ਪੱਖ ਹੈ। ਚਾਨਣ ਪੱਖ ਵਿਚ ਚੰਦ੍ਰਮਾਂ ਪ੍ਰਕਾਸ਼ਦਾ ਹੈ। ਇਧਰ ਦੇਹ ਅਧਿਆਸ ਰੂਪ ਚੰਦ੍ਰਮਾਂ ਪ੍ਰਕਾਸ਼ ਰਿਹਾ ਹੈ, ਇਹ ਐਸਾ ਭਾਦਰੋਂ ਦਾ ਮਹੀਨਾ ਹੈ।

ਭਾਦਰੋਂ ਦੇ ਮਹੀਨੇ ਵਿਚ ਸੂਰਜ ਬਹੁਤ ਤਪਦਾ ਹੈ। ਇਧਰ ਪਦਾਰਥਾਂ ਦਾ ਨਿਸ਼ਚਾ ਕਰਨ ਰੂਪ ਅਤੇ ਲੋਭ ਰੂਪ ਸੂਰਜ ਤਪ ਰਿਹਾ ਹੈ, ਤ੍ਰਿਸ਼ਨਾ ਰੂਪ ਧੁੱਪ ਪੈ ਰਹੀ ਹੈ।

*'ਸੁਤ, ਬਿਤ, ਲੋਕ, ਈਖਣਾ ਭੀਨੀ।'*

ਇਹ ਤਿੰਨ ਇਛਾਵਾਂ ਰੂਪ ਕਿਰਨਾਂ ਤਪ ਰਹੀਆਂ ਹਨ। ਸ਼ਾਂਤੀ ਰੂਪ ਛਾਂ ਪ੍ਰਾਪਤ ਨਹੀਂ ਹੋ ਰਹੀ। ਭਾਦਰੋਂ ਦੇ ਮਹੀਨੇ ਵਿਚ ਕਾਲੀਆਂ ਘਟਾਂ ਅਤੇ ਬਾਰਸ਼ ਪੈਂਦੀ ਹੈ। ਇਧਰ ਮੋਹ ਰੂਪ ਬੱਦਲਾਂ ਵਿਚੋਂ ਪਦਾਰਥਾਂ ਰੂਪ ਵਰਖਾ ਹੋ ਰਹੀ ਹੈ। ਜਿਸ ਤਰ੍ਹਾਂ ਬਾਰਸ਼ ਦਾ ਪਾਣੀ ਉੱਚੀ ਥਾਂ ਨਹੀਂ ਟਿਕਦਾ, ਇਸੇ ਤਰ੍ਹਾਂ ਜਿਨ੍ਹਾਂ ਦਾ ਜੀਵਨ ਉੱਚੀ ਅਵਸਥਾ ਵਾਲਾ ਹੈ, ਉਥੇ ਪਦਾਰਥਾਂ ਰੂਪ ਪਾਣੀ ਨਹੀਂ ਠਹਿਰਦਾ। ਜਿਨ੍ਹਾਂ ਦੀ ਬੁੱਧੀ ਰੂਪ ਧਰਤੀ ਵਿਚ ਸੰਤੋਖ ਤੋਂ ਰਹਿਤ ਹੋਣ ਰੂਪ ਟੋਆ ਪਿਆ ਹੋਇਆ ਹੈ, ਪਦਾਰਥਾਂ ਰੂਪ ਪਾਣੀ ਉਥੇ ਟਿਕਦਾ ਹੈ। ਬਾਰਸ਼ ਵਿਚ ਬਿਜਲੀ ਚਮਕਦੀ ਹੈ। ਯਥਾ :—

*'ਨਾਨਕ ਬਿਜੁਲੀਆ ਚਮਕੰਨਿ ਘੁਰਨਿ੍ ਘਟਾ ਅਤਿ ਕਾਲੀਆ ॥'*

[ਮਾਰੂ ਵਾਰ ਮਹਲਾ ੫ ਡਖਣੇ, ਅੰਗ—੧੧੦੨]

ਇਧਰ ਅਵਿਦਿਆ ਕਰਕੇ ਬਿਰਤੀਆਂ ਕਾਲੀਆਂ ਹੋ ਰਹੀਆਂ ਹਨ। ਪਦਾਰਥਾਂ ਰੂਪ ਬਾਰਸ਼ ਵਿਚ ਗ਼ਰਜ ਪੈਣ ਰੂਪ ਬਹੁਤੇ ਸੰਕਲਪ-ਵਿਕਲਪ ਉਠਾ ਰਹੀਆਂ ਹਨ। ਬਾਰਸ਼ ਪੈਣ 'ਤੇ ਡੱਡੂ ਤੇ ਮੋਰ ਬੋਲਦੇ ਹਨ ਅਤੇ ਸੱਪ ਡੰਗਦੇ ਹਨ, ਬਬੀਹੇ ਬੋਲਦੇ ਹਨ। ਯਥਾ :—

*'ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ ॥*
*ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ ॥'*

[ਤੁਖਾਰੀ ਛੰਤ ਮਹਲਾ ੧, ਅੰਗ—੧੧੦੮]

ਅਵਿਦਿਆ ਰੂਪ ਕਾਲੀ ਰਾਤ ਵਿਚ ਜਿਹੜੀ ਜੀਵ ਰੂਪ ਇਸਤ੍ਰੀ ਪਤੀ-ਪ੍ਰਮਾਤਮਾ ਤੋਂ ਵਿੱਛੜ ਕੇ ਇਕੱਲੀ ਰਹਿੰਦੀ ਹੈ, ਦੱਸੋ ਫਿਰ ਇਹ ਸੁਖੀ ਕਿਵੇਂ ਰਹਿ ਸਕਦੀ ਹੈ ? ਜਿਵੇਂ ਇਕੱਲੀ ਇਸਤ੍ਰੀ ਡਰਦੀ ਹੈ, ਇਸੇ ਤਰ੍ਹਾਂ ਜੀਵ ਰੂਪ ਇਸਤ੍ਰੀ ਤੇ ਸੱਤ ਪ੍ਰਕਾਰ ਦਾ ਭੈ ਬਣਿਆ ਰਹਿੰਦਾ ਹੈ। ਤੇ ਪਦਾਰਥਾਂ ਰੂਪ ਬਾਰਸ਼ ਵਿਚ ਕਾਮ, ਕ੍ਰੋਧ ਆਦਿਕਾਂ ਦੇ ਜਿਹੜੇ ਫੁਰਨੇ ਹਨ, ਇਹ ਡੱਡੂ ਬੋਲ ਰਹੇ ਹਨ ਅਤੇ ਇੰਦ੍ਰੀਆਂ ਰੂਪ ਮੋਰ ਬੋਲ ਰਹੇ ਹਨ, ਭਾਵ ਵਿਸ਼ਿਆਂ ਵਿਚ ਬਹੁਤ ਤਦਾਕਾਰ ਹੋ ਰਹੇ ਹਨ। ਚਿੱਤ ਰੂਪ ਬਬੀਹਾ ਚਿਤਵਨੀ ਕਰਨ ਵਿਚ ਚੀਕ ਰਿਹਾ ਹੈ। ਸ਼ਬਦ, ਸਪਰਸ਼ ਆਦਿਕ ਵਿਸ਼ੇ, ਜ਼ਹਿਰੀ ਸੱਪ ਮੇਲ੍ਹ ਰਹੇ ਹਨ। ਭਾਦਰੋਂ ਦੇ ਮਹੀਨੇ ਵਿਚ ਮੱਛਰ ਬਹੁਤ ਹੁੰਦਾ ਹੈ, ਇਧਰ ਪਦਾਰਥਾਂ ਰੂਪ ਪਾਣੀ ਵਿਚ ਜੋ ਪ੍ਰਮਾਦੀ ਹੋਣਾ ਹੈ, ਇਹ ਮੱਛਰ ਡੰਗ ਰਿਹਾ ਹੈ। ਐਸਾ ਜੋ ਭਾਦਰੋਂ ਦਾ ਮਹੀਨਾ ਹੈ, ਤਿਸ ਵਿਚ ਦ੍ਵੈਤ-ਭਾ ਹੋਣ ਕਰਕੇ ਜੀਵ ਰੂਪ ਇਸਤ੍ਰੀਆਂ ਭਰਮ ਵਿਚ ਭੁੱਲੀਆਂ ਹੋਈਆਂ ਹਨ।

ਜੋ ਜੀਵ ਰੂਪ ਇਸਤ੍ਰੀਆਂ ਪਦਾਰਥਾਂ ਦੇ ਰਸਾਂ ਵਿਚ ਭਰਮ ਗਈਆਂ ਹਨ, ਪਤੀ-ਪ੍ਰਮੇਸ਼ਰ ਵੱਲੋਂ ਭੁੱਲ ਗਈਆ ਹਨ। ਵਾ :—ਜਾਗ੍ਰਤ, ਸੁਪਨ ਤੇ ਸੁਖੋਪਤ ਤਿੰਨਾਂ ਅਵਸਥਾ ਦੇ ਪ੍ਰਕਾਸ਼ਤਾ, ਸਾਖੀ ਚੇਤਨ ਪਤੀ ਨੂੰ ਸੁਭਾਸ ਬਿਰਤੀ ਦ੍ਵੈਤ-ਭਾ ਹੋਣ ਕਰਕੇ ਭੁੱਲ ਗਈ ਹੈ। ਯਥਾ :—

*'ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ ॥'*

[ਤੁਖਾਰੀ ਛੰਤ ਮਹਲਾ ੧, ਅੰਗ—੧੧੦੮]

ਦੂਜੈ = ਦੇਵੀ-ਦੇਵਤਿਆਂ ਨਾਲ, ਅਥਵਾ :—ਪਦਾਰਥਾਂ ਨਾਲ ਪ੍ਰੇਮ ਲੱਗ ਰਿਹਾ ਹੈ।

ਜਿਹੜੀਆਂ ਪ੍ਰਤੱਖ ਇਸਤ੍ਰੀਆਂ ਆਪਣੇ ਪਤੀ ਤੋਂ ਭੁੱਲੀਆਂ ਹੁੰਦੀਆਂ ਹਨ, ਪ੍ਰੇਮ ਨਹੀਂ ਕਰਦੀਆਂ, ਸਗੋਂ ਹੋਰਨਾਂ ਪੁਰਖਾਂ ਨਾਲ ਪਿਆਰ ਕਰਦੀਆਂ ਹਨ, ਉਹ ਭਾਵੇਂ ਲੱਖਾਂ ਹੀ

ਸ਼ਿੰਗਾਰ, ਚੰਗੇ ਗਹਿਣੇ, ਚੰਗੇ ਬਸਤਰ ਪਾਉਣੇ, ਸੁਰਮਾ ਪਾਉਣਾ, ਸੁਰਖ਼ੀ ਲਾਉਣੀ, ਦੰਦਾਸਾ ਮਲਣਾ ਅਤੇ ਵਾਲ ਗੁੰਦਾਉਣੇ ਇਤਿਆਦਿਕ ਲੱਖਾਂ ਹੀ ਸ਼ਿੰਗਾਰ ਬਨਾਉਣ, ਕਿਸੇ ਕੰਮ ਨਹੀਂ, ਕੇਵਲ ਵਿਸ਼ਿਆਂ ਦਾ ਹੀ ਕਾਰਨ ਹਨ, ਲੋਕ ਉਨ੍ਹਾਂ ਇਸਤ੍ਰੀਆਂ ਨੂੰ ਦੁਰਚਾਰਨੀ ਕਹਿੰਦੇ ਹਨ।

ਇਸੇ ਤਰ੍ਹਾਂ ਹੀ ਜਿਹੜੀਆਂ ਜੀਵ ਰੂਪ ਇਸਤ੍ਰੀਆਂ ਪਦਾਰਥਾਂ ਵਿਚ ਭੁੱਲ ਕੇ, ਪ੍ਰਮੇਸ਼ਰ ਨੂੰ ਭੁਲਾ ਦਿੰਦੀਆਂ ਹਨ ਅਤੇ ਜਿਨ੍ਹਾਂ ਦਾ **ਦੂ** = ਦ੍ਵੈਤ ਨੂੰ **ਜੈ** = ਪੈਦਾ ਕਰਨ ਵਾਲਾ ਜੋ ਸਰੀਰ ਹੈ, ਇਸਦੇ ਨਾਲ ਹੀ **ਹੇਤੁ** = ਪਿਆਰ ਹੈ, ਵਿਸ਼ੇ ਭੋਗਣ ਦਾ, ਖਾਣ ਦਾ; ਉਹ ਭਾਵੇਂ ਸੰਤ ਭਗਤ ਹੋ ਕੇ ਲੱਖਾਂ ਸਾਧਨਾਂ ਰੂਪ ਸ਼ਿੰਗਾਰ ਬਣਾਉਂਦੇ ਹਨ। ਪ੍ਰਤੱਖ ਬਾਹਰਲੇ ਸ਼ਿੰਗਾਰ ਵੀ ਸਮਝ ਲੈਣੇ, ਇਹ ਲਾ ਕੇ ਆਪਣੇ ਆਪ ਨੂੰ ਸਹੁ-ਸੁਹਾਗਣਾਂ ਕਹਾਉਂਦੇ ਹਨ ਅਤੇ ਸਖੀਆਂ ਦੇ ਲਿਬਾਸ ਵਿਚ ਰਹਿੰਦੇ ਹਨ, ਪਰ ਜੇ ਪ੍ਰਭੂ ਨਾਲ ਪ੍ਰੀਤੀ ਨਹੀਂ ਹੈ ਤਾਂ ਉਹ ਲੱਖਾਂ ਸ਼ਿੰਗਾਰ ਕਿਸੇ ਕੰਮ ਨਹੀਂ ਹਨ, ਕਿਉਂਕਿ ਮਰਨ ਸਮੇਂ ਇਹ ਸ਼ਿੰਗਾਰ ਨਾਲ ਨਹੀਂ ਜਾਣੇ। ਯਥਾ :—

੧. *'ਵਾਊ ਸੰਦੇ ਕਪੜੇ ਪਹਿਰਹਿ ਗਰਬਿ ਗਵਾਰ ॥*
*ਨਾਨਕ ਨਾਲਿ ਨ ਚਲਨੀ ਜਲਿ ਬਲਿ ਹੋਏ ਛਾਰੁ ॥੨॥'*

[ਗਉੜੀ ਕੀ ਵਾਰ ਮਹਲਾ ੫, ਅੰਗ—੩੧੮]

੨. *'ਵੇਸ ਕਰੇ ਕੁਰੂਪਿ ਕੁਲਖਣੀ ਮਨਿ ਖੋਟੈ ਕੂੜਿਆਰਿ ॥*
*ਪਿਰ ਕੈ ਭਾਣੈ ਨਾ ਚਲੈ ਹੁਕਮੁ ਕਰੇ ਗਾਵਾਰਿ ॥'*

[ਸਿਰੀ ਰਾਗ ਕੀ ਵਾਰ, ਸਲੋਕ ਮ: ੩, ਅੰਗ—੮੯]

੩. *'ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ ॥*
*ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥'**

[ਆਸਾ ਦੀ ਵਾਰ ਮਹਲਾ ੧, ਅੰਗ—੪੭੦-੭੧]

ਪਖੰਡ ਪੂਰਬਕ ਜੋ ਸਾਧਨਾਂ ਰੂਪ ਸ਼ਿੰਗਾਰ ਕਰਨੇ ਹਨ, ਪੰਜ ਪ੍ਰਕਾਰ ਦਾ ਭਰਮ ਨਵਿਰਤ ਨਹੀਂ ਹੋਇਆ, ਜਗਿਆਸੂ ਰੂਪ ਇਸਤ੍ਰੀਆਂ ਆਪਣੇ ਸਰੂਪ ਤੋਂ ਭੁੱਲੀਆਂ ਹੋਈਆਂ ਹਨ, **ਦੂਜੈ** = ਦੇਵੀ-ਦੇਵਤਿਆਂ ਨਾਲ ਹੇਤ ਲੱਗਾ ਹੈ। ਵਾ :—ਲੋਕਾਂ ਤੋਂ ਪੂਜਾ ਕਰਾਉਣੀ, ਇਹ ਦੂਜੇ ਪਾਸੇ ਚਿੱਤ ਲੱਗਾ ਹੈ। ਸੋ, ਉਨ੍ਹਾਂ ਦੇ ਸਾਧਨਾਂ ਰੂਪ ਲੱਖਾਂ ਹੀ ਸ਼ਿੰਗਾਰ ਕਿਸੇ ਕੰਮ ਨਹੀਂ ਹਨ। ਜੋ ਪੈਰੀਂ ਪੌਂਟੇ ਆਦਿਕ ਪਾਉਣੇ, ਵਾ :—ਤੀਰਥਾਂ 'ਤੇ ਫਿਰਦੇ ਰਹਿਣਾ ਜਾਂ ਐਵੇਂ ਹੀ ਧਰਤੀ 'ਤੇ ਫਿਰਦੇ ਰਹਿਣਾ, ਵਾ :—ਨੰਗੇ ਪੈਰੀਂ ਰਹਿਣਾ, ਜੁੱਤੀ ਨਾ ਪਾਉਣੀ, ਇਹ ਸਾਧਨ ਪੈਰਾਂ ਦੇ ਗਹਿਣੇ ਹਨ। ਫਿਰ ਸਰੀਰ ਕਰਕੇ ਦਿਸ਼ਾ ਬਸਨ ਰਹਿਣਾ, ਸਿਆਲ ਦੇ ਮਹੀਨੇ

* ਇਥੇ ਸਹੁ ਸੁਹਾਗਣ ਦੀ ਸਾਖੀ ਲੱਗ ਸਕਦੀ ਹੈ, ਜੋ ਇਸ ਪੋਥੀ ਦੇ ਦੂਜੇ ਭਾਗ ਵਿਚ ੭੬੧ ਪੰਨੇ 'ਤੇ ਹੈ।

ਪਾਲਾ ਅਤੇ ਗਰਮੀਆਂ ਦੇ ਮਹੀਨੇ ਗਰਮੀ ਸਹਾਰਨੀ, ਹੋਰ ਖਟ-ਸੰਪਤੀ ਰੂਪ ਇਹ ਸਾਰੇ ਸਾਧਨ ਠੰਢੇ ਅਤੇ ਗਰਮ ਬਸਤਰ ਪਹਿਨਣੇ ਹਨ। ਜੋ ਹੱਥਾਂ ਨਾਲ ਦਿਖਾਵੇ ਮਾਤ੍ਰ ਦਾਨ ਕਰਨਾ ਹੈ, ਇਹ ਕੰਗਣਾ ਹੈ। ਸਕਾਮ ਕਰਮਾਂ ਰੂਪ ਵੰਗਾਂ ਹਨ, ਜੋ ਬਗਲੇ ਵੱਤ ਬਿਰਤੀਆਂ ਰੋਕ ਕੇ ਦਿਖਾਉਣੀਆਂ ਹਨ, ਇਹ ਛਾਪਾਂ-ਛੱਲੇ ਹਨ। ਯਥਾ :—

*'ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ ॥'*

[ਵਡਹੰਸੁ ਮਹਲਾ ੧, ਅੰਗ—੫੫੭]

ਜਾਂ ਬਾਹਰਲੇ ਬਹੁਤੇ ਚਿੱਟੇ ਕੱਪੜੇ ਪਾ ਕੇ ਪਖੰਡੀ ਬਣ ਕੇ ਰਹਿਣਾ। ਯਥਾ :—

੧. *'ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ੍ ॥*
*ਘੁਟਿ ਘੁਟਿ ਜੀਆ ਖਾਵਣੇ ਬਗੇ ਨ ਕਹੀਅਨਿ੍ ॥੩॥'*

[ਸੂਹੀ ਮਹਲਾ ੧, ਅੰਗ—੭੨੯]

੨. *'ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ ॥'* *

[ਸੂਹੀ ਮਹਲਾ ੧, ਅੰਗ—੭੫੧]

ਗਲ ਵਿਚ ਮਾਲਾ ਪਾਉਣੀ ਇਹ ਹਾਰ ਹੈ, ਕੋਈ ਰੁਦ੍ਰਾਖੀ, ਕੋਈ ਉੱਨ ਦੀ, ਕੋਈ ਕਾਠ ਦੀ ਪਾਉਂਦੇ ਹਨ। ਇਨ੍ਹਾਂ ਬਾਰੇ ਤਾਂ ਇਉਂ ਕਥਨ ਹੈ :—

੧. *'ਕਬੀਰ ਬੈਸਨੋ ਹੂਆ ਤ ਕਿਆ ਭਇਆ ਮਾਲਾ ਮੇਲੀਂ ਚਾਰਿ ॥*
*ਬਾਹਰਿ ਕੰਚਨੁ ਬਾਰਹਾ ਭੀਤਰਿ ਭਰੀ ਭੰਗਾਰ ॥੧੬੫॥'*

[ਸਲੋਕ ਕਬੀਰ, ਅੰਗ—੧੩੭੨]

੨. *'ਕਬੀਰ ਜਪਨੀ ਕਾਠ ਕੀ ਕਿਆ ਦਿਖਲਾਵਹਿ ਲੋਇ ॥*
*ਹਿਰਦੈ ਰਾਮੁ ਨ ਚੇਤਹੀ ਇਹ ਜਪਨੀ ਕਿਆ ਹੋਇ ॥੭੫॥'*

[ਸਲੋਕ ਕਬੀਰ, ਅੰਗ—੧੩੬੮]

੩. *'ਰਿਦੈ ਕੂੜੁ ਕੰਠਿ ਰੁਦ੍ਰਾਖੰ ॥'* [ਪ੍ਰਭਾਤੀ ਬੇਣੀ ਜੀ, ਅੰਗ—੧੩੫੧]

ਇਹ ਜਿਹੜੀਆਂ ਮਾਲਾਂ ਪਾਉਣੀਆਂ ਹਨ, ਇਹ ਹਾਰ ਦੀ ਨਿਆਈਂ ਹਨ। ਵਾ :—ਜੋ ਹਾਰ ਪੁਆ ਕੇ ਜਲੂਸ ਆਦਿਕ ਕਢਾਉਣੇ ਹਨ, ਭਾਵੇਂ ਇਹ ਹਾਰ ਵੀ ਗਲ ਵਿਚ ਪੁਆ ਲਵੇ। ਜੋ ਮਹਾਂਵਾਕਾਂ ਦਾ ਉਚਾਰ ਕੇ ਸੁਨਾਉਣਾ ਹੈ, ਇਹ ਪਾਨਾਂ ਦਾ ਚੱਬਣਾ ਹੈ। ਜੋ ਪਖੰਡ ਸਹਿਤ ਸ਼ਰਧਾ ਵਾਲੀਆਂ ਗੱਲਾਂ ਕਰਨੀਆਂ ਹਨ, ਇਹ ਸੁਪਾਰੀਆਂ ਖਾਣੀਆਂ ਹਨ। ਇਨ੍ਹਾਂ

---

* ਇਥੇ ਸੱਜਣ ਠੱਗ ਦੀ ਸਾਖੀ ਲੱਗ ਸਕਦੀ ਹੈ ਜੀ।

ਬਾਰੇ ਇਉਂ ਫ਼ੁਰਮਾਨ ਹੈ :—

*'ਪਾਨ ਸੁਪਾਰੀ ਖਾਤੀਆ ਮੁਖਿ ਬੀੜੀਆ ਲਾਈਆ ॥*
*ਹਰਿ ਹਰਿ ਕਦੇ ਨ ਚੇਤਿਓ ਜਮਿ ਪਕੜਿ ਚਲਾਈਆ ॥੧੩॥'*

[ਤਿਲੰਗ ਮਹਲਾ ੪, ਅੰਗ—੭੨੬]

ਜੋ ਮਿੱਠੇ ਬਚਨ ਬੋਲਣੇ ਹਨ ਪਰ ਦਿਲ ਵਿਚ ਕਪਟ ਹੈ, ਇਹ ਬੁਲ੍ਹਾਂ ਨੂੰ ਲਾਲ ਕਰਨਾ ਹੈ। ਯਥਾ :—

*'ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ ॥*
*ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥੫੦॥'*

[ਸਲੋਕ ਸੇਖ ਫਰੀਦ, ਅੰਗ—੧੩੮੦]

ਇਸ ਤਰ੍ਹਾਂ ਦਾ ਜੋ ਵੈਰਾਗ ਧਾਰ ਕੇ ਵਿਖਾਉਣਾ ਹੈ :—

*'ਆਂਖਨ ਭੀਤਰਿ ਤੇਲ ਕੌ ਡਾਰ, ਸੁ ਲੋਗਨ ਨੀਰੁ ਬਹਾਇ ਦਿਖਾਵੈ ॥'*

[ਦਸਮ, ਅੰਗ—੭੧੫]

ਇਹ ਚੰਦਨ ਲਾ ਕੇ ਵਿਖਾਉਣਾ ਹੈ। ਜੋ ਸੱਜੀ ਸੁਰ ਦੁਆਰਾ ਓਅੰ-ਓਅੰ ਉਚਾਰ ਕੇ ਸ੍ਵਾਸਾਂ ਨੂੰ ਉਪਰ ਚਾੜ੍ਹਨਾ ਹੈ, ਅੰਦਰ ਟਿਕਾਉਣਾ ਹੈ ਤੇ ਫਿਰ ਖੱਬੀ ਸੁਰ ਦੁਆਰਾ ਉਸੇ ਤਰ੍ਹਾਂ ਸ੍ਵਾਸਾਂ ਨੂੰ ਉਤਾਰਨਾ ਹੈ, ਇਸਨੂੰ ਪੂਰਕ, ਕੁੰਭਕ ਤੇ ਰੇਚਕ ਕਹਿੰਦੇ ਹਨ; ਇਹ ਤੀਲ੍ਹੀ, ਲੌਂਗ ਤੇ ਨੱਥ ਆਦਿਕ ਪਾਉਣੇ ਹਨ। ਇਸ ਬਾਰੇ ਗੁਰੂ ਜੀ ਦਾ ਇਉਂ ਫ਼ੁਰਮਾਨ ਹੈ :—

*'ਡੰਡਾ ਖਟੁ ਸਾਸਤ੍ਰ ਹੋਇ ਗ੍ਹਿਆਤਾ ॥ ਪੂਰਕੁ ਕੁੰਭਕ ਰੇਚਕ ਕਰਮਾਤਾ ॥.....*
*ਰਾਮ ਨਾਮ ਸੰਗਿ ਮਨਿ ਨਹੀ ਹੇਤਾ ॥ ਜੋ ਕਛੁ ਕੀਨੋ ਸੋਊ ਅਨੇਤਾ ॥'*

[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੩]

ਖੱਬੀ ਸੁਰ ਦੁਆਰਾ ਡੋਰ ਪਾ ਕੇ ਸੱਜੀ ਨਾਸ ਦੁਆਰਾ ਕੱਢਣੀ, ਇਹ ਮਛਲੀ ਪਾਉਣੀ ਹੈ। ਸ਼ਾਸਤ੍ਰ ਗਿਆਨ ਵਿਚ ਚਤੁਰ ਹੋ ਜਾਣਾ ਇਹ ਸੁਰਮਾ ਪਾਉਣਾ ਹੈ। ਯਥਾ :—

*'ਕਾਜਲੁ ਹਾਰੁ ਤਮੋਲ ਰਸੁ ਬਿਨੁ ਪਸੇ ਹਭਿ ਰਸ ਛਾਰੁ ॥'*

[ਮਾਰੂ ਵਾਰ ਮਹਲਾ ੫, ਅੰਗ—੧੦੯੪]

ਜੋ ਮੱਥੇ ਵਿਚ ਟਿੱਕਾ ਲਾਉਣਾ ਹੈ, ਇਹ ਤਰਾਟਕ ਸਾਧਨਾ ਹੈ। ਜਿਹੜੀਆਂ ਜਟਾਂ ਬਨਾਉਣੀਆਂ ਹਨ, ਇਹ ਮੀਡ੍ਹੀਆਂ ਹਨ। ਜੋ ਬੋਹੜ ਦਾ ਦੁੱਧ ਕੱਢ ਕੇ ਕੇਸਾਂ ਵਿਚ ਪਾਉਣਾ ਹੈ, ਇਹ ਮੋਮ ਪਾਉਣੀ ਹੈ, ਜਿਸ ਤਰ੍ਹਾਂ ਇਸਤ੍ਰੀਆਂ ਪੱਟੀਆਂ ਗੁੰਦਨ ਵਾਸਤੇ ਕੇਸਾਂ ਵਿਚ ਮੋਮ ਪਾਉਂਦੀਆਂ ਹਨ ਅਤੇ ਚੀਰ ਕੱਢ ਕੇ ਸੰਧੂਰ ਵੀ ਪਾਉਂਦੀਆਂ ਹਨ। ਸੋ, ਜਟਾਂ ਵਿਚ

ਸੁਆਹ ਪਾ ਕੇ ਧੂੜ ਦੇ ਸਹਿਤ ਕਰਨੀਆਂ, ਇਹ ਸੰਧੂਰ ਪਾਉਣਾ ਹੈ। ਜੋ ਜਟਾਂ ਦਾ ਮੁਕਟਾਦਿਕ ਸਿਰ 'ਤੇ ਬੰਨ੍ਹਣਾ ਹੈ, ਇਹ ਇਸਤ੍ਰੀਆਂ ਵਾਂਗ ਚੂੰਡਾ ਕਰਾਉਣਾ ਹੈ। ਵਾ :—ਅੰਤਹਕਰਨ ਰੂਪ ਸੀਸ ਤੇ ਸੰਸਕਾਰਾਂ ਰੂਪ ਕੇਸਾਂ ਨੂੰ ਸਤੋ ਗੁਣ ਰੂਪ ਮੋਮ ਦੇ ਸਹਿਤ ਕਰਕੇ ਰਿਧੀਆਂ-ਸਿੱਧੀਆਂ ਵਿਚ ਗੁੰਥਨ ਕਰਨਾ, ਇਹ ਪੱਟੀਆਂ ਗੁੰਦਾਉਣੀਆਂ ਹਨ। ਮੰਦ ਵੈਰਾਗ ਰੂਪ ਸੰਧੂਰ ਦਾ ਪਾਉਣਾ ਹੈ। ਤਿਲਕ ਛਾਪਾਂ ਲਗਾਉਣ ਰੂਪ ਚੀਰਨੀਆਂ ਕੱਢਣੀਆਂ ਹਨ। ਇਨ੍ਹਾਂ ਸ਼ਿੰਗਾਰਾਂ ਬਾਰੇ ਗੁਰੂ ਜੀ ਇਉਂ ਫ਼ੁਰਮਾਉਂਦੇ ਹਨ :—

*'ਮਾਠਿ ਗੁੰਦਾਈ ਪਟੀਆ ਭਰੀਐ ਮਾਗ ਸੰਧੂਰੇ ॥*
*ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ ॥'*

[ਵਡਹੰਸੁ ਮਹਲਾ ੧, ਅੰਗ—੫੫੮]

ਜਿਸ ਤਰ੍ਹਾਂ ਇਸਤ੍ਰੀਆਂ ਕੰਨਾਂ ਵਿਚ ਡੰਡੀਆਂ ਜਾਂ ਵਾਲੀਆਂ ਆਦਿਕ ਗਹਿਣੇ ਪਾਉਂਦੀਆਂ ਹਨ। ਸੀਸ 'ਤੇ ਸੱਗੀ ਫੁੱਲ ਪਾਉਂਦੀਆਂ ਹਨ ਅਤੇ ਅਤਰ ਫੁਲੇਲ ਆਦਿਕ ਲਾਉਂਦੀਆਂ ਹਨ, ਪਰ ਪਤੀ ਨਾਲ ਪਿਆਰ ਨਹੀਂ ਹੁੰਦਾ। ਜੇ ਨਹਾ ਧੋ ਕੇ ਇਹ ਸਾਰੇ ਸ਼ਿੰਗਾਰ ਲਾ ਕੇ ਸੁੰਦਰ ਸੇਜਾ 'ਤੇ ਬਿਰਾਜੀ ਰਹੇ, ਪਰ ਪਤੀ ਦੇ ਅਨੰਦ ਤੋਂ ਵਾਂਝੀ ਰਹਿ ਜਾਂਦੀ ਹੈ। ਇਸੇ ਤਰ੍ਹਾਂ ਹੀ ਕੰਨਾਂ ਵਿਚ ਮੁੰਦਰਾਂ ਪਾਉਣ ਰੂਪ ਡੰਡੀਆਂ ਪਾ ਲਈਆਂ। ਯਥਾ :—

*'ਸ੍ਰਵਨ ਫਾਰਿ ਮੁੰਦ੍ਰਾ ਦੁਐ ਡਾਰੀ ॥ ਹਰਿ ਕੀ ਪ੍ਰੀਤਿ ਰੀਤਿ ਨ ਬਿਚਾਰੀ ॥੨੪॥'*

[ਦਸਮ, ਅੰਗ—੫੬]

ਉਕਤੀਆਂ-ਜੁਗਤੀਆਂ, ਵਲ-ਛਲ ਵਾਲੀਆਂ ਗੱਲਾਂ ਵਿਦਵਾਨਾਂ ਪਾਸੋਂ ਸੁਣ ਕੇ ਕੰਨਾਂ ਵਿਚ ਪਾ ਲਈਆਂ, ਇਹ ਵਾਲੀਆਂ ਪਾਉਣੀਆਂ ਹਨ। ਜਿਹੜਾ ਸਾਰਿਆਂ ਵਿਚ ਆਪਣਾ ਜੱਸ ਕਰਵਾਉਣਾ ਹੈ, ਇਹ ਸੀਸ 'ਤੇ ਫੁਲ ਪਾਉਣਾ ਹੈ। ਮੂਲ ਦੁਆਰੇ ਰਾਹੀਂ ਪਾਣੀ ਉਪਰ ਚੜ੍ਹਾ ਕੇ, ਨਾੜੀਆਂ ਧੋ ਕੇ ਮੈਲ ਉਤਾਰਨੀ ਹੈ, ਇਸ ਨੂੰ ਧੋਤੀ ਕਹਿੰਦੇ ਹਨ, ਇਹ ਇਕ ਪ੍ਰਕਾਰ ਦੇ ਕੱਪੜੇ ਧੋਣੇ ਹਨ। ਜੋ ਨੇਤੀ (ਨਿਉਲੀ) ਕਰਨੀ ਹੈ, ਇਹ ਇਸ਼ਨਾਨ ਕਰਨਾ ਹੈ। ਦੁਨੀਆਂ ਵਿਚ ਆਪਣੀ ਇੱਜ਼ਤ ਫੈਲਾਉਣੀ, ਇਹ ਕਸਤੂਰੀ ਹੈ। ਪਖੰਡ ਤੇ ਵੈਰਾਗ ਰੂਪ ਚੰਦਨ ਲਾਉਣਾ ਹੈ। ਭਾਵੇਂ ਸੋਲਾਂ ਪ੍ਰਕਾਰ ਦੇ ਜਾਂ ੮੪ ਪ੍ਰਕਾਰ ਦੇ ਆਸਣ ਲਾਉਣ ਰੂਪ ਸੇਜਾ 'ਤੇ ਬਿਰਾਜ ਜਾਵੇ। ਵਾ :—ਪ੍ਰਾਣਾਯਾਮ ਰੂਪ ਪੌੜੀਆਂ ਚੜ੍ਹ ਕੇ ਦਸਮ ਦੁਆਰ ਰੂਪ ਚੁਬਾਰੇ ਵਿਚ 'ਸਹੰਸਰ ਦਲ ਕਵਲ' ਰੂਪ ਸੇਜਾ ਨੂੰ ਸਵਾਰ ਲਵੇ। ਭਾਵ ਉਥੇ ਸਮਾਧੀ ਲਾ ਕੇ ਟਿਕ ਜਾਵੇ, ਪਰ ਜੇਕਰ ਪਤੀ ਪ੍ਰਮਾਤਮਾ ਨਾਲ ਪ੍ਰੇਮ ਨਹੀਂ, **ਦੂਜੈ** = ਦੁਨਿਆਵੀ ਪਦਾਰਥਾਂ ਵਿਚ ਪ੍ਰੇਮ ਹੈ, ਵਾ :—ਦੁਨਿਆਵੀ ਲੋਕਾਂ ਵਿਚ ਸਤਿਕਾਰ ਕਰਵਾਉਣ ਨਾਲ ਪ੍ਰੇਮ ਹੈ, ਫਿਰ ਇਸ ਤਰ੍ਹਾਂ ਪ੍ਰਮੇਸ਼ਰ ਨਾਲ ਮਿਲਾਪ ਨਹੀਂ ਹੋ ਸਕਦਾ। ਇਸ ਬਾਰੇ ਤਾਂ ਇਉਂ ਫ਼ੁਰਮਾਨ ਹੈ :—

*'ਕਰਿ ਆਭਰਣ ਸਵਾਰੀ ਸੇਜਾ ਕਾਮਨਿ ਥਾਟੁ ਬਨਾਇਆ ॥*
*ਸੰਗੁ ਨ ਪਾਇਓ ਅਪੁਨੇ ਭਰਤੇ ਪੇਖਿ ਪੇਖਿ ਦੁਖੁ ਪਾਇਆ ॥੨॥'*

[ਟੋਡੀ ਮਹਲਾ ੫, ਅੰਗ—੭੧੨]

ਇਸੇ ਕਰਕੇ ਗੁਰੂ ਜੀ ਸਮਝਾਉਂਦੇ ਹਨ ਕਿ ਜਿਵੇਂ ਕੋਈ ਇਸਤ੍ਰੀ ਲੱਖਾਂ ਸ਼ਿੰਗਾਰ ਕਰਕੇ ਸੁੰਦਰ ਸੇਜਾ 'ਤੇ ਬਿਰਾਜ ਰਹੇ, ਪਰ ਪਤੀ ਤੋਂ ਬਿਨਾ ਸੇਜਾ ਅਤੇ ਸ਼ਿੰਗਾਰ ਦੁਖ ਦਾ ਕਾਰਨ ਹੁੰਦੇ ਹਨ, ਵੇਖ-ਵੇਖ ਕੇ ਝੁਰਦੀ ਹੈ ਤੇ ਦੁਖ ਪਾਉਂਦੀ ਹੈ। ਇਸੇ ਪ੍ਰਕਾਰ ਇਹ ਜੀਵ ਰੂਪ ਇਸਤ੍ਰੀ ਭਾਵੇਂ ਲੱਖਾਂ ਸਾਧਨਾਂ ਰੂਪ ਸ਼ਿੰਗਾਰ ਕਰ ਲਵੇ, ਦਸਵੇਂ ਦੁਆਰ ਵਿਚ ਸਮਾਧੀ ਲਾ ਲਵੇ **ਕਾਰਜਿ ਨਾਹੀ ਕੇਤੁ** = ਕਿਸੇ ਕੰਮ ਨਹੀਂ ਆਉਂਦੇ, ਸਗੋਂ ਦੁਖਾਂ ਦਾ ਹੀ ਕਾਰਨ ਹੁੰਦੇ ਹਨ। ਕਿਉਂਕਿ ਬਹੁਤੇ ਸਾਧਨਾਂ ਕਰਕੇ ਹੰਗਤਾ ਆ ਜਾਂਦੀ ਹੈ, ਜੋ ਸਾਰੇ ਦੁਖਾਂ ਦਾ ਮੁੱਢ ਹੈ, ਇਹਨਾਂ ਕਰਕੇ ਭਗਤੀ ਤੇ ਨਿਮਰਤਾ ਨਹੀਂ ਆਉਂਦੀ। ਯਥਾ :—

*'ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ ॥*
*ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ ॥੩੩॥'*

[ਸਲੋਕ ਸੇਖ ਫਰੀਦ, ਅੰਗ—੧੩੭੯]

## ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ ॥

ਜਿਸ ਦੇਹ ਉਪਰ ਚੰਗੇ ਗਹਿਣੇ ਪਾਉਣੇ, ਚੰਗੀਆਂ ਸੁਗੰਧੀਆਂ ਲਾਉਣੀਆਂ ਇਤਿਆਦਿਕ ਇਹ ਬਾਹਰਲੇ ਲੱਖਾਂ ਹੀ ਸ਼ਿੰਗਾਰ ਲਾਏ ਸਨ। ਅਥਵਾ :—ਸਾਧਨਾਂ ਰੂਪ ਸ਼ਿੰਗਾਰ ਲਾਉਣੇ ਕਰਦਾ ਹੈ, ਵਾ :—ਦੋਵੇਂ ਹੀ ਸਮਝ ਲੈਣੇ। ਜਿਸ ਦਿਨ ਇਹ ਸ਼ਿੰਗਾਰੀ ਹੋਈ ਦੇਹ ਨਾਸ ਹੋ ਜਾਂਦੀ ਹੈ, ਭਾਵ ਸ੍ਵਾਸ ਨਿਕਲ ਜਾਂਦੇ ਹਨ, ਉਸ ਸਮੇਂ ਇਸ ਦੇਹ ਨੂੰ ਮਾਤਾ, ਪਿਤਾ, ਪੁੱਤਰ, ਧੀਆਂ ਆਦਿਕ ਸਭ ਹੀ ਪ੍ਰੇਤ ਕਹਿੰਦੇ ਹਨ। ਯਥਾ :—

੧. *'ਸਭ ਕਿਛੁ ਜੀਵਤ ਕੋ ਬਿਵਹਾਰ ॥*
*ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ ॥੧॥ਰਹਾਉ॥*
*ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ ॥*
*ਆਧ ਘਰੀ ਕੋਊ ਨਹਿ ਰਾਖੈ ਘਰਿ ਤੇ ਦੇਤ ਨਿਕਾਰਿ ॥੧॥'*

[ਰਾਗੁ ਦੇਵਗੰਧਾਰੀ ਮਹਲਾ ੯, ਅੰਗ—੫੩੬]

੨. *'ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ ॥*
*ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ ॥੨॥'*

[ਸੋਰਠਿ ਮਹਲਾ ੯, ਅੰਗ—੬੩੪]

ਪ੍ਰਸ਼ਨ :—ਪ੍ਰਮੇਸ਼ਰ ਦਾ ਨਾਮ ਜਪਣ ਤੋਂ ਬਿਨਾਂ ਇਸ ਜੀਵ ਦੀ ਹਾਲਤ ਕਿਸ ਤਰ੍ਹਾਂ ਦੀ ਹੁੰਦੀ ਹੈ ? ਉੱਤਰ :—

## ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ ॥

ਧਰਮਰਾਜਾ ਦੇ ਜਿਹੜੇ ਭਿਆਨਕ ਜਮਦੂਤ ਹਨ, ਉਹ ਆ ਕੇ ਪਕੜ ਲੈਂਦੇ ਹਨ। ਕਿਸੇ ਨੂੰ ਪਹਿਲਾਂ ਸੁਨੇਹਾ ਨਹੀਂ ਭੇਜਦੇ ਕਿ ਅਸੀਂ ਲੈਣ ਵਾਸਤੇ ਆ ਰਹੇ ਹਾਂ। ਅਥਵਾ :—ਜਦੋਂ ਫੜ ਕੇ ਪਲੋਕ ਨੂੰ ਤੋਰਦੇ ਹਨ ਤਾਂ ਇਹ ਭੇਦ ਕਿਸੇ ਨੂੰ ਨਹੀਂ ਦਿੰਦੇ ਕਿ ਅਸੀਂ ਇਸਨੂੰ ਕਿਸ ਨਰਕ ਵਿਚ ਪਾਵਾਂਗੇ। ਯਥਾ :—

*'ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ ॥*
*ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ ॥'*

[ਸਿਰੀ ਰਾਗੁ ਪਹਰੇ ਮਹਲਾ ੧, ਅੰਗ—੭੫]

ਇਸਤ੍ਰੀ ਪਾਸ ਹੀ ਖੜ੍ਹੀ ਰਹਿ ਜਾਂਦੀ ਹੈ, ਨਬਜ਼ਾਂ ਹੱਥ ਵਿਚ ਫੜੀਆਂ ਰਹਿ ਜਾਂਦੀਆਂ ਹਨ, ਭੈਣ, ਭਰਾ, ਸਬੰਧੀ ਘੇਰਾ ਘੱਤੀ ਖੜ੍ਹੇ ਰਹਿ ਜਾਂਦੇ ਹਨ। ਉਦੋਂ ਹੀ ਪਤਾ ਲੱਗਦਾ ਹੈ, ਜਦੋਂ ਕਹਿੰਦੇ ਹਨ, "ਆਹ ਲਓ ! ਨਬਜ਼ ਖੜ੍ਹ ਗਈ ਹੈ, ਸੁਆਸ ਆਉਣੋ ਹਟ ਗਏ ਹਨ।" ਸਾਰੇ ਸੁਣ ਕੇ ਰੋਣ-ਪਿੱਟਣ ਲੱਗ ਪੈਂਦੇ ਹਨ, ਪਰ ਨਾਲ ਕੋਈ ਨਹੀਂ ਮਰਦਾ। ਯਥਾ :—

੧. *'ਭੈ ਰੋਵੈ ਗੁਣ ਸਾਰਿ ਸਮਾਲੇ ਕੋ ਮਰੈ ਨ ਮੁਇਆ ਨਾਲੇ ॥'*

[ਵਡਹੰਸੁ ਮਹਲਾ ੧, ਅੰਗ—੫੮੨]

੨. *'ਝੂਠਾ ਰੁਦਨੁ ਹੋਆ ਦੋੁਆਲੈ ਖਿਨ ਮਹਿ ਭਇਆ ਪਰਾਇਆ ॥'*

[ਸਿਰੀ ਰਾਗੁ ਪਹਰੇ ਮਹਲਾ ੧, ਅੰਗ—੭੫]

## ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ ॥

ਜਿਨ੍ਹਾਂ ਸਬੰਧੀਆਂ ਅਤੇ ਪੁੱਤਰਾਂ-ਧੀਆਂ ਨਾਲ ਬਹੁਤਾ ਹੇਤੁ = ਪ੍ਰੇਮ ਲੱਗਾ ਹੋਇਆ ਸੀ। ਆਪਣੀ ਘਰ ਵਾਲੀ ਬਹੁਤੇ ਪਿਆਰ ਵਾਲੀ ਮੰਨੀ ਹੋਈ ਸੀ। ਜਿਨ੍ਹਾਂ ਦੀ ਪਾਲਣਾ ਪੋਸਣਾ ਵਾਸਤੇ ਰਾਤ-ਦਿਨ ਦੁਖੀ ਹੋ ਕੇ ਚੋਰੀਆਂ ਕਰਕੇ, ਠੱਗੀਆਂ ਮਾਰ ਕੇ, ਵਲ-ਛਲ ਕਰਕੇ, ਬਹੁਤ ਤਰ੍ਹਾਂ ਦੇ ਪਾਪ ਕਰਕੇ ਮਾਇਆ ਲਿਆਉਂਦਾ ਸੀ, ਆਪਣਾ ਪਰਿਵਾਰ ਸਮਝ ਕੇ ਮੂੰਹ ਵਿਚ ਪਾਉਂਦਾ ਸੀ, ਉਹ ਇਸਦੇ ਪਿਆਰੇ ਸਬੰਧੀ, ਸਮੇਤ ਘਰ ਵਾਲੀ ਦੇ, ਜਦੋਂ ਸੁਆਸ ਨਿਕਲ ਜਾਂਦੇ ਹਨ ਤਾਂ ਛੱਡ ਖੜੋਂਦੇ ਹਨ। ਯਥਾ :—

੧. *'ਬਹੁ ਪਰਪੰਚ ਕਰਿ ਪਰ ਧਨੁ ਲਿਆਵੈ ॥*
*ਸੁਤ ਦਾਰਾ ਪਹਿ ਆਨਿ ਲੁਟਾਵੈ ॥੧॥*
*ਮਨ ਮੇਰੇ ਭੂਲੇ ਕਪਟੁ ਨ ਕੀਜੈ ॥*
*ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ॥੧॥ਰਹਾਉ॥'*

[ਸੋਰਠਿ ਕਬੀਰ ਜੀ, ਅੰਗ—੬੫੬]

੨. *'ਜਗਤ ਮੈ ਝੂਠੀ ਦੇਖੀ ਪ੍ਰੀਤਿ ॥*
*ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ ॥੧॥ਰਹਾਉ॥*
*ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ ॥*
*ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ ॥੧॥*
*ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ ਹਾਰਿਓ ਨੀਤ ॥*
*ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ ॥੨॥'*

[ਰਾਗੁ ਦੇਵਗੰਧਾਰੀ ਮਹਲਾ ੯, ਅੰਗ—੫੩੬]

ਇਸ ਜੀਵ ਦੇ ਤਿੰਨ ਮਿੱਤਰ ਮੰਨੇ ਹਨ :—ਧਨ, ਸਬੰਧੀ ਤੇ ਕਰਮ।

(ੳ) **ਧਨ :**—ਧਨ ਆਪਣੇ ਸਬੰਧੀਆਂ ਤੋਂ ਵੀ ਪਿਆਰਾ ਮੰਨਿਆ ਹੈ, ਕਿਉਂਕਿ ਪੁੱਤਾਂ, ਧੀਆਂ, ਭਰਾਵਾਂ ਆਦਿਕਾਂ ਤੋਂ ਧਨ ਨੂੰ ਲੁਕਾ ਕੇ ਰੱਖਦਾ ਹੈ। ਪਰ ਜਿਤਨਾ ਚਿਰ ਸ੍ਵਾਸ ਚੱਲਦੇ ਹਨ, ਉਤਨਾ ਚਿਰ ਹੀ ਧਨ ਮਿੱਤਰ ਹੈ, ਜਦੋਂ ਸਰੀਰ ਵਿਚੋਂ ਸ੍ਵਾਸ ਨਿਕਲ ਜਾਂਦੇ ਹਨ, ਉਦੋਂ ਹੀ ਧਨ ਨੂੰ ਸਬੰਧੀ ਸਾਂਭ ਲੈਂਦੇ ਹਨ ਜਾਂ ਮਨਾਂ ਵਿਚ ਵੰਡੀਆਂ ਪਾ ਲੈਂਦੇ ਹਨ, ਸਰੀਰ ਨੂੰ ਫਿਰ ਚੁੱਕਦੇ ਹਨ। ਯਥਾ :—

*'ਕਹਤ ਕਬੀਰ ਸੁਨਹੁ ਰੇ ਸੰਤਹੁ ਅਨੁ ਧਨੁ ਕਛੂਐ ਲੈ ਨ ਗਇਓ ॥*
*ਆਈ ਤਲਬ ਗੋਪਾਲ ਰਾਇ ਕੀ ਮਾਇਆ ਮੰਦਰ ਛੋਡਿ ਚਲਿਓ ॥'*

[ਆਸਾ ਕਬੀਰ ਜੀ, ਅੰਗ—੪੭੯]

ਪਹਿਲਾਂ ਤਾਂ ਆਪਣੇ ਹੱਥੀਂ ਕੁਝ ਦਾਨ ਨਹੀਂ ਕਰਦਾ, ਪਿੱਛੋਂ ਅੰਤ ਸਮੇਂ ਹੱਥਾਂ ਨਾਲ ਇਸ਼ਾਰਾ ਕਰਕੇ ਕਹਿੰਦਾ ਹੈ ਕਿ ਉਥੇ ਧਨ ਦੱਬਿਆ ਹੈ, ਪੁੱਟ ਕੇ ਦਾਨ ਕਰ ਦਿਉ ਕਿਉਂਕਿ ਪ੍ਰਲੋਕ ਵਿਚ ਮੇਰੀ ਸਹਾਇਤਾ ਹੋਵੇ। ਦੱਸੋ! ਤਦੋਂ ਦਾਨ ਕਿਸੇ ਨੇ ਕੀ ਕਰਨਾ ਹੈ, ਸਗੋਂ ਅੱਗੋਂ ਆਖਦੇ ਹਨ ਕਿ ਇਹ ਇਉਂ ਕਹਿ ਰਿਹਾ ਹੈ, "ਮੇਰੇ ਕੋਲ ਧਨ ਤਾਂ ਬਹੁਤ ਸੀ, ਪਰ ਮੈਂ ਇਹਨਾ ਮੰਦਰਾਂ ਉਪਰ ਖ਼ਰਚ ਕਰ ਦਿੱਤਾ।" ਇਉਂ ਕਹਿ ਕੇ ਟਾਲ ਦਿੰਦੇ ਹਨ।

## ਸਾਖੀ : ਅਬ ਕਿਆ ਕਰਹਿ ਪਰਾਨੀ ॥

ਇਕ ਸ਼ਾਹੂਕਾਰ ਦੀ ਲੜਕੀ ਬਿਮਾਰ ਹੋ ਗਈ, ਜਿਊਣ ਦੀ ਆਸ ਛੱਡ ਬੈਠੀ, ਉਹ ਆਪਣੇ ਪਿਤਾ ਨੂੰ ਕਿਹਾ ਕਰੇ, "ਹੇ ਪਿਤਾ ਜੀ ! ਜੋ ਮੇਰੇ ਹੱਥਾਂ ਪੈਰਾਂ ਦੇ ਗਹਿਣੇ ਹਨ, ਮੈਂ ਤਾਂ ਪਹਿਨਣੇ ਨਹੀਂ, ਮੇਰੇ ਸਾਹਮਣੇ ਗ਼ਰੀਬਾਂ ਨੂੰ ਦਾਨ ਕਰ ਦਿਉ।" ਉਹ ਸ਼ਾਹੂਕਾਰ ਇਹ ਕਹਿ ਕੇ ਟਾਲ ਦਿਆ ਕਰੇ, "ਹੇ ਪੁੱਤਰੀ ! ਤੂੰ ਰਾਜ਼ੀ ਹੋ ਜਾਵੇਂਗੀ, ਫਿਰ ਇਹ ਗਹਿਣੇ ਪਹਿਨਿਆ ਕਰੇਂਗੀ।" ਜਦੋਂ ਉਸਦੀ ਜ਼ਬਾਨ ਰੁਕ ਗਈ ਬੋਲਿਆ ਨਾ ਜਾਵੇ, ਫਿਰ ਉਹ ਆਪਣੇ ਅੰਗਾਂ ਨੂੰ ਹੱਥ ਲਾ ਕੇ ਇਸ਼ਾਰੇ ਨਾਲ ਸਮਝਾਵੇ, "ਹੇ ਪਿਤਾ ਜੀ ! ਮੇਰੇ ਗਹਿਣੇ ਗ਼ਰੀਬਾਂ ਨੂੰ ਦਾਨ ਕਰ ਦਿਉ।" ਤਾਂ ਅੱਗੋਂ ਸਿਰਫ਼ ਟਾਲਣ ਵਾਸਤੇ ਸ਼ਾਹੂਕਾਰ ਰੋ ਕੇ ਕਹਿਣ ਲੱਗਾ, "ਪੁੱਤਰੀ ! ਮੈਂ ਜਾਣਦਾ ਹਾਂ ਕਿ ਤੇਰੇ ਅੰਗਾਂ ਵਿਚ ਪੀੜ ਪੈ ਰਹੀ ਹੈ, ਪਰ ਮੇਰੇ ਕੀ ਵੱਸ ਹੈ।"

ਇਕ ਬਜ਼ੁਰਗ ਨੇ ਸਾਰੀ ਉਮਰ ਬੜੀ ਮਿਹਨਤ ਅਤੇ ਯਤਨ ਕਰਕੇ ਬਹੁਤ ਸਾਰਾ ਧਨ ਇਕੱਠਾ ਕੀਤਾ, ਸਾਰੀ ਉਮਰ ਨਾ ਭਜਨ-ਸਿਮਰਨ ਕੀਤਾ ਅਤੇ ਨਾ ਹੀ ਕੁਝ ਪੁੰਨ-ਦਾਨ ਕੀਤਾ। ਅਖ਼ੀਰ ਬਿਮਾਰ ਹੋ ਗਿਆ, ਜ਼ਬਾਨ ਬੰਦ ਹੋ ਗਈ, ਬੋਲਣ ਦੀ ਤਾਕਤ ਨਾ ਰਹੀ, ਤਾਂ ਸੋਚਿਆ ਕਿ ਕੁਝ ਪੁੰਨ-ਦਾਨ ਕਰਾ ਦਿਆਂ, ਜਿਸ ਕਰਕੇ ਪ੍ਰਲੋਕ ਵਿਚ ਸੁਖ ਮਿਲ ਸਕੇ। ਇਕ ਦਿਨ ਸਬੰਧੀ ਆਦਿਕ ਪਤਾ ਲੈਣ ਵਾਸਤੇ ਆਏ, ਪੁੱਤਰ ਵੀ ਪਾਸ ਹੀ ਬੈਠੇ ਸਨ, ਤਾਂ ਬਜ਼ੁਰਗ ਨੇ ਕੰਧ ਵੱਲ ਇਸ਼ਾਰਾ ਕਰਕੇ ਆਪਣੇ ਪੁੱਤਰਾਂ ਨੂੰ ਇਹ ਸਮਝਾਇਆ ਕਿ ਉਸ ਕੰਧ ਵਿਚ ਧਨ ਦੱਬਿਆ ਹੈ, ਕੱਢ ਕੇ ਗ਼ਰੀਬਾਂ ਨੂੰ ਦਾਨ ਕਰ ਦਿਉ। ਪੁੱਤਰਾਂ ਨੇ ਸਮਝ ਤਾਂ ਲਿਆ ਪਰ ਸੋਚਿਆ ਕਿ ਇਹਨਾਂ ਸਬੰਧੀਆਂ ਨੂੰ ਪਤਾ ਨਾ ਲੱਗ ਜਾਵੇ, ਉਹਨਾਂ ਨੂੰ ਕਹਿਣ ਲੱਗੇ, "ਸਾਡਾ ਪਿਤਾ ਜੀ ਇਹ ਗੱਲ ਦੱਸ ਰਿਹਾ ਹੈ ਕਿ ਮੇਰੇ ਕੋਲ ਧਨ ਤਾਂ ਬਹੁਤ ਸੀ, ਪਰ ਮੈਂ ਸਾਰਾ ਧਨ ਇਹਨਾਂ ਮਕਾਨਾਂ 'ਤੇ ਖ਼ਰਚ ਕਰ ਦਿੱਤਾ ਹੈ।"

ਸੋ, ਜਿਹੜਾ ਦਾਨ ਹੱਥੀਂ ਕਰ ਲਈਏ ਉਹੀ ਅੰਤ ਸਮੇਂ ਕੰਮ ਆਉਂਦਾ ਹੈ। ਇਸ ਲਈ ਸੁਆਸਾਂ ਦੇ ਚਲਦਿਆਂ ਤਕ ਹੀ ਧਨ ਮਿੱਤਰ ਹੈ, ਪਿੱਛੋਂ ਸਬੰਧੀ ਸਾਂਭ ਲੈਂਦੇ ਹਨ।

(ਅ) **ਸਬੰਧੀ** :—ਜਦੋਂ ਤਕ ਚਿਖਾ ਵਿਚ ਇਸਦੇ ਹੱਥ ਪੈਰ ਨਹੀਂ ਸੜਦੇ, ਸਬੰਧੀ ਵੀ ਉਤਨਾ ਚਿਰ ਹੀ ਸ਼ਮਸ਼ਾਨ ਭੂਮੀ ਵਿਚ ਰਹਿੰਦੇ ਹਨ, ਜਦੋਂ ਅੱਧਾ ਸਰੀਰ ਸੜ ਜਾਂਦਾ ਹੈ, ਉਦੋਂ ਤੀਲ੍ਹੇ ਤੋੜ ਕੇ ਇਉਂ ਕਹਿ ਆਉਂਦੇ ਹਨ :—

*'ਜੱੜ੍ ਆਇਆ ਤੱੜ੍ ਗੱਛਤੀ।'* [ਲੋਕਕ]

ਜਿਧਰੋਂ ਤੂੰ ਆਇਆ ਸੀ, ਉਧਰ ਹੀ ਚਲਾ ਜਾਹ, ਤੂੰ ਸਾਡਾ ਨਹੀਂ, ਅਸੀਂ ਤੇਰੇ ਨਹੀਂ, ਸਾਡੀ ਇੱਛਾ ਨਾ ਕਰੀਂ।

ਸੋ, ਸ਼ਮਸ਼ਾਨ ਭੂਮੀ ਤਕ ਹੀ ਸਬੰਧੀ ਇਸਦੇ ਮਿੱਤਰ ਹਨ। ਯਥਾ :—

੧. *'ਮਰਹਟ ਲਗਿ ਸਭੁ ਲੋਗੁ ਕੁਟੰਬੁ ਮਿਲਿ ਹੰਸੁ ਇਕੇਲਾ ਜਾਇ ॥੧॥'*

[ਕੇਦਾਰਾ ਕਬੀਰ ਜੀ, ਅੰਗ—੧੧੨੪]

੨. *'ਮਰਘਟ ਲਉ ਸਭੁ ਲੋਗੁ ਕੁਟੰਬੁ ਭਇਓ ਆਗੈ ਹੰਸੁ ਅਕੇਲਾ ॥੩॥'*

[ਸੋਰਠਿ ਕਬੀਰ ਜੀ, ਅੰਗ—੬੫੪]

(ੲ) **ਕਰਮ** :—ਤੀਜੇ ਇਸਦੇ ਕਰਮ ਮਿੱਤਰ ਹਨ, ਜੋ ਦਰਗਾਹ ਵਿਚ ਕੰਮ ਆਉਂਦੇ ਹਨ। ਯਥਾ :—

*'ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ ॥੧੦੦॥'*

[ਸਲੋਕ ਸੇਖ ਫਰੀਦ, ਅੰਗ—੧੩੮੩]

ਇਸ ਲਈ ਚੰਗੇ ਕਰਮ ਕਰਨੇ ਚਾਹੀਦੇ ਹਨ।

ਹੋਰ ਤਾਂ ਕੀ ਕਹੀਏ ਜਿਹੜੇ ਇੰਦ੍ਰੇ ਹੱਥ, ਪੈਰ, ਨੇਤ੍ਰ ਆਦਿਕ ਇਸਦੇ ਨਾਲ ਪੈਦਾ ਹੋਏ ਹਨ, ਜਿਨ੍ਹਾਂ ਨਾਲ ਖਾਣ-ਪੀਣ ਦਾ ਅਤਿਅੰਤ ਪ੍ਰੇਮ ਲੱਗਾ ਹੈ, ਇਹ ਵੀ ਇਸਦੇ ਪਹਿਲਾਂ ਹੀ ਜੁਆਬ ਦੇ ਦਿੰਦੇ ਹਨ। ਯਥਾ :—

੧. *'ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ ॥*
*ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥੧॥'*

[ਸੋਰਠਿ ਭੀਖਨ ਜੀ, ਅੰਗ—੬੫੯]

੨. *'ਚਬਣ ਚਲਣ ਰਤੰਨ; ਸੇ ਸੁਣੀਅਰ ਬਹਿ ਗਏ ॥*
*ਹੇੜੇ ਮੁਤੀ ਧਾਹ; ਸੇ ਜਾਨੀ ਚਲਿ ਗਏ ॥੭੭॥'*

[ਸਲੋਕ ਸੇਖ ਫਰੀਦ, ਅੰਗ—੧੩੮੧]

ਚੱਬਣ ਵਾਲੇ ਦੰਦ ਵੀ ਨਿਕਲ ਜਾਂਦੇ ਹਨ, ਚੱਲਣ ਵਾਲੇ ਪੈਰ ਵੀ ਰਹਿ ਜਾਂਦੇ ਹਨ, ਰਤਨਾਂ ਵਰਗੇ ਨੇਤ੍ਰਾਂ ਤੋਂ ਦਿਸਣੋਂ ਰਹਿ ਜਾਂਦਾ ਹੈ, **ਸੁਣੀਅਰ** = ਕੰਨ ਵੀ ਸੁਨਣੋਂ ਰਹਿ ਜਾਂਦੇ ਹਨ, **ਹੇੜੇ** = ਸਰੀਰ ਧਾਹਾਂ ਮਾਰਦਾ ਹੈ ਕਿ ਜਿਹੜੇ ਮੇਰੇ ਨਾਲ ਪੈਦਾ ਹੋਏ ਸਨ, ਇਹ ਮੈਨੂੰ ਪਹਿਲਾਂ ਹੀ ਛੱਡ ਗਏ ਹਨ।

ਇਸ ਪ੍ਰਕਾਰ ਜਿੰਨ੍ਹਾਂ ਨਾਲ ਇਸਦਾ **ਹੇਤੁ** = ਪ੍ਰੇਮ ਲੱਗਾ ਹੋਇਆ ਸੀ, ਉਹ ਸਾਰੇ ਹੀ

ਇਸਨੂੰ ਛੱਡ ਜਾਂਦੇ ਹਨ।

**ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ ॥**

(ੳ) ਪਹਿਲਾਂ ਜਵਾਨ ਅਵਸਥਾ ਵਿਚ ਹੱਥਾਂ ਨੂੰ ਮਰੋੜਦਾ ਹੁੰਦਾ ਸੀ ਕਿ ਮੇਰੇ ਬਰਾਬਰ ਬਲ ਵਾਲਾ ਕੋਈ ਨਹੀਂ ਹੈ ਅਤੇ ਸਰੀਰ ਨੂੰ ਬਾਂਦਰਾਂ ਦੀ ਤਰ੍ਹਾਂ ਟਪਾਉਂਦਾ ਸੀ, ਭਾਵ ਬੜਾ ਚੰਚਲ ਹੁੰਦਾ ਸੀ। **ਸਿਆਹਹੁ** = ਕਾਲਾ ਦਾਗ ਨਹੀਂ ਸੀ ਲੱਗਣ ਦਿੰਦਾ, ਬੜਾ **ਸੇਤੁ** = ਚਿੱਟਾ ਬਣ-ਬਣ ਕੇ ਦਿਖਾਉਂਦਾ ਹੁੰਦਾ ਸੀ, ਭਾਵ ਚਿੱਟੇ ਪਾਉਡਰ ਮਲ ਕੇ ਰੰਗ ਗੋਰਾ-ਚਿੱਟਾ ਕਰਦਾ ਸੀ, ਉੱਜਲ ਬਸਤਰ ਪਹਿਨਦਾ ਸੀ।

(ਅ) ਜਦੋਂ ਅੰਤ ਦਾ ਸਮਾਂ ਆਉਂਦਾ ਹੈ ਤਾਂ ਬੁੱਢਾ (ਕਮਜ਼ੋਰ) ਹੋ ਜਾਂਦਾ ਹੈ, ਉਦੋਂ ਹੱਥਾਂ ਨੂੰ ਮਰੋੜਦਾ ਹੈ ਕਿ ਮੇਰੇ ਵਿਚ ਬਲ ਨਹੀਂ ਰਿਹਾ। ਫਿਰ ਇਸ ਤਰ੍ਹਾਂ ਕਹਿੰਦਾ ਹੈ, ਮੈਂ ਕੀ ਕਰਾਂ ? ਮੇਰੇ ਕੋਲੋਂ ਕੋਈ ਕੰਮ ਨਹੀਂ ਹੁੰਦਾ। **ਤਨੁ ਕਪੇ** = ਸਰੀਰ ਕੰਬਣ ਲੱਗ ਜਾਂਦਾ ਹੈ।

(ੲ) ਜਦੋਂ ਮੌਤ ਦਾ ਸਮਾਂ ਆਉਂਦਾ ਹੈ ਤਾਂ ਸਰੀਰ ਨੂੰ ਤੋੜ ਕੇ ਹੱਥ ਮਰੋੜ ਕੇ ਆਪਣੀ ਪੀੜ ਨੂੰ ਦੱਸਦਾ ਹੈ। **ਤਨੁ ਕਪੇ** = ਜਦੋਂ ਸੂਖਮ ਸਰੀਰ ਨੂੰ ਜਮ ਅੰਦਰੋਂ ਕੱਟਦੇ ਹਨ ਤਾਂ ਜਿਥੇ ਪਹਿਲਾਂ **ਸੇਤੁ** = ਚਿੱਟਾ-ਗੋਰਾ ਰੰਗ ਹੁੰਦਾ ਸੀ, ਤਾਂ ਉਹ **ਸਿਆਹਹੁ** = ਕਾਲਾ ਹੋ ਜਾਂਦਾ ਹੈ।

(ਸ) ਜਦੋਂ ਇਸ ਜੀਵ ਨੂੰ ਜਮਦੂਤ ਬੰਨ੍ਹ ਕੇ ਲਿਜਾਂਦੇ ਹਨ, ਇਸਦੇ ਹੱਥਾਂ ਆਦਿਕ ਅੰਗਾਂ ਨੂੰ ਮਰੋੜਦੇ ਹਨ ਤੇ **ਤਨੁ ਕਪੇ** = ਸੂਖਮ ਸਰੀਰ ਕੱਟਦੇ ਹਨ, ਭਾਵ ਮਾਰਦੇ-ਕੁੱਟਦੇ ਹਨ, ਤਦੋਂ ਸਾਰਾ **ਸਿਆਹਹੁ** = ਹਨੇਰਾ ਚੁੱਕਿਆ ਜਾਂਦਾ ਹੈ ਅਤੇ **ਸੇਤੁ** = ਦਿਨ ਚੜ੍ਹ ਆਉਂਦਾ ਹੈ। ਭਾਵ ਸਮਝਦਾ ਹੈ ਕਿ ਮੇਰੇ ਕਰਮਾਂ ਦਾ ਹੀ ਫਲ ਮਿਲ ਰਿਹਾ ਹੈ। ਜਮ ਇਸਨੂੰ ਇਉਂ ਆਖਦੇ ਹਨ :—

**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥**

ਇਹ ਸਰੀਰ ਰੂਪ ਧਰਤੀ ਹੈ, ਇਸਦੇ ਵਿਚ ਜਿਹੋ ਜਿਹਾ ਕਰਮ ਕਰਨ ਰੂਪ ਬੀਜ ਬੀਜਦਾ ਹੈ, ਉਹੋ ਜਿਹਾ ਹੀ **ਲੁਣੈ** = ਕੱਟਦਾ ਹੈ, ਭਾਵ ਦੁਖ-ਸੁਖ ਭੋਗਦਾ ਹੈ। ਯਥਾ :—

*'ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥*
*ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥੨੩॥'*

[ਸਲੋਕ ਸੇਖ ਫਰੀਦ, ਅੰਗ—੧੩੭੯]

ਜੇ ਜ਼ਿਮੀਂਦਾਰ ਬੀਜੇ ਖੇਤ ਵਿਚ ਕਿੱਕਰਾਂ ਤੇ ਚਾਹੇ ਬਿਜੌਰ ਦੇਸ਼ ਦੀਆਂ ਦਾਖਾਂ, ਤਾਂ ਨਹੀਂ ਮਿਲ ਸਕਦੀਆਂ। ਜੇ ਅੱਕ ਬੀਜ ਕੇ ਅੰਬ ਚਾਹੇ, ਤਾਂ ਨਹੀਂ ਮਿਲ ਸਕਦੇ। ਜੇ ਕੋਈ ਕਤਾਉਂਦਾ ਤਾਂ ਊਠਾਂ ਦੀ ਉੱਨ ਹੈ ਪਰ ਚਾਹੇ ਕਿ ਰੇਸ਼ਮ ਦੇ ਬਸਤਰ ਪਹਿਨ ਲਵਾਂ, ਇਸ ਤਰ੍ਹਾਂ ਵੀ ਨਹੀਂ ਹੋ ਸਕਦਾ। ਇਸੇ ਪ੍ਰਕਾਰ ਕੋਈ ਕਿੱਕਰਾਂ ਬੀਜਣ ਦੀ ਨਿਆਈਂ ਕਰਦਾ ਤਾਂ ਨਖਿੱਧ ਕਰਮ ਹੈ, ਜਿਨ੍ਹਾਂ ਤੋਂ ਬੇਦ ਸ਼ਾਸਤ੍ਰ ਰੋਕਦੇ ਹਨ ਅਤੇ ਚਾਹੁੰਦਾ ਹੈ ਬਿਜੌਰ ਦੇਸ਼ ਦੀਆਂ ਦਾਖਾਂ ਦੀ ਨਿਆਈਂ ਬੈਕੁੰਠ ਦੀਆਂ ਚਾਰ ਪ੍ਰਕਾਰ ਦੀਆਂ ਮੁਕਤੀਆਂ (ਸਲੋਕ, ਸਮੀਪ, ਸਰੂਪ ਤੇ ਸਜੁਜ)। ਦੱਸੋ! ਕਿਵੇਂ ਮਿਲ ਸਕਦੀਆਂ ਹਨ? ਜਿਸ ਤਰ੍ਹਾਂ ਕੋਈ ਉੱਨ ਕਤਾਉਣ ਰੂਪ ਕਰਦਾ ਤਾਂ ਸਕਾਮ ਕਰਮ ਹੈ ਤੇ ਚਾਹੁੰਦਾ ਹੈ ਪਟ ਦੀ ਨਿਆਈਂ ਜੀਵਨ ਮੁਕਤੀ ਦਾ ਅਨੰਦ ਜਾਂ :—

*'ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥੬॥'*

[ਗਉੜੀ ਸੁਖਮਨੀ ਮ: ੫, ਅੰਗ—੨੭੩]

ਵਾਲੀ ਅਵਸਥਾ, ਦੱਸੋ! ਕਿਵੇਂ ਮਿਲ ਸਕਦੀ ਹੈ? ਭਾਵ ਨਹੀਂ ਮਿਲ ਸਕਦੀ। ਜਿਹੋ ਜਿਹਾ ਕੋਈ ਕਰਮਾਂ ਰੂਪ ਬੀਜ ਬੀਜਦਾ ਹੈ, ਤੇਹੋ ਜਿਹਾ ਫਲ ਪਾਉਂਦਾ ਹੈ। ਮਾੜੇ ਕਰਮਾਂ ਦਾ ਫਲ ਦੁਖ ਤੇ ਚੰਗੇ ਕਰਮਾਂ ਦਾ ਫਲ ਸੁਖ ਮਿਲਦਾ ਹੈ। ਸੋ, ਇਸ ਲਈ :—

*'ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥*
*ਅਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥'*

[ਬਸੰਤੁ ਮਹਲਾ ੫, ਅੰਗ—੧੧੮੫]

ਹੁਣ ਕਲਜੁਗ ਵਿਚ ਨਾਮ ਬੀਜਣ ਦਾ ਸਮਾਂ ਹੈ, ਨਾਮ ਬੀਜਣਾ ਕਰੋ। ਹੋਰ ਕਰਮ ਧਰਮ ਫਲ ਨਹੀਂ ਦਿੰਦੇ, ਉਹ ਹੋਰ ਜੁਗਾਂ ਵਿਚ ਫਲਦੇ ਸਨ। ਯਥਾ :—

੧. *'ਚਹੁ ਜੁਗਾ ਕਾ ਹੁਣਿ ਨਿਬੇੜਾ ਨਰ ਮਨੁਖਾ ਨੋ ਏਕੁ ਨਿਧਾਨਾ ॥*
*ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ,*
*ਕਲਿ ਮਹਿ ਕੀਰਤਿ ਹਰਿ ਨਾਮਾ ॥੨॥*
*ਜੁਗਿ ਜੁਗਿ ਆਪੋ ਆਪਣਾ ਧਰਮੁ ਹੈ ਸੋਧਿ ਦੇਖਹੁ ਬੇਦ ਪੁਰਾਨਾ ॥*
*ਗੁਰਮੁਖਿ ਜਿਨੀ ਧਿਆਇਆ ਹਰਿ ਹਰਿ ਜਗਿ ਤੇ ਪੂਰੇ ਪਰਵਾਨਾ ॥੩॥'*

[ਬਿਲਾਵਲੁ ਮਹਲਾ ੩, ਅੰਗ—੭੯੭]

੨. *'ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾ ਚਾਰ ॥*
*ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥੧॥'*

[ਗਉੜੀ ਰਵਿਦਾਸ ਜੀ, ਅੰਗ—੩੪੬]

ਜੇਕਰ ਰੁੱਤ ਹੋਰ ਹੋਵੇ ਤੇ ਬੀਜ ਹੋਰ ਬੀਜੇ, ਉਹ ਫਲ ਨਹੀਂ ਲੈ ਸਕਦਾ। ਯਥਾ :—

੧. *'ਕੁਰੁਤਾ ਬੀਜੁ ਬੀਜੇ ਨਹੀ ਜੰਮੈ ਸਭੁ ਲਾਹਾ ਮੂਲੁ ਗਵਾਇਦਾ ॥੫॥'*
[ਮਾਰੂ ਸੋਲਹੇ ਮਹਲਾ ੫, ਅੰਗ—੧੦੭੫]

੨. *'ਆਨ ਰੂਤੀ ਆਨ ਬੋਈਐ ਫਲੁ ਨ ਫੂਲੈ ਤਾਹਿ ॥੧॥'*
[ਮਾਰੂ ਮਹਲਾ ੫, ਅੰਗ—੧੦੦੨]

ਹੁਣ ਨਾਮ ਬੀਜਣ ਦੀ ਵੱਤ ਹੈ। ਯਥਾ :—

੧. *'ਰੇ ਮਨ ਵਤ੍ਰ ਬੀਜਣ ਨਾਉ ॥*
*ਬੋਇ ਖੇਤੀ ਲਾਇ ਮਨੂਆ ਭਲੋ ਸਮਉ ਸੁਆਉ ॥੧॥'*
[ਮਾਰੂ ਮਹਲਾ ੫, ਅੰਗ—੧੦੦੨]

੨. *'ਵਤ ਲਗੀ ਸਚੇ ਨਾਮ ਕੀ ਜੋ ਬੀਜੇ ਸੋ ਖਾਇ ॥'*
[ਗਉੜੀ ਕੀ ਵਾਰ ਮਹਲਾ ੫, ਅੰਗ—੩੨੧]

੩. *'ਜਿਨੀ ਐਸਾ ਹਰਿ ਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮ ਰਾਜੇ ॥*
*ਇਹੁ ਮਾਣਸ ਜਨਮੁ ਦੁਲੰਭੁ ਹੈ ਨਾਮ ਬਿਨਾ ਬਿਰਥਾ ਸਭੁ ਜਾਏ ॥*
*ਹੁਣਿ ਵਤੈ ਹਰਿ ਨਾਮੁ ਨ ਬੀਜਿਓ ਅਗੈ ਭੁਖਾ ਕਿਆ ਖਾਏ ॥*
*ਮਨਮੁਖਾ ਨੋ ਫਿਰਿ ਜਨਮੁ ਹੈ ਨਾਨਕ ਹਰਿ ਭਾਏ ॥੨॥'*
[ਆਸਾ ਮਹਲਾ ੪, ਅੰਗ—੪੫੦]

ਇਸ ਕਰਕੇ ਕੇਵਲ ਨਾਮ ਹੀ ਜਪਣਾ ਕਰੋ। ਯਥਾ :—

*'ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾਂ ॥'*
[ਧਨਾਸਰੀ ਕਬੀਰ ਜੀ, ਅੰਗ—੬੯੨]

ਮਨ ਨੂੰ ਨਿਮਰਤਾ ਸਹਿਤ ਕਰਨਾ, ਇਹ ਧਰਤੀ ਹੈ। ਨਾਮ ਸਿਮਰਨ ਰੂਪ ਬੀਜ ਬੀਜਣਾ ਹੈ। ਪਾਪਾਂ ਰੂਪ ਪਿਆਜੀ ਕੱਢੇ, ਮਮਤਾ ਰੂਪ ਮੋਥਾ ਪੁੱਟੇ, ਈਰਖਾ ਰੂਪ ਇਟ-ਸਿਟ ਪੁੱਟੇ, ਵਿਕਾਰਾਂ ਰੂਪ ਅੱਕ ਵੱਢੇ, ਵਿਚਾਰ ਰੂਪ ਖੁਰਪੇ ਨਾਲ ਪਾਪਾਂ ਰੂਪ ਕੱਖ ਕੱਢ ਕੇ, ਉਦਮ ਰੂਪ ਹਲ ਲੈ ਕੇ, ਦਇਆ ਤੇ ਧਰਮ ਰੂਪੀ ਬਲਦ ਜੋੜ ਕੇ, ਨਾਮ ਦਾ ਸਿਮਰਨ ਕਰਨ ਰੂਪ ਮਾਲ੍ਹ ਪਾ ਕੇ, ਕਰੁਣਾ, ਮੁਦਤਾ, ਮੈਤ੍ਰੀ ਤੇ ਅਪੇਖਿਆ ਰੂਪ ਟਿੰਡਾਂ ਪਾ ਕੇ, ਤਰ ਤੀਬਰ, ਤਰ ਤਮ ਵੈਰਾਗ ਆਦਿਕ ਦੇ ਬੂੜੀਏ ਪਾ ਕੇ, ਉਪਾਸ਼ਨਾ ਰੂਪ ਗਰਧਲ ਪਾ ਕੇ, ਮੋਖ ਰੂਪ ਲੱਠ ਪਾ ਕੇ, ਸ਼ੁਭ ਗੁਣਾਂ ਰੂਪ ਖੇਤੀ ਨੂੰ ਸਿੰਜਣਾ ਕਰੇ। ਤਾਂ ਸ਼ਰਧਾ ਰੂਪ ਜੜ੍ਹ ਲੱਗ ਕੇ ਪ੍ਰੇਮ ਰੂਪ ਅੰਕੁਰ ਪੈਦਾ ਹੋਵੇਗਾ। ਸਤ, ਸੰਤੋਖ ਰੂਪ ਪੱਤੇ ਲੱਗ ਕੇ ਬ੍ਰਹਮ ਵਿਦਿਆ ਰੂਪ ਡੋਡੇ

ਲੱਗਦੇ ਹਨ। ਆਪਣੇ ਸਰੂਪ ਦੀ ਲਖਤਾ ਰੂਪ ਅਨਾਜ ਪੈਦਾ ਹੁੰਦਾ ਹੈ, ਜਿਸ ਵਿਚ ਬ੍ਰਹਮਾਨੰਦ ਰੂਪ ਰਸ ਪੈਂਦਾ ਹੈ। ਤਿਸਦੇ ਤਾਈਂ ਧਾਰਨ ਕਰਕੇ ਜੀਵ-ਪੁਣੇ ਦੀ ਅਲਪੱਗਤਾ ਰੂਪ ਕਮਜ਼ੋਰੀ ਮਿਟ ਜਾਂਦੀ ਹੈ। ਬ੍ਰਹਮ ਵਿਚ ਅਭੇਦ ਹੋਣ ਰੂਪ ਪੁਸ਼ਟੀ ਹੋ ਆਉਂਦੀ ਹੈ। ਐਸੀ ਅਵਸਥਾ ਨੂੰ ਪ੍ਰਾਪਤ ਕਰਕੇ ਹੰਗਤਾ ਰੂਪ ਰੋਗ ਤੋਂ ਬਚ ਜਾਈਦਾ ਹੈ।

## ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ ॥

ਗੁਰੂ ਜੀ ਕਥਨ ਕਰਦੇ ਹਨ, ਜੋ ਪੁਰਸ਼ ਪ੍ਰਭੂ ਦੀ ਸ਼ਰਨ **ਆਗਤੀ** = ਆਉਂਦਾ ਹੈ, ਪ੍ਰਭੂ ਉਸਨੂੰ ਆਪਣੇ ਚਰਨਾਂ ਦੇ ਧਿਆਨ ਰੂਪ ਜ਼ਹਾਜ 'ਤੇ ਚੜ੍ਹਾ ਕੇ ਸੰਸਾਰ-ਸਮੁੰਦਰ ਤੋਂ ਪਾਰ ਕਰ ਦਿੰਦਾ ਹੈ। ਇਸ ਲਈ ਬੇਨਤੀ ਕਰੀਏ, ਹੇ ਪ੍ਰਭੂ ! ਆਪਣੇ ਚਰਨਾਂ ਦਾ ਆਸਰਾ ਰੂਪੀ **ਬੋਹਿਥ** = ਜ਼ਹਾਜ ਬਖ਼ਸ਼ਣਾ ਕਰੋ। ਆਪ ਜੀ ਦੇ ਚਰਨ ਸੰਸਾਰ ਰੂਪ ਸਮੁੰਦਰ ਵਿਚ ਪਦਾਰਥਾਂ ਰੂਪ ਪਾਣੀ ਤੋਂ ਕਵਲ ਦੀ ਨਿਆਈਂ ਨਿਰਲੇਪ ਰੱਖਣ ਵਾਲੇ ਹਨ। ਜਿਨ੍ਹਾਂ ਚਰਨਾਂ ਨਾਲ ਤੁਲਸਾਂ ਦਾਸੀ ਦੀ ਰਸਨਾ ਲੱਗਣ ਕਰਕੇ ਉਧਾਰ ਹੋਇਆ ਸੀ।

ਸੁਲਤਾਨਪੁਰ ਸਾਹਿਬ ਵਿਚ ਆਪ (ਸਤਿਗੁਰੂ ਨਾਨਕ ਦੇਵ ਜੀ) ਮੋਦੀਖ਼ਾਨਾ ਛੱਡ ਕੇ ਕਬਰਾਂ ਵਿਚ ਜਾ ਬੈਠੇ, ਜਿਸ-ਜਿਸ ਦੀ ਕਬਰ ਉਪਰ ਆਪਣੇ ਪਵਿੱਤਰ ਚਰਨ ਟਿਕਾਉਂਦੇ, ਉਸਦੀ ਰੂਹ ਦਾ ਉਧਾਰ ਕਰੀ ਜਾਂਦੇ। ਇਸ ਪ੍ਰਕਾਰ ਅਨੇਕਾਂ ਮੁਕਤ ਕੀਤੇ ਅਤੇ ਤੀਸਰੇ ਸਰੂਪ ਵਿਚ ਮੁਰਦੇ ਦੀ ਹੱਡੀ ਨਾਲ ਆਪਣਾ ਚਰਨ ਛੁਹਾ ਕੇ ਉਸਦੀ ਰੂਹ ਨੂੰ ਨਰਕਾਂ ਵਿਚੋਂ ਕੱਢ ਕੇ ਬੈਕੁੰਠ ਵਿਚ ਭੇਜ ਦਿੱਤਾ ਸੀ। ਐਸੇ ਆਪ ਜੀ ਦੇ ਚਰਨ ਜ਼ਹਾਜ ਦੀ ਨਿਆਈਂ ਹਨ, ਭਗਤਾਂ ਦੀ ਰੱਖਿਆ ਕਰਨ ਵਾਲੇ ਉਹਨਾਂ ਚਰਨਾਂ ਦਾ ਆਸਰਾ ਬਖ਼ਸ਼ੋ ਜੀ। ਨਾਮ ਅਤੇ ਗੁਰ-ਸ਼ਬਦ ਹੀ ਸਤਿਗੁਰਾਂ ਦੇ ਚਰਨ ਹਨ। ਯਥਾ :—

੧. *'ਚਿਤ ਚਰਨ ਨਾਮ ॥'* [ਦਸਮ, ਅੰਗ—੯]

੨. *'ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਂਧਿਓ ਪਾਲ ॥੨॥'*
[ਧਨਾਸਰੀ ਮਹਲਾ ੫, ਅੰਗ—੬੮੦]

## ਸਾਖੀ : ਭਰੋਸੇ ਦੀ

ਭਾਈ ਗੁਰਦਾਸ ਜੀ ਸੰਗਤਾਂ ਨੂੰ ਨਾਲ ਲੈ ਕੇ ਆਗਰੇ ਤੋਂ ਸਤਿਗੁਰਾਂ ਦੇ ਦਰਸ਼ਨਾਂ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਆ ਰਹੇ ਸਨ। ਜਦੋਂ ਬਿਆਸ ਦਰਿਆ ਦੇ ਕਿਨਾਰੇ 'ਤੇ ਆਏ ਤਾਂ ਵੇਖਿਆ ਕਿ ਪਾਰ ਲੰਘਾਉਣ ਵਾਸਤੇ ਬੇੜੀ ਦਾ ਮਲਾਹ ਕੋਈ ਨਹੀਂ ਹੈ। ਖੜ੍ਹੇ ਹੋ ਕੇ ਸੋਚਣ ਲੱਗੇ ਤਾਂ ਸਤਿਗੁਰਾਂ ਦਾ ਸ਼ਬਦ ਰੂਪ ਜ਼ਹਾਜ ਚੇਤੇ ਆਇਆ। ਯਥਾ :—

*'ਗੁਰ ਕਾ ਬਚਨੁ ਬਸੈ ਜੀਅ ਨਾਲੇ ॥*
*ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ ॥੧॥'*
[ਧਨਾਸਰੀ ਮਹਲਾ ੫, ਅੰਗ—੬੭੯]

ਭਾਈ ਗੁਰਦਾਸ ਸਾਹਿਬ ਜੀ ਨੇ ਕਿਹਾ, "ਹੇ ਸੰਗਤ ਜੀ! ਸਤਿਗੁਰਾਂ ਦਾ ਸ਼ਬਦ ਰੂਪ ਜ਼ਹਾਜ ਸੰਸਾਰ ਰੂਪ ਸਮੁੰਦਰ ਤੋਂ ਪਾਰ ਲੰਘਾਉਂਦਾ ਹੈ, ਇਹ ਛੋਟਾ ਜਿਹਾ ਦਰਿਆ ਆਪਾਂ ਸ਼ਬਦ ਪੜ੍ਹਦੇ ਹੋਏ ਪਾਰ ਲੰਘ ਚੱਲੀਏ।" ਇਉਂ ਕਹਿ ਕੇ ਭਾਈ ਗੁਰਦਾਸ ਜੀ ਸ਼ਬਦ ਪੜ੍ਹਦੇ ਹੋਏ ਅੱਗੇ-ਅੱਗੇ ਆਪ ਅਤੇ ਪਿੱਛੇ-ਪਿੱਛੇ ਸੰਗਤਾਂ ਦਰਿਆ ਤੋਂ ਪਾਰ ਹੋ ਗਏ।

ਇਉਂ ਗੁਰੂ ਜੀ ਦੇ ਸ਼ਬਦ ਜ਼ਹਾਜ਼ ਰੂਪ ਹਨ। ਪ੍ਰਤੱਖ ਸਮੁੰਦਰ ਤੋਂ ਵੀ ਤਾਰਦੇ ਹਨ ਅਤੇ ਸੰਸਾਰ-ਸਮੁੰਦਰ ਤੋਂ ਵੀ ਤਾਰਦੇ ਹਨ। ਇਸ ਕਰਕੇ ਹੇ ਵਾਹਿਗੁਰੂ! ਆਪਣਾ ਸ਼ਬਦ ਰੂਪ ਜਹਾਜ ਬਖ਼ਸ਼ੋ, ਜਿਸ ਕਰਕੇ ਅਸੀਂ ਵੀ ਪਾਰ ਹੋ ਜਾਈਏ। ਯਥਾ :—

*'ਵਾਹਿਗੁਰੂ ਨਾਮ ਜਹਾਜ ਹੈ ਚੜ੍ਹੇ ਸੋ ਉਤਰੈ ਪਾਰ ॥*
*ਜੋ ਸ਼ਰਧਾ ਕਰਿ ਸੇਂਵਦੇ ਪਾਰਿ ਉਤਾਰਨਿ ਹਾਰ ॥'*
[ਸ੍ਰੀ ਗੁਰਮੁਖ ਪ੍ਰਕਾਸ਼, ਅਧਿਆਇ-੪੮, ਪੰਨਾ—੮੫੦]

**ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ ॥੭॥**

ਭਾਦਰੋਂ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ, ਉਹ ਮਨੁੱਖ ਨਰਕਾਂ ਵਿਚ ਨਹੀਂ ਪਾਏ ਜਾਣਗੇ, ਜੋ ਸਤਿਗੁਰਾਂ ਨਾਲ **ਹੇਤੁ** = ਪ੍ਰੇਮ ਰੱਖਣ ਵਾਲੇ ਹਨ।

ਪੂਰਨ ਪ੍ਰਮੇਸ਼ਰ ਸਤਿਗੁਰਾਂ ਦੇ ਨਾਲ **ਹੇਤੁ** = ਪ੍ਰੇਮ ਰੱਖਣ ਵਾਲਾ ਮਾਤਾ ਦੇ ਗਰਭ ਰੂਪ ਨਰਕ ਵਿਚ ਨਹੀਂ ਪਇਆ ਜਾਂਦਾ। ਅਥਵਾ :—ਜੂਨਾਂ ਰੂਪ ਨਰਕਾਂ ਵਿਚ ਨਹੀਂ ਪਾਇਆ ਜਾਂਦਾ। ਵਿਸ਼ੇ ਭੋਗਣ ਰੂਪ ਨਰਕਾਂ ਤੋਂ ਵੀ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਆਪ ਰੱਖ ਲੈਂਦੇ ਹਨ, ਪਰ ਜਿਹੜਾ ਪ੍ਰਮੇਸ਼ਰ ਰੂਪ ਜਾਣ ਕੇ ਸਤਿਗੁਰਾਂ ਦੇ ਚਰਨਾਂ ਵਿਚ ਪੂਰਨ ਨਿਸ਼ਚਾ ਰੱਖਦਾ ਹੈ ਕਿ :—

*'ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥'*
[ਸਵਯੇ ਮਹਲੇ ਪੰਜਵੇ ਕੇ, ਅੰਗ—੧੪੦੮]

ਵਾਹਿਗੁਰੂ ਜੀ ਕਾ ਖ਼ਾਲਸਾ ॥
ਵਾਹਿਗੁਰੂ ਜੀ ਕੀ ਫ਼ਤਹ ॥

# ੭. ਅੱਸੂ

**ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ ॥**

**ਅਸੁਨਿ** = ਅੱਸੂ ਦੁਆਰਾ ਕਥਨ ਕਰਦੇ ਹਨ, ਪ੍ਰਭੂ ਦੇ ਪ੍ਰੇਮ ਦਾ **ਉਮਾਹੜਾ** = ਉਤਸ਼ਾਹ ਲੱਗ ਰਿਹਾ ਹੈ, ਮੈਂ ਕਿਵੇਂ ਹਰੀ ਨੂੰ ਜਾ ਕੇ ਮਿਲਣਾ ਕਰਾਂ। ਅਥਵਾ :—ਜਿਨ੍ਹਾਂ ਨੂੰ ਅੱਸੂ ਦੇ ਮਹੀਨੇ ਵਿਚ ਪ੍ਰਮੇਸ਼ਰ ਨਾਲ ਮਿਲਣ ਦਾ ਪ੍ਰੇਮ ਅਤੇ **ਉਮਾਹੜਾ** = ਉਤਸ਼ਾਹ ਪੈਦਾ ਹੋਇਆ ਹੈ, ਉਹ ਪੁਰਸ਼ ਧੰਨਤਾ ਯੋਗ ਹਨ।

'ਅ-ਸੁਨਿ' ਦੇ ਅਰਥ ਹਨ, ਸਾਰੇ ਪਾਸਿਓਂ ਪ੍ਰਮੇਸ਼ਰ ਦਾ ਨਾਮ ਸੁਣਨਾ। ਯਥਾ :—

੧. *'ਜੇਤਾ ਸੁਨਣਾ ਤੇਤਾ ਨਾਮੁ ॥'* [ਗਉੜੀ ਮਹਲਾ ੫, ਅੰਗ—੨੩੬]

੨. *'ਸਭੋ ਜਪੀਐ ਜਾਪੁ ਜਿ ਮੁਖਹੁ ਬੋਲੇਟਿਆ ॥'*

[ਰਾਗੁ ਗੂਜਰੀ ਵਾਰ ਮਹਲਾ ੫, ਅੰਗ—੫੨੦]

੩. *'ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥੩॥'*

[ਮਲਾਰ ਮਹਲਾ ੪, ਅੰਗ—੧੨੬੫]

ਸ੍ਰੀ ਮਾਨ ਸੰਤ ਗਿਆਨੀ ਸੁੰਦਰ ਸਿੰਘ ਜੀ 'ਖ਼ਾਲਸਾ' ਨੇ ਭਿੰਡਰਾਂ ਵਿਖੇ, ਅਕਾਲ ਕੁਟੀਆ ਵਿਚ, ਸਿੰਘਾਂ ਨੂੰ ਕੰਧਾਂ ਵਿਚੋਂ ਜਾਪ ਹੁੰਦਾ ਸੁਣਾਇਆ ਸੀ। ਯਥਾ :—

*'ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥*

[ਬਿਹਾਗੜਾ ਮਹਲਾ ੪, ਅੰਗ—੫੪੦]

ਧਰਤੀ ਵਿਚ ਵੀ ਅਤੇ ਅਕਾਸ਼ ਵਿਚ ਵੀ ਅਵਾਜ਼ ਖਿੱਚਣ ਦੀ ਸ਼ਕਤੀ ਹੈ। ਜਿਥੇ ਖੇਤ ਹੋਏ ਹਨ, ਉਥੇ ਧਰਤੀ ਵਿਚੋਂ ਹੜ-ਹੜ ਦੀ ਸ਼ਕਲ ਵਿਚ ਅਵਾਜ਼ਾਂ ਨਿਕਲਦੀਆਂ ਹਨ। ਅਕਾਸ਼ ਵਿਚ ਵੀ ਸਾਰੀਆਂ ਅਵਾਜ਼ਾਂ ਭਰੀਆਂ ਪਈਆਂ ਹਨ। ਰੇਡੀਓ ਵਾਲੇ ਵੀ ਅਕਾਸ਼ ਵਿਚੋਂ ਹੀ ਅਵਾਜ਼ਾਂ ਪਕੜਦੇ ਹਨ। ਅਮਰੀਕਾ ਵਾਲਿਆਂ ਨੇ ਇਕ ਐਸਾ ਯੰਤਰ ਤਿਆਰ ਕੀਤਾ ਸੀ, ਜਿਸ ਦੁਆਰਾ ਈਸਾ ਜੀ ਦੀ ਉਚਾਰੀ ਹੋਈ ਸਹੀ 'ਅੰਜੀਲ' ਦੀ ਪ੍ਰਾਪਤੀ ਕਰਨੀ ਚਾਹੁੰਦੇ ਸਨ, ਪਰ ਬਹੁਤੀਆਂ ਅਵਾਜ਼ਾਂ ਦਾ ਰੌਲਾ ਵੱਖ ਨਹੀਂ ਕਰ ਸਕੇ। ਜਿਵੇਂ ਇਹਨਾਂ

ਚੀਜ਼ਾਂ ਵਿਚ ਅਵਾਜ਼ਾਂ ਪਕੜਨ ਦੀ ਸ਼ਕਤੀ ਹੈ, ਤਿਵੇਂ ਨਾਮ-ਸਿਮਰਨ ਦੀ ਅਵਾਜ਼ ਵੀ ਸੁਣੀ ਜਾਂਦੀ ਹੈ, ਜੋ ਕੇਵਲ ਰੂਹਾਨੀ ਤਾਕਤ ਵਾਲਿਆਂ ਨੂੰ ਹੀ ਸੁਣਾਈ ਦਿੰਦੀ ਹੈ। ਯਥਾ :—

*'ਸਿਮਰੈ ਧਰਤੀ ਅਰੁ ਆਕਾਸਾ ॥ ਸਿਮਰਹਿ ਚੰਦ ਸੂਰਜ ਗੁਣਤਾਸਾ ॥*
*ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ ਉਪਾਰਜਨਾ ॥੧॥'*

[ਮਾਰੂ ਸੋਲਹੇ ਮਹਲਾ ੫, ਅੰਗ—੧੦੭੯]

ਇਹ ਹੈ ਸਭ ਪਾਸਿਆਂ ਵੱਲੋਂ ਕੇਵਲ ਨਾਮ ਦੀ ਹੀ ਧੁਨੀ ਸੁਣਨੀ, ਇਹ ਸੁਣਨ ਕਰਕੇ ਫਿਰ ਪ੍ਰਮੇਸ਼ਰ ਨਾਲ ਮਿਲਣ ਦਾ ਪ੍ਰੇਮ ਅਤੇ ਉਤਸ਼ਾਹ ਪੈਦਾ ਹੁੰਦਾ ਹੈ।

## ਸਾਖੀ : ਸੱਚੇ ਪ੍ਰੇਮ ਦੀ

ਕੋਈ ਕਾਜੀ ਨਿਮਾਜ਼ ਪੜ੍ਹ ਰਿਹਾ ਸੀ, ਇਕ ਪਤਿਬ੍ਰਤਾ ਧਰਮ ਵਿਚ ਪ੍ਰਪੱਕ ਬੀਬੀ, ਆਪਣੇ ਪਤੀ ਦੇ ਪਿਆਰ ਵਿਚ ਮਗਨ, ਕਾਜੀ ਦੇ ਅੱਗੋਂ ਦੀ ਲੰਘ ਗਈ। ਕਾਜੀ ਨੇ ਕੋਰੜੇ ਮਾਰੇ ਤੇ ਗੁੱਸੇ ਵਿਚ ਕਿਹਾ, "ਤੂੰ ਮੇਰੀ ਨਿਮਾਜ਼ ਵਿਚ ਕਿਉਂ ਫ਼ਰਕ ਪਾਇਆ ਹੈ?" ਬਾਅਦ ਵਿਚ ਕਾਜ਼ੀ ਨੇ ਸੋਚਿਆ ਕਿ ਮੈਂ ਗ਼ਲਤੀ ਕੀਤੀ ਹੈ, ਜੋ ਗੁੱਸਾ ਕਰਕੇ ਲੜਕੀ ਨੂੰ ਕੋਰੜੇ ਮਾਰੇ ਹਨ, ਮੁਸਲਮਾਨ ਦਾ ਦਿਲ ਨਰਮ ਹੋਣਾ ਚਾਹੀਦਾ ਹੈ। ਯਥਾ :—

*'ਮੁਸਲਮਾਣੁ ਮੋਮ ਦਿਲਿ ਹੋਵੈ ॥'* [ਮਾਰੂ ਮਹਲਾ ੫, ਅੰਗ—੧੦੮੪]

ਲੜਕੀ ਤੋਂ ਮੁਆਫ਼ੀ ਮੰਗੀ, ਕਿ ਮੈਂ ਤੈਨੂੰ ਕੋਰੜੇ ਮਾਰ ਕੇ ਗ਼ਲਤੀ ਕੀਤੀ ਹੈ। ਲੜਕੀ ਨੇ ਕਿਹਾ, "ਮੈਨੂੰ ਤਾਂ ਪਤਾ ਨਹੀਂ ਤੂੰ ਕੀ ਕਰਦਾ ਸੀ।" ਕਾਜੀ ਨੇ ਕਿਹਾ, "ਮੈਂ ਨਿਮਾਜ਼ ਪੜ੍ਹਦਾ ਸੀ।" ਬੀਬੀ ਨੇ ਕਿਹਾ, "ਮੇਰਾ ਦੁਨਿਆਵੀ ਪਤੀ ਨਾਲ ਇਤਨਾ ਪਿਆਰ ਹੈ, ਮੈਨੂੰ ਕੋਰੜਿਆਂ ਦਾ ਪਤਾ ਹੀ ਨਹੀਂ ਲੱਗਾ। ਦਸ! ਫਿਰ ਮੇਰੇ ਲੰਘਣ ਨਾਲ ਤੇਰੀ ਨਿਮਾਜ਼ ਕਿਵੇਂ ਕਜ਼ਾ ਹੋ ਗਈ? ਤੇਰਾ ਖ਼ੁਦਾ ਨਾਲ ਅਸਲੀ ਤੇ ਸੱਚਾ ਪਿਆਰ ਨਹੀਂ ਹੈ।" ਯਥਾ :—

*'ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥'*

[ਆਸਾ ਦੀ ਵਾਰ ਮਹਲਾ ੧, ਅੰਗ—੪੭੪]

ਗੁਰਸਿੱਖ ਦਾ ਪ੍ਰੇਮ ਤਾਂ ਐਸਾ ਹੋਣਾ ਚਾਹੀਦਾ ਹੈ :—

*'ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥*
*ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥੨੦॥'*

[ਸਲੋਕ ਮਹਲਾ ੧, ਅੰਗ—੧੪੧੨]

ਜਿਵੇਂ ਭਾਈ ਮਤੀ ਦਾਸ ਜੀ ਆਰੇ ਨਾਲ ਦੋਫਾੜ ਕਰ ਦਿੱਤੇ ਹਨ, ਪਰ ਸ੍ਰੀ ਜਪੁਜੀ ਸਾਹਿਬ ਦਾ ਪਾਠ ਅਜੇ 'ਪੰਚ ਪਰਵਾਣ' ਵਾਲੀ ਪਉੜੀ ਤੱਕ ਹੀ ਆਇਆ ਹੈ। ਦੋਫਾੜ ਹੋਣ ਤੋਂ ਮਗਰੋਂ ਸਾਰਾ ਪਾਠ ਸੰਪੂਰਨ ਕਰਕੇ ਭੋਗ ਪਾਇਆ, ਰੱਤੀ ਜਿੰਨੀ ਵੀ ਪੀੜ ਨਹੀਂ ਸੀ ਮੰਨੀ।

ਪ੍ਰਸ਼ਨ :—

**ਕਿਉ ਮਿਲੀਐ ਹਰਿ ਜਾਇ** = ਮੈਂ ਕਿਵੇਂ ਹਰੀ ਨੂੰ **ਜਾਇ** = ਜਾ ਕੇ ਮਿਲਣ ਕਰਾਂ ? ਜਿਹੜਾ **ਹਰਿ** = ਹਰੇਕ **ਜਾਇ** = ਜੀਆਂ ਵਿਚ ਮਿਲਿਆ ਹੋਇਆ ਹੈ। ਯਥਾ :—

੧. *'ਘਟਿ ਘਟਿ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥'*

[ਸਲੋਕ ਮਹਲਾ ੯, ਅੰਗ—੧੪੨੬]

੨. *'ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥'*

[ਪ੍ਰਭਾਤੀ ਕਬੀਰ ਜੀ, ਅੰਗ—੧੩੪੯-੫੦]

ਅਤੇ **ਹਰਿ** = ਹਰ ਇਕ **ਜਾਇ** = ਜਗ੍ਹਾ ਵਿਚ ਵਿਆਪਕ ਹੈ, ਉਸ ਤੋਂ ਬਿਨਾਂ ਕੋਈ ਵੀ ਥਾਂ ਖ਼ਾਲੀ ਨਹੀਂ। ਯਥਾ :—

*'ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥*
*ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥'*

[ਥਿਤੀ ਗਉੜੀ ਮਹਲਾ ੫, ਅੰਗ—੨੯੬]

ਐਸੇ ਰਮੇ ਹੋਏ ਪ੍ਰਭੂ ਨਾਲ ਕਿਵੇਂ ਮਿਲੀਏ ? ਉੱਤਰ :—

ਵੈਰਾਗ, ਬਿਬੇਕ ਰੂਪ ਖੰਭਾਂ ਨੂੰ ਪ੍ਰੇਮ ਰੂਪ ਜੜਤੀ ਦੁਆਰਾ ਸੂਖਮ ਸਰੀਰ ਨਾਲ ਜੜ ਕੇ, ਉਨ੍ਹਾਂ ਨਾਲ ਉੱਡ ਕੇ ਜਾ ਮਿਲੀਦਾ ਹੈ। ਯਥਾ :—

*'ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ ॥*
*ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ ॥'*

[ਸਲੋਕ ਮਹਲਾ ੫, ਅੰਗ—੧੪੨੬]

## ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ ॥

ਮੇਰੇ ਮਨ-ਤਨ ਵਿਚ ਪ੍ਰਭੂ ਦੇ ਦਰਸ਼ਨਾਂ ਦੀ **ਘਣੀ** = ਬਹੁਤ ਪਿਆਸ ਲੱਗ ਰਹੀ ਹੈ, **ਮਾਇ** = ਹੇ ਭਾਈ ! ਕੋਈ ਅਜਿਹਾ ਸੰਤ ਜਨ ਹੈ ! ਜਿਹੜਾ ਉਸਨੂੰ **ਆਣਿ ਮਿਲਾਵੈ** = ਲਿਆ ਮਿਲਾਵੇ ? ਯਥਾ :—

੧. 'ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ ॥'
[ਜੈਤਸਰੀ ਮਹਲਾ ੫, ਅੰਗ—੭੦੩]

੨. 'ਦਰਸਨੁ ਦੇਖਿ ਜੀਵਾ ਗੁਰ ਤੇਰਾ ॥' [ਸੂਹੀ ਮਹਲਾ ੫, ਅੰਗ—੭੪੧]

੩. 'ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥' [ਮਾਝ ਮਹਲਾ ੫, ਅੰਗ—੯੬]

੪. 'ਚਾਰਿ ਪਹਰ ਚਹੁ ਜੁਗਹ ਸਮਾਨੇ ॥ ਰੈਣਿ ਭਈ ਤਬ ਅੰਤੁ ਨ ਜਾਨੇ ॥੨॥'
[ਆਸਾ ਮਹਲਾ ੫, ਅੰਗ—੩੭੫]

੫. 'ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ ॥
ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥੨॥'
[ਧਨਾਸਰੀ ਰਵਿਦਾਸ ਜੀ, ਅੰਗ—੬੯੪]

੬. 'ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ ॥
ਹੋਹੁ ਦਇਆਲ ਦਰਸਨੁ ਦੇਹੁ ਅਪੁਨਾ ਐਸੀ ਬਖਸ ਕਰੀਜੈ ॥੨॥'
[ਰਾਗੁ ਧਨਾਸਿਰੀ ਮਹਲਾ ੩, ਅੰਗ—੬੬੬]

ਦਰਸ਼ਨ ਚਾਰ ਪ੍ਰਕਾਰ ਦੇ ਹਨ :—

(ੳ) **ਚਿੱਤਰ ਦਰਸ਼ਨ** ।

(ਅ) **ਸੁਪਨ ਦਰਸ਼ਨ** :—ਜਿਵੇਂ ਭਾਈ ਗੁਰਦਾਸ ਜੀ ਨੂੰ ਕਾਂਸ਼ੀ ਵਿਚ ਮੀਰੀ-ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸੁਪਨੇ ਵਿਚ ਦਰਸ਼ਨ ਹੋਏ ਸਨ।

(ੲ) **ਸ੍ਰਵਨ ਦਰਸ਼ਨ** :—ਇਤਿਹਾਸ ਦੁਆਰਾ ਦਰਸ਼ਨ ਹੋਣੇ।

(ਸ) **ਪ੍ਰਤੱਖ ਦਰਸ਼ਨ** :—ਬੇਅੰਤ ਭਗਤਾਂ, ਗੁਰਸਿੱਖਾਂ ਨੂੰ ਹੁੰਦੇ ਹਨ। ਜਿਵੇਂ ਕਿ ਪਹਿਲਾਂ ਰਾਜਾ ਸ਼ਿਵਨਾਭ ਨੂੰ, ਭਾਈ ਰੂਪਚੰਦ ਨੂੰ, ਮਾਈ ਭਾਗਭਰੀ ਨੂੰ, ਭਾਈ ਰਾਮ ਕੁਇਰ ਜੀ ਨੂੰ ਚਾਲੀ ਸਾਲ ਦਸਵੇਂ ਪਾਤਸ਼ਾਹ ਜੀ ਦੇ ਪ੍ਰਤੱਖ ਦਰਸ਼ਨ ਹੁੰਦੇ ਰਹੇ ਸਨ।

## ਸੰਤ ਸਹਾਈ ਪ੍ਰੇਮ ਕੇ

ਸੰਤ ਕਿਹੜੇ ਹਨ ? ਉੱਤਰ :—

'ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥੧॥'
[ਗਉੜੀ ਕੀ ਵਾਰ ਮਹਲਾ ੫, ਅੰਗ—੩੧੯]

ਵਾਹਿਗੁਰੂ ਜੀ ਨਾਲ ਪ੍ਰੇਮ ਲਾਉਣ ਵਿਚ ਸੰਤ ਸਹਾਇਕ ਹੁੰਦੇ ਹਨ। ਯਥਾ :—

੧. *'ਸਾਧ ਸੰਗਤਿ ਬਿਨਾ ਭਾਉ ਨਹੀ ਊਪਜੈ,*
*ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥'*

[ਧਨਾਸਰੀ ਰਵਿਦਾਸ ਜੀ, ਅੰਗ—੬੯੪]

੨. *'ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥੨॥'*

[ਸੂਹੀ ਮਹਲਾ ੫, ਅੰਗ—੭੪੯]

## ਹਉ ਤਿਨ ਕੈ ਲਾਗਾ ਪਾਇ ॥

ਇਸ ਲਈ **ਹਉ** = ਮੈਂ ਉਨ੍ਹਾਂ ਦੇ **ਪਾਇ** = ਚਰਨੀਂ ਲੱਗਦਾ ਹਾਂ। ਯਥਾ :—

*'ਸਾਧ ਤੇਰੇ ਕੀ ਚਰਨੀ ਪਾਉ ॥ ਨਾਨਕ ਕੈ ਮਨਿ ਇਹੁ ਅਨੁਰਾਉ ॥੧॥'*

[ਗਉੜੀ ਸੁਖਮਨੀ ਮਃ ੫, ਅੰਗ—੨੮੪]

## ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ ॥

ਪ੍ਰਭੂ ਦੇ ਮਿਲਾਪ ਤੋਂ ਬਿਨਾਂ ਕਿਵੇਂ ਸੁਖ ਪਾਉਣਾ ਕਰੀਏ, ਕਿਉਂਕਿ ਹੋਰ ਤਾਂ ਕੋਈ ਦੂਸਰੀ **ਜਾਇ** = ਜਗ੍ਹਾ ਹੈ ਹੀ ਨਹੀਂ, ਜਿਥੋਂ ਅਸੀਂ ਸੁਖ ਪ੍ਰਾਪਤ ਕਰ ਸਕੀਏ।

ਜੇਕਰ ਵੱਡੇ-ਵੱਡੇ ਰਾਜਿਆਂ ਪਾਸੋਂ ਸੁਖ ਦੀ ਭਾਲ ਕਰੀਏ, ਉਹਨਾਂ ਬਾਬਤ ਹਜ਼ੂਰ ਇਉਂ ਫ਼ੁਰਮਾਉਂਦੇ ਹਨ :—

੧. *'ਛਤ੍ਰਧਾਰ ਬਾਦਿਸਾਹੀਆ ਵਿਚਿ ਸਹਸੇ ਪਰੀਆ ॥੧॥'*

[ਸਿਰੀ ਰਾਗੁ ਮਹਲਾ ੫, ਅੰਗ—੪੨]

੨. *'ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥'*

[ਗਉੜੀ ਸੁਖਮਨੀ ਮਃ ੫, ਅੰਗ—੨੬੪]

ਜਾਰਜ ਪੰਚਮ ਨੂੰ ਜੰਗ ਦੇ ਦਿਨਾਂ ਵਿਚ ਨੀਂਦ ਨਹੀਂ ਸੀ ਆਉਂਦੀ, ਬਿਜਲੀ ਜਾਂ ਟੀਕੇ ਲਾ ਕੇ ਸਵਾਉਂਦੇ ਹੁੰਦੇ ਸਨ।

ਕਿਸੇ ਨੇ ਧਨ ਦੀ ਪ੍ਰਾਪਤੀ ਵਿਚ ਸੁਖ ਮੰਨਿਆ ਹੈ, ਕਿਸੇ ਨੇ ਬਹੁਤੇ ਦੇਸ਼ਾਂ ਵਿਚ ਜਾ ਕੇ ਕਮਾਈ ਕਰਕੇ ਮਾਇਆ ਇਕੱਠੀ ਕਰਨ ਵਿਚ ਸੁਖ ਮੰਨਿਆ ਹੈ। ਇਸ ਬਾਬਤ ਤਾਂ ਇਹ ਫ਼ੁਰਮਾਨ ਹੈ :—

*'ਸੁਖੁ ਨਾਹੀ ਬਹੁਤੈ ਧਨਿ ਖਾਟੇ ॥'* [ਭੈਰਉ ਮਹਲਾ ੫, ਅੰਗ—੧੧੪੭]

ਕਿਉਂਕਿ :—

*'ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ॥'* [ਮਾਰੂ ਮਹਲਾ ੫, ਅੰਗ—੧੦੧੯]

ਤਮਾਸ਼ੇ ਵੇਖਣ ਵਿਚ ਵੀ ਸੁਖ ਨਹੀਂ ਹੈ। ਇਹ ਸਾਰਾ ਸਿਨਮੇ ਆਦਿ ਵੇਖਣ ਦਾ ਹੀ ਅਸਰ ਹੈ, ਜੋ ਅੱਜ-ਕੱਲ੍ਹ ਨਵੇਂ-ਨਵੇਂ ਫ਼ੈਸ਼ਨ ਬਣ ਰਹੇ ਹਨ, ਲੜਕੇ-ਲੜਕੀਆਂ ਗੱਡੀਆਂ ਹੇਠ ਆ-ਆ ਕੇ ਮਰ ਰਹੇ ਹਨ। ਯਥਾ :—

੧. *'ਸੁਖੁ ਨਾਹੀ ਪੇਖੇ ਨਿਰਤਿ ਨਾਟੇ ॥'* [ਭੈਰਉ ਮਹਲਾ ੫, ਅੰਗ—੧੧੪੭]

੨. *'ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ ॥'*
[ਜੈਤਸਰੀ ਕੀ ਵਾਰ ਮਹਲਾ ੫, ਅੰਗ—੭੦੭]

ਬਹੁਤੇ ਦੇਸ਼ਾਂ ਵਿਚ ਜਾ ਕੇ ਕਮਾਈ ਕਰਨ ਵਿਚ ਵੀ ਸੁਖ ਨਹੀਂ ਹੈ। ਯਥਾ :—

੧. *'ਸੁਖੁ ਨਾਹੀ ਬਹੁ ਦੇਸ ਕਮਾਏ ॥'* [ਭੈਰਉ ਮਹਲਾ ੫, ਅੰਗ—੧੧੪੭]

੨. *'ਦੇਸੁ ਕਮਾਵਨ ਧਨ ਜੋਰਨ ਕੀ ਮਨਸਾ; ਬੀਚੇ ਨਿਕਸੇ ਸਾਸ ॥'*
[ਗੂਜਰੀ ਮਹਲਾ ੫, ਅੰਗ—੪੯੬]

ਤਾਂ ਫਿਰ ਸੁਖ ਕਿਸ ਕੰਮ ਵਿਚ ਹੈ ? ਉੱਤਰ :—

*'ਸਰਬ ਸੁਖਾ ਹਰਿ ਹਰਿ ਗੁਣ ਗਾਏ ॥'* [ਭੈਰਉ ਮਹਲਾ ੫, ਅੰਗ—੧੧੪੭]

**ਸੁਖ ਦੇ ਗਿਆਰਾਂ ਦਰਜੇ ਹਨ :—**

੧. ਚੱਕ੍ਰਵਰਤੀ ਰਾਜੇ ਨੂੰ ਸੁਖ।
੨. ਮਾਨਵ ਗੰਧਰਬ ਨੂੰ ਚੱਕ੍ਰਵਰਤੀ ਰਾਜੇ ਨਾਲੋਂ ਸੌ ਗੁਣਾਂ ਵੱਧ ਸੁਖ।
੩. ਉਸ ਨਾਲੋਂ ਦੇਵ ਗੰਧਰਬ ਨੂੰ ਸੌ ਗੁਣਾਂ ਵੱਧ ਸੁਖ।
੪. ਉਸ ਤੋਂ ਪਿੱਤਰ ਦੇਵ ਨੂੰ ਸੌ ਗੁਣਾਂ ਵੱਧ ਸੁਖ।
੫. ਉਸ ਤੋਂ ਅਜਾਨ ਦੇਵ ਨੂੰ ਸੌ ਗੁਣਾਂ ਵੱਧ ਸੁਖ।
੬. ਕਰਮ ਦੇਵ ਨੂੰ ਉਸ ਤੋਂ ਸੌ ਗੁਣਾਂ ਵੱਧ ਸੁਖ।
੭. ਮੁਖ ਦੇਵ ਨੂੰ ਉਸ ਤੋਂ ਸੌ ਗੁਣਾਂ ਵੱਧ ਸੁਖ।
੮. ਉਸ ਨਾਲੋਂ ਇੰਦਰ ਦੇਵ ਨੂੰ ਸੌ ਗੁਣਾਂ ਵੱਧ ਸੁਖ।
੯. ਉਸ ਤੋਂ ਬ੍ਰਿਹਸਪਤ ਨੂੰ ਸੌ ਗੁਣਾਂ ਵੱਧ ਸੁਖ।

੧੦. ਪ੍ਰਜਾਪਤੀ ਨੂੰ ਉਸ ਤੋਂ ਸੌ ਗੁਣਾਂ ਵੱਧ ਸੁਖ।

੧੧. ਬ੍ਰਹਮਾ ਜੀ ਨੂੰ ਉਸ ਤੋਂ ਸੌ ਗੁਣਾਂ ਵੱਧ ਸੁਖ ਹੈ। ਪਰ ਖ਼ਿਆਲ ਕਰਨਾ ਇਹ ਅਨੰਦ ਬ੍ਰਹਮਾਨੰਦ ਦੀ ਇਕ ਬੂੰਦ ਦੇ ਸਮਾਨ ਹੈ।

*'ਵਿਸ਼ਿਆਨੰਦ ਸੰਸਾਰ ਹੈ ਭਜਨਾਨੰਦ ਹਰਿ ਦਾਸ।*
*ਬ੍ਰਹਮਾਨੰਦ ਜੀਵਨ ਮੁਕਤ ਭਈ ਬਾਸ਼ਨਾ ਨਾਸ ॥੧੨॥'*

[ਵਿਚਾਰਮਾਲਾ, ਅਧਿਆਇ-੮]

ਜਿੰਨਾ ਸੁਖ ਬ੍ਰਹਮਾ ਨੂੰ ਸਾਰੀ ਉਮਰ ਵਿਚ ਪ੍ਰਾਪਤ ਹੁੰਦਾ ਹੈ, ਤੱਤਬੇਤੇ ਬ੍ਰਹਮਗਿਆਨੀ ਨੂੰ ਓਨਾਂ ਸੁਖ ਅੱਖ ਖੋਲ੍ਹਣ-ਮੀਟਣ ਦੇ ਸਮੇਂ ਵਿਚ ਹੀ ਪ੍ਰਾਪਤ ਹੋ ਜਾਂਦਾ ਹੈ।

## ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ ॥

ਜਿਨ੍ਹਾਂ ਨੇ ਪ੍ਰਮੇਸ਼ਰ ਦੇ ਪ੍ਰੇਮ ਰਸ ਨੂੰ ਚੱਖਿਆ ਹੈ, ਭਾਵ ਧਾਰਨ ਕੀਤਾ ਹੈ, ਉਹ ਲੋਕ-ਪ੍ਰਲੋਕ ਵੱਲੋਂ ਰੱਜੇ ਰਹਿੰਦੇ ਹਨ। ਅਥਵਾ :—ਆਤਮ ਤ੍ਰਿਪਤੀ ਕਰਕੇ ਰੱਜੇ ਰਹਿੰਦੇ ਹਨ। ਫਿਰ ਉਹਨਾਂ ਨੂੰ ਸੰਸਾਰ ਦੇ ਰਸ ਚੰਗੇ ਨਹੀਂ ਲੱਗਦੇ ਹਨ। ਯਥਾ :—

੧. *'ਇਹ ਰਸ ਛਾਡੇ ਉਹ ਰਸੁ ਆਵਾ ॥*
*ਉਹ ਰਸੁ ਪੀਆ ਇਹ ਰਸੁ ਨਹੀ ਭਾਵਾ ॥੩੫॥'*

[ਗਉੜੀ ਕਬੀਰ ਜੀ, ਅੰਗ—੩੪੨]

੨. *'.....ਆਨ ਸਗਲ ਰਸ ਫੀਕੀ ਰੇ ॥੧॥'* [ਆਸਾ ਮਹਲਾ ੫, ਅੰਗ—੪੦੪]

ਉਹਨਾਂ ਅੰਦਰ ਹੰਗਤਾ-ਮਮਤਾ ਨਹੀਂ ਹੁੰਦੀ। ਉਹਨਾਂ ਦੀ ਨਿਸ਼ਾਨੀ ਕੀ ਹੁੰਦੀ ਹੈ ? ਉੱਤਰ :—

## ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ ॥

ਉਹ ਆਪਣਾ ਹੰਕਾਰ ਮੇਟ ਕੇ ਇਉਂ ਬੇਨਤੀਆਂ ਕਰਦੇ ਹਨ, "ਹੇ ਪ੍ਰਭੂ ! ਤੁਸੀਂ ਸਾਨੂੰ ਆਪਣੀ ਸ਼ਰਨ ਰੂਪ, ਵਾ :—ਸਿੱਖੀ ਰੂਪ ਲੜ ਨਾਲ ਲਾ ਲਓ ਜੀ।" ਯਥਾ :—

*'ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ ॥*
*ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ ॥੪॥'*

[ਬਿਲਾਵਲੁ ਸਧਨਾ ਜੀ, ਅੰਗ—੮੫੮]

ਜਿਨ੍ਹਾਂ ਰੂਹਾਂ ਨੂੰ ਪਤੀ-ਪ੍ਰਮੇਸ਼ਰ ਆਪਣੇ ਨਾਲ ਅਭੇਦ ਕਰ ਲੈਂਦਾ ਹੈ, ਕੀ ਉਹ ਫਿਰ ਕਦੀ ਵਿੱਛੜ ਵੀ ਜਾਂਦੀਆਂ ਹਨ ਕਿ ਨਹੀਂ ? ਉੱਤਰ :—

## ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ ॥

ਜਿਹੜੀਆਂ ਰੂਹਾਂ ਹਰੀ ਨੇ ਆਪਣੇ ਨਾਲ ਮਿਲਾ ਲਈਆਂ ਹਨ, ਸਰੂਪ ਵਿਚ ਅਭੇਦ ਕਰ ਲਈਆਂ ਹਨ, ਉਹ ਫਿਰ ਕਦੀ ਵੀ ਵਿੱਛੜ ਕੇ ਜੂਨਾਂ ਵਿਚ ਨਹੀਂ ਜਾਂਦੀਆਂ। ਆਰੀਆ ਸਮਾਜ ਵਾਲੇ ਕਹਿੰਦੇ ਹਨ ਕਿ ਸਾਢੇ ਤਿੰਨ ਕ੍ਰੋੜ ਸਾਲ ਅਭੇਦ ਰਹਿ ਕੇ ਫਿਰ ਵੱਖਰਾ ਹੋ ਜਾਂਦਾ ਹੈ। ਇਸ ਤਰ੍ਹਾਂ ਨਹੀਂ ਹੈ। ਯਥਾ :—

੧. *'ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੈ ॥'*
[ਗਉੜੀ ਮਹਲਾ ੫, ਅੰਗ—੨੪੯]

੨. *'ਬ੍ਰਹਮੈ ਬ੍ਰਹਮੁ ਮਿਲਿਆ ਕੋਇ ਨ ਸਾਕੈ ਭਿੰਨ ਕਰਿ ਬਲਿ ਰਾਮ ਜੀਉ ॥'*
[ਸੂਹੀ ਮਹਲਾ ੫, ਅੰਗ—੭੭੮]

ਕਿਉਂਕਿ ਬ੍ਰਹਮ ਗਿਆਨੀ ਦੇ ਪ੍ਰਾਣ ਕਿਸੇ ਦੇਸ਼ ਨੂੰ ਗਮਨ ਨਹੀਂ ਕਰਦੇ, ਉਨ੍ਹਾਂ ਦੇ ਤਾਂ ਤੱਤਾਂ ਵਿਚ ਤੱਤ ਮਿਲ ਜਾਂਦੇ ਹਨ। ਯਥਾ :—

੧. *'ਪਵਨੈ ਮਹਿ ਪਵਨੁ ਸਮਾਇਆ ॥*
*ਜੋਤੀ ਮਹਿ ਜੋਤਿ ਰਲਿ ਜਾਇਆ ॥*
*ਮਾਟੀ ਮਾਟੀ ਹੋਈ ਏਕ ॥'* [ਰਾਮਕਲੀ ਮਹਲਾ ੫, ਅੰਗ—੮੮੫]

੨. *'ਜਿਉ ਜਲ ਮਹਿ ਜਲੁ ਆਇ ਖਟਾਨਾ ॥*
*ਤਿਉ ਜੋਤੀ ਸੰਗਿ ਜੋਤਿ ਸਮਾਨਾ ॥'*
[ਗਉੜੀ ਸੁਖਮਨੀ ਮਃ ੫, ਅੰਗ—੨੭੮]

## ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ ॥

(ੳ) ਗੁਰੂ ਜੀ ਕਥਨ ਕਰਦੇ ਹਨ, ਪ੍ਰਭੂ ਤੋਂ ਬਿਨਾਂ ਹੋਰ ਦੂਜਾ ਕੋਈ ਸਹਾਇਕ ਨਹੀਂ, ਇਸ ਲਈ ਅਸੀਂ ਹਰੀ ਦੀ ਸ਼ਰਨ ਵਿਚ ਆਏ ਹਾਂ।

(ਅ) ਸਰਬ ਕਲਾ ਸਮਰੱਥ ਪ੍ਰਭੂ ਤੋਂ ਬਿਨਾਂ ਉਨ੍ਹਾਂ ਨੂੰ ਹੋਰ ਕੋਈ ਪ੍ਰਤੀਤ ਹੀ ਨਹੀਂ ਹੁੰਦਾ।

ਜਿਵੇਂ ਸੁਨਿਆਰੇ ਦੀ ਦ੍ਰਿਸ਼ਟੀ ਵਿਚ ਸਾਰੇ ਗਹਿਣੇ ਸੋਨਾ ਹੀ ਹੁੰਦੇ ਹਨ, ਲੁਹਾਰ ਦੀ ਦ੍ਰਿਸ਼ਟੀ ਵਿਚ ਸਾਰੇ ਸ਼ਸਤ੍ਰ ਲੋਹਾ ਹੀ ਹੁੰਦੇ ਹਨ, ਸਿਆਣੇ ਪੁਰਸ਼ ਦੀ ਦ੍ਰਿਸ਼ਟੀ ਵਿਚ ਖੰਡ ਦੇ ਖਿਡੌਣੇ ਖੰਡ ਹੀ ਹੁੰਦੇ ਹਨ; ਲਹਿਰਾਂ, ਬੁਲਬੁਲੇ, ਝੱਗ, ਪਾਣੀ ਹੀ ਹੁੰਦੇ ਹਨ। ਤਿਵੇਂ ਬ੍ਰਹਮਬੇਤੇ ਨੂੰ ਸਾਰੇ ਅਕਾਰਾਂ ਵਿਚ ਬ੍ਰਹਮ ਹੀ ਦਿਸਦਾ ਹੈ, ਉਸਦੀ ਅਕਾਰ ਦ੍ਰਿਸ਼ਟੀ ਨਹੀਂ

ਹੁੰਦੀ। ਯਥਾ :—

੧. 'ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥
ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥੧॥ਰਹਾਉ॥
ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ ॥
ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ ॥੨॥'
[ਆਸਾ ਨਾਮਦੇਉ, ਅੰਗ—੪੮੫]

੨. 'ਜੋ ਦੀਸੈ ਸੋ ਸਗਲ ਤੂੰ ਹੈ ਪਸਰਿਆ ਪਾਸਾਰੁ ॥
ਕਹੁ ਨਾਨਕ ਗੁਰਿ ਭਰਮੁ ਕਾਟਿਆ ਸਗਲ ਬ੍ਰਹਮ ਬੀਚਾਰੁ ॥੪॥'
[ਸਿਰੀ ਰਾਗੁ ਮਹਲਾ ੫, ਅੰਗ—੫੧]

੩. 'ਜੋ ਦੀਸੈ ਸੋ ਤੇਰਾ ਰੂਪੁ ॥ ਗੁਣ ਨਿਧਾਨ ਗੋਵਿੰਦ ਅਨੂਪ ॥'
[ਤਿਲੰਗ ਮਹਲਾ ੫, ਅੰਗ—੭੨੪]

੪. 'ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ ॥
ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ ॥੧॥'
[ਧਨਾਸਰੀ ਮਹਲਾ ੫, ਅੰਗ—੬੭੭]

੫. 'ਤੁਧੁ ਬਿਨੁ ਦੂਜਾ ਨਾਹੀ ਕੋਇ ॥ ਤੂ ਕਰਤਾਰੁ ਕਰਹਿ ਸੋ ਹੋਇ ॥'
[ਤਿਲੰਗ ਮਹਲਾ ੫, ਅੰਗ—੭੨੩]

੬. '.....ਜੇਤਾ ਰੂਪੁ ਕਾਇਆ ਤੇਰੀ ॥' [ਆਸਾ ਮਹਲਾ ੧, ਅੰਗ—੩੫੦]

੭. 'ਸਰਬੀ ਰੰਗੀ ਰੂਪੀ ਤੂੰ ਹੈ ਤਿਸੁ ਬਖਸੇ ਜਿਸੁ ਨਦਰਿ ਕਰੇ ॥੧॥'
[ਆਸਾ ਮਹਲਾ ੧, ਅੰਗ—੩੫੫]

**ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ ॥੮॥**

ਅੱਸੂ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ, ਉਹ ਜੀਵ ਰੂਪ ਇਸਤ੍ਰੀਆਂ ਅੱਸੂ ਦੇ ਮਹੀਨੇ ਵਿਚ ਸੁਖੀ ਵੱਸਦੀਆਂ ਹਨ, ਜਿਨ੍ਹਾਂ 'ਤੇ ਹਰੀ ਰਾਜੇ, ਵਾ:—ਪ੍ਰਕਾਸ਼ ਸਰੂਪ ਹਰੀ ਦੀ ਕਿਰਪਾ-ਦ੍ਰਿਸ਼ਟੀ ਹੁੰਦੀ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥



# ੮. ਕੱਤਕ

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਸਾਧਸੰਗਤ ਜੀ! ਕੱਤਕ ਅਤੇ ਪੋਹ ਦਾ ਮਹੀਨਾ ਲੋਕਾਂ ਨੇ ਮਾੜਾ ਸਮਝਿਆ ਹੈ, ਜੇ ਇਨ੍ਹਾਂ ਦੋਹਾਂ ਮਹੀਨਿਆਂ ਵਿਚ ਕਿਸੇ ਦੇ ਘਰ ਪੁੱਤਰ ਪੈਦਾ ਹੋਵੇ ਤਾਂ ਚੰਗਾ ਨਹੀਂ ਸਮਝਦੇ। ਇਹਨਾਂ ਦੋਹਾਂ ਮਹੀਨਿਆਂ ਨੂੰ ਭਾਗ ਲਾਉਣ ਵਾਸਤੇ ਅਤੇ ਭਰਮ ਮੇਟਣ ਵਾਸਤੇ :—

*'ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥'*

[ਸਵਈਏ ਮਹਲੇ ਤੀਜੇ ਕੇ, ਕੀਰਤਿ ਭੱਟ, ਅੰਗ—੧੩੯੫]

ਗ਼ਰੀਬ ਨਿਵਾਜ ਸਤਿਗੁਰੂ ਨਾਨਕ ਦੇਵ ਜੀ ਨੇ ਕੱਤਕ ਦੀ ਪੂਰਨਮਾਸ਼ੀ ਨੂੰ ਅਵਤਾਰ ਧਾਰਿਆ ਹੈ ਅਤੇ ਪੋਹ ਵਿਚ ਦਸਵਾਂ ਸਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਹੋ ਕੇ ਪ੍ਰਗਟੇ। ਇਸ ਲਈ ਇਹ ਦੋਵੇਂ ਮਹੀਨੇ ਧੰਨਤਾ ਯੋਗ ਹਨ ਕਿਉਂਕਿ ਆਪ ਦਾ ਤਾਂ ਇਹ ਸੁਤੇ ਸਿਧ ਹੀ ਬਿਰਦ ਹੈ :—

*'ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ ॥*
*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥੧॥'*

[ਮਾਰੂ ਰਵਿਦਾਸ ਜੀ, ਅੰਗ—੧੧੦੬]

ਗ਼ਰੀਬ ਨਿਵਾਜ ਨੇ ਇਸ ਮਹੀਨੇ ਨੂੰ ਵੀ ਮਾੜੇ ਤੋਂ ਚੰਗਾ ਬਣਾਇਆ ਹੈ।

## ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ ॥

ਕੱਤਕ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ, ਕਿ ਜੀਵ ਜਿਸ ਤਰ੍ਹਾਂ ਦੇ ਕਰਮ ਕਮਾਉਂਦੇ ਹਨ, ਤਿਸ ਤਰ੍ਹਾਂ ਦੇ ਫਲ ਭੋਗਦੇ ਹਨ। ਕਿਸੇ ਦੂਜੇ ਨੂੰ ਦੋਸ਼ ਦੇਣਾ ਯੋਗ ਨਹੀਂ।

ਵਿਦਵਾਨਾਂ ਨੇ ਕਰਮ ਦੋ ਪ੍ਰਕਾਰ ਦੇ ਲਿਖੇ ਹਨ :—

(ੳ) **ਵਿਹਤ ਕਰਮ :—** ਉਹ ਕਰਮ ਜਿਸਦੇ ਕਰਨ ਦੀ ਗੁਰੂ ਤੇ ਸ਼ਾਸਤ੍ਰ ਨੇ ਆਗਿਆ ਕੀਤੀ ਹੈ, ਭਾਵ ਸ਼ੁਭ ਕਰਮ। ਇਹ ਕਰਮ ਅੱਗੋਂ ਪੰਜ ਪ੍ਰਕਾਰ ਦੇ ਹਨ :—

੧. *ਨਿੱਤ ਕਰਮ* :—ਉਹ ਸ਼ੁਭ ਕਰਮ ਜੋ ਹਰ ਰੋਜ਼ ਕੀਤਾ ਜਾਵੇ। ਯਥਾ :—

*'ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥'*

[ਗਉੜੀ ਕੀ ਵਾਰ ਮਹਲਾ ੪, ਅੰਗ—੩੦੫]

੨. *ਨਮਿੱਤ ਕਰਮ* :—ਉਹ ਸ਼ੁਭ ਕਰਮ ਜੋ ਕਿਸੇ ਗੁਰਪੁਰਬ ਜਾਂ ਕਿਸੇ ਖ਼ਾਸ ਸਮੇਂ 'ਤੇ ਕਿਸੇ ਖ਼ਾਸ ਕਾਰਨ ਨੂੰ ਲੈ ਕੇ ਕੀਤਾ ਜਾਵੇ। ਯਥਾ :—

*'ਕੁਰਬਾਣੀ ਤਿਨਾ ਗੁਰਸਿਖਾ ਭਾਇ ਭਗਤ ਗੁਰਪੁਰਬ ਕਰੰਦੇ।'*

[ਭਾਈ ਗੁਰਦਾਸ ਜੀ, ਵਾਰ-੧੨, ਪਉੜੀ-੨]

੩. *ਸਕਾਮ ਕਰਮ* :—ਜਿਹੜੇ ਕਰਮ ਕਿਸੇ ਕਾਮਨਾ ਨੂੰ ਲੈ ਕੇ ਕੀਤੇ ਜਾਣ। ਜਿਵੇਂ ਸ੍ਰੀ ਅਖੰਡ ਪਾਠ, ਸਹਿਜ ਪਾਠ, ਕੀਰਤਨ, ਲੰਗਰ, ਜਾਪ, ਪੁੰਨ, ਦਾਨ ਆਦਿ।

੪. *ਨਿਸ਼ਕਾਮ ਕਰਮ* :—ਗੁਰੂ ਜਾਂ ਪ੍ਰਮੇਸ਼ਰ ਦੀ ਪ੍ਰਸੰਨਤਾ ਲਈ ਕਰਮ ਕਰਨਾ। ਯਥਾ :—

*'ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥'*

[ਗਉੜੀ ਸੁਖਮਨੀ ਮਃ ੫, ਅੰਗ—੨੮੬]

੫. *ਪ੍ਰਾਸ਼ਚਿਤ ਕਰਮ* :—ਆਪਣੀ ਕੀਤੀ ਭੁੱਲ ਜਾਂ ਕੁਰਹਿਤ ਦੀ ਮੁਆਫ਼ੀ ਹਿਤ ਲੱਗੀ ਤਨਖ਼ਾਹ ਜਾਂ ਪਾਪ ਲਈ ਪੁੰਨ ਕਰਨਾ।

(ਅ) **ਅਵਿਹਤ ਕਰਮ** :—ਉਹ ਕਰਮ ਜਿਸਦੇ ਕਰਨ ਦੀ ਗੁਰੂ ਤੇ ਸ਼ਾਸਤ੍ਰ ਨੇ ਮਨਾਹੀ ਕੀਤੀ ਹੈ, ਭਾਵ ਅਸ਼ੁਭ ਕਰਮ—ਚਾਰ ਕੁਰਹਿਤਾਂ, ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਅਧੀਨ ਕੀਤੇ ਕਰਮ ਅਸ਼ੁਭ ਹਨ। ਚੁਗਲੀ, ਈਰਖਾ, ਦ੍ਵੈਸ਼, ਆਸਾ, ਤ੍ਰਿਸ਼ਨਾ ਆਦਿ ਅਉਗਣ ਸਾਰੇ ਹੀ ਅਵਿਹਤ ਕਰਮ ਹਨ।

## ਸਾਖੀ : ਦਿਬਿਓ ਦਾਸ ਦੀ ਲੜਕੀ ਦੀ

ਦਿਬਿਓ ਦਾਸ ਰਾਜੇ ਦੀ ਇਕ ਬਾਲੀ (ਲੜਕੀ) ਸੀ, ਇਸਦੇ ਲਾਵਾਂ ਸਮੇਂ ੨੧ ਪਤੀ ਮਰੇ ਸਨ। ਜੰਗਲ ਵਿਚ ਰੋਂਦੀ ਵੇਖ ਕੇ ਤੋਤੀ ਤੋਤੇ ਨੇ (ਜਿਨ੍ਹਾਂ ਨੂੰ ਪਿਛਲੇ ਜਨਮ ਦੀ ਗਿਆਤ ਸੀ ਪਰ ਕਿਸੇ ਪਾਪ ਕਰਕੇ ਇਹ ਜਨਮ ਮਿਲਿਆ ਸੀ), ਕਿਹਾ ਕਿ ਇਹ ਪਿਛਲੇ ਜਨਮ

ਵਿਚ ਇਕ ਬ੍ਰਾਹਮਣ ਦੀ ਲੜਕੀ ਸੀ, ਇਸਦੇ ਪਿਤਾ ਨੇ ਇਕ ਆਪਣੇ ਵਿਦਿਆਰਥੀ ਨਾਲ ਇਸਦੀ ਸ਼ਾਦੀ ਕਰ ਦਿੱਤੀ ਸੀ, ਪਰ ਜਦੋਂ ਪਿਤਾ ਮਰ ਗਿਆ ਤਾਂ ਵਿਭਚਾਰਨ ਬਣ ਗਈ ਅਤੇ ਪਤੀ ਨੂੰ ਘਰੋਂ ਕੱਢ ਦਿੱਤਾ। ਫਿਰ ਹੋਰਨਾਂ ਨੂੰ ਖੋਟੀ ਸਿਖਿਆ ਦੇ ਕੇ ਵਿਭਚਾਰ ਕਰਾਉਂਦੀ ਰਹੀ। ਇਸ ਤਰ੍ਹਾਂ ਕਈ ਸਤੀਆਂ ਨੂੰ ਆਪਣੇ ਪਤੀਆਂ ਨਾਲੋਂ ਵਿਛੋੜਿਆ ਸੀ। ਤਾਂ ਹੁਣ ਇਸ ਜਨਮ ਵਿਚ ਪਿਛਲੇ ਕੀਤੇ ਹੋਏ ਪਾਪ ਕਰਕੇ ਇਸਦਾ ਕੋਈ ਵੀ ਪਤੀ ਬਚਦਾ ਨਹੀਂ ਹੈ। ਯਥਾ :—

*'ਸੁਖ ਦੁਖ ਪੁਰਬ ਜਨਮ ਕੇ ਕੀਏ ॥ ਸੋ ਜਾਣੈ ਜਿਨਿ ਦਾਤੈ ਦੀਏ ॥*
*ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ ਸਹੁ ਅਪਣਾ ਕੀਆ ਕਰਾਰਾ ਹੇ ॥੧੪॥'*

[ਮਾਰੂ ਮਹਲਾ ੧, ਅੰਗ—੧੦੩੦]

ਧ੍ਰਿਤਰਾਸ਼ਟਰ ਨੇ ਪਿਛਲੇ ਜਨਮ ਵਿਚ ਹੰਸਾਂ ਦਾ ਸੌ ਬੱਚਾ ਮਾਰ ਕੇ ਖਾਧਾ ਸੀ, ਜਿਸ ਪਾਪ ਕਰਕੇ ਉਸਦੇ ਸੌ ਪੁੱਤਰ ਜੰਗ ਵਿਚ ਮਰੇ ਸਨ ਅਤੇ ਪਿਛਲੇ ਇਕ ਸੌ ਛੇਵੇਂ ਜਨਮ ਵਿਚ ਉਸਨੇ ਛੋਟੀ ਅਵਸਥਾ ਵਿਚ ਟਿੱਡੇ ਦੀਆਂ ਅੱਖਾਂ ਕੱਢੀਆਂ ਸਨ, ਜਿਸ ਕਰਕੇ ਅੰਨ੍ਹਾ ਜਨਮਿਆ ਸੀ। ਇਸ ਲਈ ਕਿਸੇ ਨੂੰ ਦੋਸ਼ ਨਹੀਂ ਦੇਣਾ ਚਾਹੀਦਾ। ਯਥਾ :—

*'ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥੨੧॥'*

[ਰਾਗੁ ਆਸਾ ਮਹਲਾ ੧, ਅੰਗ—੪੩੩]

ਆਪਾਂ ਨੂੰ ਚਾਹੀਦਾ ਹੈ ਕਿ ਮਾੜੇ ਕੀਤੇ ਹੋਏ ਕਰਮਾਂ ਨੂੰ ਬਖ਼ਸ਼ਾਉਣ ਵਾਸਤੇ ਮਹਾਰਾਜ ਜੀ ਦੇ ਚਰਨਾਂ ਵਿਚ ਮਨ, ਬਾਣੀ, ਸਰੀਰ ਕਰਕੇ ਨਿਮਰਤਾ ਸਹਿਤ ਬੇਨਤੀ ਕਰੀਏ। ਜਿਸ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਨੂੰ ਅੰਮ੍ਰਿਤ ਦੀ ਦਾਤ ਬਖ਼ਸ਼ ਕੇ ਨੀਚਾਂ ਤੋਂ ਉਚ ਕੀਤਾ ਹੈ, ਸਾਡੇ ਉਪਰੋਂ ਸਾਰਾ ਸਰਬੰਸ ਕੁਰਬਾਨ ਕਰ ਦਿੱਤਾ ਅਤੇ ਸਾਨੂੰ ਅਕਾਲ ਪੁਰਖ ਦੇ ਲੜ ਲਾਇਆ ਹੈ। ਇਸ ਲਈ ਜੇ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਕਿਸੇ ਹੋਰ ਦੇਹਧਾਰੀ ਪਖੰਡੀ ਨੂੰ ਗੁਰੂ ਮੰਨਾਂਗੇ ਜਾਂ ਦੇਵੀ-ਦੇਵਤਿਆਂ ਨੂੰ, ਗੁੱਗਾ, ਮੜ੍ਹੀ-ਮਸਾਣੀ, ਢੋਲ-ਢਮੱਕਾ ਸਰਵਰ ਦਾ, ਕਾਲੀ ਕਲਕੱਤੇ ਵਾਲੀ ਆਦਿਕ ਨੂੰ ਮੰਨਾਂਗੇ ਤਾਂ ਆਪਣੇ ਗੁਰੂ-ਪਿਤਾ ਜੀ ਦੇ ਹੁਕਮ ਤੋਂ ਉਲਟ ਹੋਵਾਂਗੇ। ਹੁਕਮ ਤਾਂ ਇਹ ਹੈ :—

੧. *'ਜਾਗਤ ਜੋਤ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ ॥*
*ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥'*

[ਦਸਮ, ਅੰਗ—੭੧੨]

੨. *'ਬਿਨ ਕਰਤਾਰ ਨ ਕਿਰਤਮ ਮਾਨੋ ॥*
*ਆਦਿ ਅਜੋਨਿ ਅਜੈ ਅਬਿਨਾਸੀ ਤਿਹ ਪਰਮੇਸਰ ਜਾਨੋ॥੧॥'*
[ਰਾਗੁ ਕਲਿਆਣ ਪਾਤਸਾਹੀ ੧੦, ਅੰਗ—੭੧੦]

ਪਰ ਅਸੀਂ ਕਿਤਨੇ ਕੁਕਰਮੀ ਤੇ ਅਕ੍ਰਿਤਘਣ ਹਾਂ, ਜੋ ਵਾਹਿਗੁਰੂ ਨੂੰ ਭੁਲਾਈ ਬੈਠੇ ਹਾਂ, ਤਦੇ ਹੀ ਤਾਂ ਅਸੀਂ ਰੋਗੀ ਅਤੇ ਦੁਖੀ ਹਾਂ।

## ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥

ਪ੍ਰਮੇਸ਼ਰ ਤੋਂ ਭੁੱਲਣ ਕਰਕੇ ਇਸ ਜੀਵ ਨੂੰ ਸਾਰੇ ਰੋਗ ਆ ਕੇ ਵਿਆਪਦੇ ਹਨ। ਸਾਡੇ ਅੰਦਰ ਅਗਿਆਨ ਹੋਣ ਕਰਕੇ ਹੰਗਤਾ ਬੁੱਧੀ ਹੈ। ਯਥਾ :—

*'ਅੰਤਰਿ ਅਗਿਆਨੁ ਹਉ ਬੁਧਿ ਹੈ ਸਚਿ ਸਬਦਿ ਮਲੁ ਖੋਹੁ ॥'*
[ਆਸਾ ਮਹਲਾ ੩, ਅੰਗ—੪੪੧]

ਹੰਗਤਾ ਤੋਂ ਰਾਗ-ਦ੍ਵੈਖ ਪੈਦਾ ਹੁੰਦੇ ਹਨ, ਜਿਨ੍ਹਾਂ ਕਰਕੇ ਫਿਰ ਸਾਨੂੰ ਰੋਗ ਲੱਗ ਜਾਂਦੇ ਹਨ, ਜੋ ਕਈ ਪ੍ਰਕਾਰ ਦੇ ਮੰਨੇ ਹਨ :—ਆਧੀ, ਬਿਆਧੀ, ਉਪਾਧੀ ਆਦਿ। ਵਾ :—

*'ਹਉਮੈ ਦੀਰਘ ਰੋਗੁ ਹੈ..... ॥'* [ਆਸਾ ਦੀ ਵਾਰ ਮਹਲਾ ੧, ਅੰਗ—੪੬੬]

## ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ ॥

ਜਿਹੜੇ ਪੁਰਸ਼ ਰਾਮ ਤੋਂ ਬੇਮੁਖ ਹੋਏ ਹਨ, ਉਸਦਾ ਸਿਮਰਨ ਨਹੀਂ ਕਰਦੇ ਅਤੇ ਹੋਰਨਾਂ ਨੂੰ ਸੇਂਵਦੇ ਹਨ, ਉਨ੍ਹਾਂ ਨੂੰ ਜਨਮ-ਮਰਨ ਦੇ **ਵਿਜੋਗ** = ਦੁਖ ਲੱਗ ਜਾਂਦੇ ਹਨ। ਵਾ :—ਜਨਮਾਂ ਜਨਮਾਂ ਦਾ ਵਿਛੋੜਾ ਪੈਂਦਾ ਹੈ। ਯਥਾ :—

*'ਹਰਿ ਪਦ ਬਿਮੁਖ ਤਿਨ ਨਹਿ ਬਿਸ੍ਰਾਮ ॥*
*ਆਵਾ ਗਉਨ ਬਹੁ ਜੋਨਿ ਭ੍ਰਮਾਮ ॥'* [ਸ੍ਰੀ ਸਰਬਲੋਹ ਗ੍ਰੰਥ, ਅੰਗ—੧੦੨੭]

ਚੁਰਾਸੀ ਲੱਖ ਜੂਨਾਂ ਭੋਗ ਕੇ ਫਿਰ ਕਿਤੇ ਮਨੁੱਖਾ ਜਨਮ ਮਿਲਦਾ ਹੈ। ਯਥਾ :—

*'ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥*
*ਕਈ ਜਨਮ ਪੰਖੀ ਸਰਪ ਹੋਇਓ ॥ ਕਈ ਜਨਮ ਹੈਵਰ ਬ੍ਰਿਖ ਜੋਇਓ ॥੧॥*
*ਮਿਲੁ ਜਗਦੀਸ ਮਿਲਨ ਕੀ ਬਰੀਆ ॥ ਚਿਰੰਕਾਲ ਇਹ ਦੇਹ ਸੰਜਰੀਆ ॥੧॥ਰਹਾਉ॥*
*ਕਈ ਜਨਮ ਸੈਲ ਗਿਰਿ ਕਰਿਆ ॥ ਕਈ ਜਨਮ ਗਰਭ ਹਿਰਿ ਖਰਿਆ ॥*
*ਕਈ ਜਨਮ ਸਾਖ ਕਰਿ ਉਪਾਇਆ ॥ ਲਖ ਚਉਰਾਸੀਹ ਜੋਨਿ ਭ੍ਰਮਾਇਆ ॥੨॥*

*ਸਾਧ ਸੰਗਿ ਭਇਓ ਜਨਮੁ ਪਰਾਪਤਿ ॥ ਕਰਿ ਸੇਵਾ ਭਜੁ ਹਰਿ ਹਰਿ ਗੁਰਮਤਿ ॥*
*ਤਿਆਗਿ ਮਾਨੁ ਝੂਠੁ ਅਭਿਮਾਨੁ ॥ ਜੀਵਤ ਮਰਹਿ ਦਰਗਹ ਪਰਵਾਨੁ ॥੩॥'*
[ਗਉੜੀ ਗੁਆਰੇਰੀ ਮਹਲਾ ੫, ਅੰਗ—੧੭੬]

## ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ ॥

ਜਿਤਨੇ ਕੁ ਮਾਇਆ ਦੇ **ਭੋਗ** = ਪਦਾਰਥ ਮਿੱਠੇ ਲੱਗ ਰਹੇ ਸਨ, ਉਹ ਸਾਰੇ ਦੇ ਸਾਰੇ ਇਕ ਖਿਨ ਵਿਚ **ਕਉੜੇ** = ਦੁਖਦਾਈ ਹੋ ਗਏ। ਯਥਾ :—

੧. *'ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ ॥*
*ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ ॥੧੦॥'*
[ਸਲੋਕ ਸੇਖ ਫਰੀਦ, ਅੰਗ—੧੩੭੮]

੨. *'ਮਿਠਾ ਕਰਿਕੈ ਖਾਇਆ ਪਿਆਰੇ ਤਿਨਿ ਤਨਿ ਕੀਤਾ ਰੋਗੁ ॥*
*ਕਉੜਾ ਹੋਇ ਪਤਿਸਟਿਆ ਪਿਆਰੇ ਤਿਸ ਤੇ ਉਪਜਿਆ ਸੋਗੁ ॥'*
[ਸੋਰਠਿ ਮਹਲਾ ੫, ਅੰਗ—੬੪੧]

੩. *'ਜੇ ਸਉ ਵਰ੍ਹਿਆ ਮਿਠਾ ਖਾਜੈ ਭੀ ਫਿਰਿ ਕਉੜਾ ਖਾਇ ॥*
*ਮਿਠਾ ਖਾਧਾ ਚਿਤਿ ਨ ਆਵੈ ਕਉੜਤਣੁ ਧਾਇ ਜਾਇ ॥'*
[ਸਾਰੰਗ ਕੀ ਵਾਰ, ਸਲੋਕ ਮਃ ੧, ਅੰਗ—੧੨੪੩]

## ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ ॥

ਇਸ ਜੀਵ ਦੀ **ਵਿਚੁ** = ਵਿਚੋਲਗੀ (ਵਕੀਲੀ) ਜਾਂ ਸਿਫ਼ਾਰਸ਼ ਕੋਈ ਨਹੀਂ ਕਰ ਸਕਦਾ, ਕਿਸਦੇ ਅੱਗੇ ਜਾ ਕੇ ਰੋਜ਼ ਰੋਣਾ ਕਰੇ। ਦਸੋ! ਫਿਰ ਸਤਿਗੁਰਾਂ ਤੋਂ ਬਿਨਾਂ ਵਿਚੋਲਾ ਬਣ ਕੇ ਕਿਹੜਾ ਜਮਾਂ ਤੋਂ ਛੁਡਾਵੇਗਾ ? ਇਸ ਵਾਸਤੇ ਸਤਿਗੁਰਾਂ ਨੂੰ ਵਿਚੋਲਾ ਬਣਾਉ। ਅੰਮ੍ਰਿਤ ਛਕ ਕੇ ਸਿੰਘ ਸਜੋ ਤੇ ਫਿਰ ਮੁਖੋਂ ਇਉਂ ਕਹੋ :—

*'ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ ॥'*
[ਰਾਮਕਲੀ ਕੀ ਵਾਰ ਮਹਲਾ ੫, ਅੰਗ—੯੬੪]

ਜੇਕਰ ਕੋਈ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਹੋਰ ਕਿਸੇ ਦੇਵੀ-ਦੇਵਤੇ ਜਾਂ ਬੰਦੇ ਨੂੰ ਵਿਚੋਲਾ ਬਣਾਵੇਗਾ ਤਾਂ ਪਿੱਛੋਂ ਪਸ਼ਚਾਤਾਪ ਕਰਨ ਅਤੇ ਰੋਣ ਤੋਂ ਬਿਨਾਂ ਹੋਰ ਕੁਝ ਹੱਥ ਨਹੀਂ ਆਉਣਾ, ਕਿਉਂਕਿ :—

*'ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ ॥*
*ਲੋਕਾ ਨ ਸਾਲਾਹਿ ਜੋ ਮਰਿ ਖਾਕੁ ਥੀਈ ॥੧॥'* [ਰਾਗੁ ਸੂਹੀ ਮਹਲਾ ੩, ਅੰਗ—੭੫੫]

## ਕੀਤਾ ਕਿਛੂ ਨ ਹੋਵਈ

ਜੀਵ ਦਾ ਆਪਣਾ ਕੀਤਾ ਕੁਝ ਨਹੀਂ ਹੁੰਦਾ।

ਜਿਨ੍ਹਾਂ ਪੁਰਖਾਂ ਨੇ ਸਤਿਸੰਗਤ ਕਰਕੇ ਸਾਰੀ ਉਮਰ ਭਜਨ-ਬੰਦਗੀ ਕੀਤੀ ਹੈ, ਉਨ੍ਹਾਂ ਨੇ ਗੁਣਾਂ ਦੇ ਬੋਹਲ ਲਾ ਲਏ ਹਨ। ਪਰ ਜਿਨ੍ਹਾਂ ਨੇ ਸਾਰੀ ਉਮਰ ਵਿਚ ਕਦੇ ਵੀ ਕੋਈ ਚੰਗਾ ਕੰਮ ਨਹੀਂ ਕੀਤਾ, ਸਗੋਂ ਪਰਾਈ ਨਿੰਦਾ, ਚੋਰੀ, ਯਾਰੀ ਆਦਿ ਵਿਚ ਲਗਾਈ ਹੈ, ਉਹ ਸਰੀਰ ਦੇ ਨਾਸ ਹੋਣ ਸਮੇਂ ਕਹੇ ਕਿ ਮੈਂ ਹੁਣ ਸਿਮਰਨ ਕਰਕੇ ਛੁੱਟ ਜਾਵਾਂ ਤਾਂ ਨਹੀਂ ਛੁੱਟ ਸਕਦਾ। ਯਥਾ :—

*'ਜੈਸੇ ਘਰਿ ਲਾਗੈ ਆਗਿ ਜਾਗਿ ਕੂਆ ਖੋਦਿਓ ਚਾਹੈ,*
*ਕਾਰਜੁ ਨ ਸਿਧਿ ਹੋਇ ਰੋਇ ਪਛੁਤਾਈਐ ॥*
*ਜੈਸੇ ਤਉ ਸੰਗ੍ਰਾਮ ਸਮੈ ਸੀਖਿਓ ਚਾਹੈ ਬੀਰ ਬਿਦਿਆ,*
*ਅਨਿਥਾ ਉਦਮ ਜੈਤ ਪਦਵੀ ਨ ਪਾਈਐ ॥*
*ਜੈਸੇ ਨਿਸਿ ਸੋਵਤ ਸੰਘਾਤੀ ਚਲਿ ਜਾਤਿ; ਪਾਛੇ,*
*ਭੋਰ ਭਏ ਭਾਰ ਬਾਂਧ ਚਲੇ ਕਤ ਜਾਈਐ ॥*
*ਤੈਸੇ ਮਾਇਆ ਧੰਧ ਅੰਧ ਅਵਧਿ ਬਿਹਾਇ ਜਾਇ,*
*ਅੰਤਿ ਕਾਲ ਕੈਸੇ ਹਰਿ ਨਾਮ ਲਿਵ ਲਾਈਐ ॥੪੯੫॥'*

[ਕਬਿਤ ਸ੍ਵੈਯੇ ਭਾਈ ਗੁਰਦਾਸ ਜੀ]

ਜਿਵੇਂ ਸੁੱਤੇ ਪਿਆਂ ਘਰ ਵਿਚ ਅੱਗ ਲੱਗਣ 'ਤੇ, ਕੋਈ ਜਾਗ ਕੇ ਖੂਹ ਪੁੱਟਣਾ ਚਾਹੇ ਤਾਂ ਕਾਰਜ ਸਫਲ ਨਹੀਂ ਹੁੰਦਾ, ਸਗੋਂ ਰੋ ਕੇ ਪਛਤਾਉਣਾ ਪੈਂਦਾ ਹੈ। ਜਿਵੇਂ ਕੋਈ ਯੁੱਧ ਸਮੇਂ ਯੁੱਧ-ਵਿਦਿਆ ਸਿੱਖਣੀ ਚਾਹੇ ਤਾਂ ਇਹ ਉੱਦਮ ਫ਼ਜ਼ੂਲ ਹੈ, ਇਉਂ ਜਿੱਤ ਦੀ ਪਦਵੀ ਨਹੀਂ ਪਾਈ ਜਾ ਸਕਦੀ। ਜਿਵੇਂ ਕਿਸੇ ਯਾਤਰਾ ਸਮੇਂ ਰਾਤ ਨੂੰ ਸੌਂ ਜਾਣ ਕਰਕੇ, ਨਾਲ ਦੇ ਯਾਤਰੂ-ਸਾਥੀ ਤੁਰ ਜਾਣ, ਤਾਂ ਪਿਛੋਂ ਪ੍ਰਭਾਤ ਹੋਣ 'ਤੇ ਭਾਰ ਬੰਨ੍ਹ ਕੇ ਉਹ ਅਨਜਾਣ ਕਿਥੇ ਚਲ ਕੇ ਜਾਵੇਗਾ ? ਇਸੇ ਤਰ੍ਹਾਂ ਅਗਿਆਨੀ ਪ੍ਰਾਣੀ ਦੀ ਮਾਇਆ ਦੇ ਧੰਧਿਆ ਵਿਚ ਉਮਰਾ ਬੀਤ ਜਾਂਦੀ ਹੈ। ਮਾਇਆ-ਗ੍ਰਸੀ ਸੁਰਤਿ ਵਾਲਾ ਪ੍ਰਾਣੀ ਅੰਤ ਕਾਲ ਕਿਵੇਂ ਹਰਿ ਨਾਮ ਵਿਚ ਲਿਵ ਲਾ ਸਕਦਾ ਹੈ ?

ਸੋ, ਸਰੀਰ ਰੂਪ ਘਰ ਹੈ, ਇਸਨੂੰ ਕਾਲ ਰੂਪ ਅੱਗ ਤੋਂ ਅਮਰ ਕਰਨ ਲਈ ਜੇ ਕੋਈ ਚਾਹੇ ਕਿ ਜਪ, ਤਪ ਆਦਿਕ ਸਾਧਨਾਂ ਰੂਪ ਪਾਣੀ ਕੱਢ ਲਵਾਂ, ਇਹ ਅਸੰਭਵ ਹੈ। ਇਸ ਲਈ ਪਹਿਲਾਂ ਤੋਂ ਹੀ ਸਿਮਰਨ ਵਿਚ ਜੁੜਨ ਦੀ ਆਗਿਆ ਹੈ। ਅੰਤ ਵੇਲੇ ਕੀਤਾ ਹੋਇਆ ਕੁਛ ਨਹੀਂ ਹੋਣਾ। ਯਥਾ :—

*'ਜਬ ਲਗੁ ਜਰਾ ਰੋਗੁ ਨਹੀ ਆਇਆ ॥ ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ ॥*
*ਜਬ ਲਗੁ ਬਿਕਲ ਭਈ ਨਹੀ ਬਾਨੀ ॥ ਭਜਿ ਲੇਹਿ ਰੇ ਮਨ ਸਾਰਿਗਪਾਨੀ ॥੨॥*
*ਅਬ ਨ ਭਜਸਿ ਭਜਸਿ ਕਬ ਭਾਈ ॥ ਆਵੈ ਅੰਤੁ ਨ ਭਜਿਆ ਜਾਈ ॥*
*ਜੋ ਕਿਛੁ ਕਰਹਿ ਸੋਈ ਅਬ ਸਾਰੁ ॥ ਫਿਰਿ ਪਛੁਤਾਹੁ ਨ ਪਾਵਹੁ ਪਾਰੁ ॥੩॥'*
[ਭੈਰਉ ਕਬੀਰ ਜੀ, ਅੰਗ–੧੧੫੯]

## ਲਿਖਿਆ ਧੁਰਿ ਸੰਜੋਗ ॥

ਇਹਨਾਂ ਜੀਵਾਂ ਦਾ ਸੰਜੋਗ-ਵਿਜੋਗ ਧੁਰ ਤੋਂ ਹੀ ਲਿਖਿਆ ਹੋਇਆ ਹੈ। ਯਥਾ :–

੧. *'ਸਰਬ ਜੀਆ ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ ॥'*
[ਸੋਰਠਿ ਮਹਲਾ ੧, ਅੰਗ–੫੯੮]

੨. *'ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥*
*ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥'*
[ਸਲੋਕ ਸੇਖ ਫਰੀਦ, ਅੰਗ–੧੩੭੭]

੩. *'ਛਨਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ ॥*
*ਜੀਵਨ ਲੋਰਹਿ ਭਰਮ ਮੋਹ ਨਾਨਕ ਤੇਊ ਗਵਾਰ ॥੧॥'*
[ਗਉੜੀ ਬਾਵਨ ਅਖਰੀ ਮਹਲਾ ੫, ਅੰਗ–੨੫੪]

ਇਥੋਂ ਤੱਕ ਕਰਮਾਂ ਦੀ ਗਤੀ ਕਹੀ ਹੈ, ਅੱਗੇ ਕਰਨੀ ਫ਼ੁਰਮਾਉਂਦੇ ਹਨ :–

## ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ ॥

ਜਦ ਵੱਡਿਆਂ ਭਾਗਾਂ ਕਰਕੇ ਮੇਰਾ ਪ੍ਰਭੂ ਮਿਲ ਜਾਵੇ ਤਾਂ ਸਾਰੇ **ਬਿਓਗ** = ਦੁਖ ਉੱਤਰ ਜਾਂਦੇ ਹਨ। ਪੂਰਬਲੇ ਵੱਡੇ ਭਾਗ ਹੋਣ ਤਾਂ ਸਤਿਸੰਗਤ ਪ੍ਰਾਪਤ ਹੁੰਦੀ ਹੈ ਅਤੇ ਸਤਿਸੰਗਤ ਦੁਆਰਾ ਉਸ ਪ੍ਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ, ਵਾਹਿਗੁਰੂ ਦੀ ਪ੍ਰਾਪਤੀ ਹੋਣ ਕਰਕੇ ਸਭ ਜਨਮਾਂ ਦੇ ਵਿਛੋੜੇ ਦੂਰ ਹੋ ਜਾਂਦੇ ਹਨ।

## ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ ॥

ਗੁਰੂ ਜੀ ਕਥਨ ਕਰਦੇ ਹਨ, ਇੰਝ ਬੇਨਤੀ ਕਰੋ, "ਹੇ ਮੇਰੇ ਸਾਹਿਬ! ਬੰਦੀਖ਼ਾਨੇ ਤੋਂ **ਮੋਚ** = ਛੁਡਾਉਣ ਵਾਲੇ **ਪ੍ਰਭ** = ਰੱਖਕ! ਆਪ ਮੈਨੂੰ ਰੱਖ ਲੈਣਾ ਕਰੋ ਜੀ।"

ਜਿਵੇਂ ਆਪ ਜੀ ਨੇ ਏਮਨਾਬਾਦ ਵਿਚ ਬਾਬਰ ਦੀ ਜੇਲ੍ਹ ਵਿਚੋਂ ਕੈਦੀ ਛੁਡਵਾਏ, ਫਿਰ

ਛੇਵੇਂ ਸਰੂਪ ਵਿਚ ਗਵਾਲੀਅਰ ਦੇ ਕਿਲੇ ਵਿਚੋਂ ੫੨ ਰਾਜੇ ਛੁਡਵਾਏ, ਦਸਵੇਂ ਸਰੂਪ ਵਿਚ ਬਹਾਦਰ ਸ਼ਾਹ ਦੀ ਜਿੱਤ ਕਰਾ ਕੇ, ਤਖ਼ਤ ਉਪਰ ਬਿਠਾ ਕੇ, ਔਰੰਗਜ਼ੇਬ ਦੇ ਕੈਦ ਕੀਤੇ ਹੋਏ ਸਾਰੇ ਕੈਦੀ ਰਿਹਾਅ ਕਰਵਾਏ ਸਨ। ਜਿਵੇਂ ਆਪ ਜੀ ਨੇ ਸਚਖੰਡ ਗਮਨ ਤੋਂ ਤੀਹ ਸਾਲ ਬਾਅਦ ਪੂਨੇ ਸਤਾਰੇ ਦੀ ਜੇਲ੍ਹ ਵਿਚੋਂ ਰੁਸਤਮ ਰਾਉ ਤੇ ਬਾਲਾ ਰਾਉ ਛੁਡਵਾਏ ਸਨ ਅਤੇ ਆਪ ਜੀ ਨੇ ਜਿਵੇਂ ਮਾਤਾ ਦੇ ਗਰਭ ਰੂਪ ਬੰਦੀਖ਼ਾਨੇ ਵਿਚੋਂ ਛੁਡਵਾਇਆ ਹੈ, ਇਵੇਂ ਹੀ ਮਾਇਆ ਦੇ ਬੰਦੀਖ਼ਾਨੇ ਤੋਂ ਛੁਡਵਾ ਕੇ ਸਾਡੀ ਰੱਖਿਆ ਕਰੋ ਜੀ। ਚੁਰਾਸੀ ਲੱਖ ਜੂਨਾਂ ਦੇ ਬੰਦੀਖ਼ਾਨੇ ਤੋਂ ਛੁਡਾਉ, ਆਪਣੇ ਬਣਾ ਕੇ ਰੱਖੋ ਜੀ।

## ਕਤਿਕ ਹੋਵੈ ਸਾਧ ਸੰਗੁ ਬਿਨਸਹਿ ਸਭੇ ਸੋਚ ॥੯॥

ਕੱਤਕ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ, ਜੇ ਸਾਧਸੰਗਤ ਪ੍ਰਾਪਤ ਹੋ ਜਾਵੇ ਤਾਂ ਸਾਰੀਆਂ ਸੋਚਾਂ ਨਾਸ ਹੋ ਜਾਂਦੀਆਂ ਹਨ। ਕੇਵਲ ਸਾਧਸੰਗਤ ਹੀ ਹੈ, ਜਿਥੋਂ ਪ੍ਰਮੇਸ਼ਰ ਦੀ ਪ੍ਰੇਮਾ-ਭਗਤੀ, ਭਾਣਾ ਮੰਨਣਾ, ਨਿੰਮ੍ਰੀ ਭੂਤ ਰਹਿਣਾ, ਪ੍ਰਾਰਬਧ ਅਨੁਸਾਰ ਜੋ ਪ੍ਰਾਪਤ ਹੋਵੇ, ਉਸ ਵਿਚ ਹੀ ਸੰਤੋਖੀ ਰਹਿਣਾ ਆਦਿਕ ਸ਼ੁਭ ਗੁਣ ਪ੍ਰਾਪਤ ਕਰੀਦੇ ਹਨ। ਜਿਨ੍ਹਾਂ ਦੇ ਧਾਰਨ ਕਰਨ ਨਾਲ ਹਰ ਕਿਸਮ ਦੀ ਸੋਚ (ਫ਼ਿਕਰ) ਦਾ ਨਾਸ ਹੁੰਦਾ ਹੈ। ਸੋ, ਮਹਾਰਾਜ ਜੀ ਕਿਰਪਾ ਕਰਕੇ, ਸਾਨੂੰ ਵੀ ਸਾਧਸੰਗਤ ਬਖ਼ਸ਼ਣ। ਯਥਾ :—

੧. *'ਕਿਰਪਾ ਕਰੇ ਜਿਸੁ ਪਾਰਬ੍ਰਹਮੁ ਹੋਵੈ ਸਾਧੂ ਸੰਗੁ ॥*
*ਜਿਉ ਜਿਉ ਓਹੁ ਵਧਾਈਐ ਤਿਉ ਤਿਉ ਹਰਿ ਸਿਉ ਰੰਗੁ ॥'*

[ਸਿਰੀ ਰਾਗੁ ਮਹਲਾ ੫, ਅੰਗ—੭੧]

੨. *'ਸਾਧ ਸੰਗਤਿ ਬਿਨਾ ਭਾਉ ਨਹੀ ਊਪਜੈ,*
*ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥'*

[ਧਨਾਸਰੀ ਰਵਿਦਾਸ ਜੀ, ਅੰਗ—੬੯੪]

੩. *'ਸਤਸੰਗਤਿ ਸਾਧ ਪਾਈ ਵਡਭਾਗੀ ਮਨੁ ਚਲਤੌ ਭਇਓ ਅਰੂੜਾ ॥'*

[ਜੈਤਸਰੀ ਮਹਲਾ ੪, ਅੰਗ—੬੯੮]

੪. *'ਸਾਧ ਸੰਗਿ ਪ੍ਰਭ ਦੇਹੁ ਨਿਵਾਸ ॥ ਸਰਬ ਸੂਖ ਨਾਨਕ ਪਰਗਾਸ ॥੮॥੨੦॥'*

[ਗਉੜੀ ਸੁਖਮਨੀ ਮ: ੫, ਅੰਗ—੨੯੦]

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਹਿਗੁਰੂ ਜੀ ਕੀ ਫ਼ਤਹ ॥

# ੯. ਮੱਘਰ

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਇਸ ਮਹੀਨੇ ਦੁਆਰਾ ਰੂਪਕ ਅਲੰਕਾਰ ਬੰਨ੍ਹ ਕੇ ਹਰੀ ਨੂੰ ਪਤੀ, ਸਾਡੀ ਜਿੰਦ ਨੂੰ ਇਸਤ੍ਰੀ, ਸਾਡੀ ਅਭਾਸ ਬਿਰਤੀ ਨੂੰ ਪਟਰਾਣੀ ਅਤੇ ਅਕਾਲ ਪੁਰਖ ਨੂੰ ਪਾਤਸ਼ਾਹ ਬਣਾ ਕੇ ਉਪਦੇਸ਼ ਬਖ਼ਸ਼ਿਆ ਹੈ। ਵੇਦਾਂ, ਸ਼ਾਸਤ੍ਰਾਂ ਅਤੇ ਸਿੰਮ੍ਰਿਤੀਆਂ ਦੇ ਬੜੇ ਗੁੱਝੇ-ਗੁੱਝੇ ਭੇਦ ਸਤਿਗੁਰਾਂ ਨੇ ਕਿਰਪਾ ਕਰਕੇ ਇਕ-ਇਕ ਤੁਕ ਵਿਚ ਹੀ ਸਮਝਾ ਦਿੱਤੇ ਹਨ ਕਿ ਜੋ ਤੁੱਛ ਬੁੱਧੀ ਵਾਲੇ ਕਲਜੁਗੀ ਜੀਵ ਹਨ, ਕਿਵੇਂ ਨਾ ਕਿਵੇਂ ਸਮਝ ਸਕਣ।

**ਮੰਘਿਰਿ ਮਾਹਿ ਸੁਹੰਦੀਆ ਹਰਿ ਪਿਰ ਸੰਗਿ ਬੈਠੜੀਆਹ॥**

ਮੱਘਰ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ, ਉਹ ਜੀਵ ਰੂਪ ਇਸਤ੍ਰੀਆਂ ਸੁਹਣੀਆਂ ਲੱਗਦੀਆਂ ਹਨ, ਜਿਹੜੀਆਂ ਹਰੀ ਪਤੀ ਨਾਲ ਮਿਲ ਕੇ ਬੈਠਦੀਆਂ ਹਨ। ਯਥਾ :—

੧. *'ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨ ਪਿਖੁ ਗੀ॥'*

[ਆਸਾ ਮਹਲਾ ੫, ਅੰਗ—੪੦੦]

੨. *'ਪੂਰੇ ਗੁਰ ਕਾ ਸੁਨਿ ਉਪਦੇਸੁ॥ ਪਾਰਬ੍ਰਹਮੁ ਨਿਕਟਿ ਕਰਿ ਪੇਖੁ॥'*

[ਗਉੜੀ ਸੁਖਮਨੀ ਮਃ ੫, ਅੰਗ—੨੯੫]

੩. *'.....ਮਨ ਮੇਲੀ ਕਰਿ ਮੇਲਿ ਮਿਲੰਦੇ।'*

[ਭਾਈ ਗੁਰਦਾਸ ਜੀ, ਵਾਰ-੬, ਪਉੜੀ-੩]

ਪ੍ਰਮੇਸ਼ਰ ਨੂੰ ਹਰ ਵੇਲੇ ਅੰਗ-ਸੰਗ ਜਾਣ ਕੇ, ਜੋ ਉਸ ਵਿਚ ਜੁੜਦੇ ਹਨ, ਉਹ ਧੰਨ ਹਨ। ਪਤੀ ਪ੍ਰਮੇਸ਼ਰ ਨਾਲ ਇਸ ਤਰ੍ਹਾਂ ਦਾ ਪ੍ਰੇਮ ਹੋਣਾ ਚਾਹੀਦਾ ਹੈ। ਯਥਾ :—

੧. *'ਜੈਸੀ ਭੂਖੇ ਪ੍ਰੀਤਿ ਅਨਾਜ॥ ਤ੍ਰਿਖਾਵੰਤ ਜਲ ਸੇਤੀ ਕਾਜ॥'*

[ਭੈਰਉ ਨਾਮਦੇਉ ਜੀਉ, ਅੰਗ—੧੧੬੪]

੨. *'ਜੈਸੇ ਬਿਖੈ ਹੇਤ ਪਰ ਨਾਰੀ॥ ਐਸੇ ਨਾਮੇ ਪ੍ਰੀਤਿ ਮੁਰਾਰੀ॥੪॥'*

[ਗੋਂਡ ਸ੍ਰੀ ਨਾਮਦੇਵ ਜੀ, ਅੰਗ—੮੭੪]

ਪੰਜੇ ਬਿਰਤੀਆਂ ਪ੍ਰਮਾਣ, ਵਿਪਰਜੇ, ਸਿਮਰਤੀ ਆਦਿ ਰੁਕ ਜਾਣ ਤੇ ਮਨ ਇਕਾਗਰ ਹੋ ਜਾਵੇ। ਸਲੋਕ, ਸਮੀਪ, ਸਰੂਪ, ਸਜੁਜ ਮੁਕਤੀਆਂ ਦੀ ਵੀ ਕੋਈ ਇੱਛਾ ਨਾ ਰਹੇ। ਯਥਾ :—

*'ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ॥'*

[ਦੇਵਗੰਧਾਰੀ ਮਹਲਾ ੫, ਅੰਗ—੫੩੪]

ਜੋ ਬਿਦੇਹ-ਮੁਕਤ ਹੋਣਾ ਹੈ ਤੇ ਜੀਵਨ-ਮੁਕਤੀ ਦਾ ਅਨੰਦ ਸਰੀਰ ਦੇ ਹੁੰਦਿਆਂ ਹੀ ਮਾਨਣਾ ਹੈ, ਇਹ ਹੈ ਏਕਤਾ ਅਤੇ ਅਸਲੀ ਮਿਲਾਪ। ਜਿਵੇਂ ਸਿੱਧਾਂ ਨੇ ਹਜ਼ੂਰ ਪਾਸੋਂ ਪੁੱਛਿਆ ਸੀ ਕਿ ਬੈਕੁੰਠ ਦੀਆਂ ਚਾਰ ਮੁਕਤੀਆਂ ਨਾਲੋਂ ਹੋਰ ਵੱਡੀ ਕਿਹੜੀ ਪ੍ਰਾਪਤ ਕਰਨ ਵਾਲੀ ਵਸਤੂ ਹੈ ? ਤਾਂ ਹਜ਼ੂਰ ਨੇ ਫ਼ੁਰਮਾਇਆ :—

*'ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ॥੩॥'*

[ਆਸਾ ਮਹਲਾ ੧, ਅੰਗ—੩੬੦]

ਜਿਨ੍ਹਾਂ ਨੇ ਵਾਹਿਗੁਰੂ ਦੇ ਦਰਸ਼ਨ ਕਰ ਲਏ ਹਨ, ਉਹ ਬੈਕੁੰਠ ਦੀਆਂ ਮੁਕਤੀਆਂ ਨੂੰ ਕੀ ਸਮਝਦੇ ਹਨ।

ਲਿਖਿਆ ਹੈ ਕਿ ਭਗਤ ਨਾਮਦੇਵ ਜੀ ਨੂੰ ੭੨ ਵਾਰੀ ਦਰਸ਼ਨ ਹੋਏ ਸਨ, ਪਰ ਗੁਰਬਾਣੀ ਦਾ ਤਾਂ ਇਉਂ ਫ਼ੁਰਮਾਨ ਹੈ :—

*'ਨਾਮਦੇਵ ਹਰਿ ਜੀਉ ਬਸਹਿ ਸੰਗਿ॥'* [ਬਸੰਤੁ ਮਹਲਾ ੫, ਅੰਗ—੧੧੯੨]

ਇਉਂ, ਫਿਰ ਉਹ ਪਤੀ-ਪ੍ਰਮੇਸ਼ਰ ਤੋਂ ਬਿਨਾਂ ਕਿਸੇ ਹੋਰ ਨੂੰ ਦੇਖਦੀਆਂ ਹੀ ਨਹੀਂ ਹਨ। ਯਥਾ :—

੧. *'ਰੂਹ ਦਰ ਹਰ ਜਿਸਮ ਗੁਰੁ ਗੋਬਿੰਦ ਸਿੰਘ।*
*ਨੂਰ ਦਰ ਹਰ ਚਸ਼ਮ ਗੁਰੁ ਗੋਬਿੰਦ ਸਿੰਘ॥੧੫੨॥'*

[ਅਜ਼ ਸਲਤਨਤਿ ਦਹਮ (ਗੰਜ ਨਾਮਾ) ਕ੍ਰਿਤ ਭਾਈ ਨੰਦ ਲਾਲ ਜੀ]

੨. *'ਨੇਤ੍ਰੀ ਸਤਿਗੁਰ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ॥'*

[ਰਾਗੁ ਗੂਜਰੀ ਵਾਰ ਮਹਲਾ ੫, ਅੰਗ—੫੧੭]

ਉਹ ਇਉਂ ਕਹਿੰਦੀਆਂ ਹਨ :—

*'ਹਭੇ ਟੋਲ ਸੁਹਾਵਣੇ ਸਹੁ ਬੈਠਾ ਅੰਙਣੁ ਮਲਿ॥*
*ਪਹੀ ਨ ਵੰਞੈ ਬਿਰਥੜਾ ਜੋ ਘਰਿ ਆਵੈ ਚਲਿ॥'*

[ਮਾਰੂ ਵਾਰ ਮਹਲਾ ੫ ਡਖਣੇ, ਅੰਗ—੧੦੯੫]

## ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ ॥

ਮੈਂ ਉਨ੍ਹਾਂ ਦੀ ਸੋਭਾ ਕੀ ਗਿਨਣਾ ਕਰਾਂ, ਜਿਨ੍ਹਾਂ ਨੂੰ ਮਾਲਕ ਵਾਹਿਗੁਰੂ ਨੇ ਆਪਣੇ ਨਾਲ ਮੇਲ ਲਿਆ ਹੈ। ਜਿਨ੍ਹਾਂ ਨੂੰ ਕਦੇ ਵੀ ਵਿਕਾਰ ਨਹੀਂ ਫੁਰਦੇ, ਵੈਰ-ਵਿਰੋਧ, ਰਾਗ-ਦ੍ਵੈਖ ਤੋਂ ਪਰੇ ਹਨ ਤੇ ਇਉਂ ਕਹਿੰਦੇ ਹਨ :—

*'ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ ॥*
*ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥੨॥'*

[ਸਲੋਕ ਮਹਲਾ ੫, ਅੰਗ—੧੪੨੪]

ਸਤਿਗੁਰਾਂ ਨਾਲ ਸਿੱਖ ਇਉਂ ਪ੍ਰੀਤੀ ਕਰਦੇ ਹਨ, ਜਿਵੇਂ ਮੱਛੀ ਪਾਣੀ ਨਾਲ। ਯਥਾ :—

੧. *'ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥*
*ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥*
*ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥*
*ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ ॥*
*ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ ॥੧੨॥'*

[ਜੈਤਸਰੀ ਕੀ ਵਾਰ ਮਹਲਾ ੫, ਅੰਗ—੭੦੮]

੨. *'ਚੰਦ ਚਕੋਰ ਪਰੀਤ ਹੈ ਲਾਇ ਤਾਰ ਨਿਹਾਲੇ।*
*ਚਕਵੀ ਸੂਰਜ ਹੇਤ ਹੈ ਮਿਲਿ ਹੋਨਿ ਸੁਖਾਲੇ।*
*ਨੇਹੁ ਕਵਲ ਜਲ ਜਾਣੀਐ ਖਿੜਿ ਮੁਹ ਵੇਖਾਲੇ।*
*ਮੋਰ ਬਬੀਹੇ ਬੋਲਦੇ ਵੇਖਿ ਬਦਲ ਕਾਲੇ।*
*ਨਾਰਿ ਭਤਾਰ ਪਿਆਰੁ ਹੈ ਮਾਂ ਪੁਤ ਸਮ੍ਹਾਲੇ।*
*ਪੀਰ ਮੁਰੀਦਾ ਪਿਰਹੜੀ ਓਹੁ ਨਿਬਹੇ ਨਾਲੇ ॥੪॥'*

[ਭਾਈ ਗੁਰਦਾਸ ਜੀ, ਵਾਰ-੨੭]

ਜਦੋਂ ਭਾਈ ਮਤੀ ਦਾਸ ਜੀ ਨੂੰ ਜਲਾਦ ਆਰੇ ਨਾਲ ਚੀਰਨ ਲੱਗੇ ਤਾਂ ਕਿਹਾ ਜੋ ਇੱਛਾ ਹੈ, ਸੋ ਦੱਸ। ਤਾਂ ਭਾਈ ਸਾਹਿਬ ਨੇ ਕਿਹਾ ਕਿ ਆਰਾ ਫੇਰਨ ਲੱਗਿਆਂ ਮੇਰਾ ਚਿਹਰਾ ਸਤਿਗੁਰਾਂ ਵੱਲ ਹੋਵੇ।

ਜਿਨ੍ਹਾਂ ਨੂੰ ਗੁਰੂ-ਪ੍ਰਮੇਸ਼ਰ ਨੇ ਆਪਣੇ ਨਾਲ ਮੇਲਿਆ ਹੈ, ਉਹਨਾਂ ਦੀ ਮਹਿਮਾ ਕਥਨ ਨਹੀਂ ਕੀਤੀ ਜਾ ਸਕਦੀ। ਜਿਸ ਪ੍ਰਕਾਰ ਭਾਈ ਮੰਞ ਜੀ ਨੂੰ ਖੂਹ ਵਿਚੋਂ ਕੱਢ ਕੇ ਪੰਚਮ ਪਾਤਸ਼ਾਹ ਜੀ ਨੇ ਮੇਲਿਆ ਸੀ ਅਤੇ ਸੇਵਾ 'ਤੇ ਪ੍ਰਸੰਨ ਹੋ ਕੇ ਵਰ ਦਿੱਤਾ ਸੀ :—

*'ਮੰਦ ਪਿਆਰਾ ਗੁਰੂ ਨੂੰ ਗੁਰ ਮੰਦ ਪਿਆਰਾ ॥*
*ਮੰਦ ਗੁਰੂ ਕਾ ਬੋਹਿਥਾ ਜਗ ਲੰਘਣਹਾਰਾ ॥੧॥'*

[ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ-੨, ਅੰਸੂ-੪੪, ਜਿਲਦ-੬, ਪੰਨਾ—੧੯੨੩]

ਜਿਵੇਂ ਛੇਵੇਂ ਪਾਤਸ਼ਾਹ ਜੀ ਨੇ ਭਾਈ ਬਿਧੀ ਚੰਦ ਨੂੰ ਛਾਤੀ ਨਾਲ ਲਾ ਕੇ ਮੇਲਿਆ ਤੇ ਕਿਹਾ ਸੀ :—

*'ਬਿਧੀ ਚੰਦ ਛੀਨਾ ਗੁਰੂ ਕਾ ਸੀਨਾ..... ।'*

[ਤਵਾਰੀਖ਼ ਗੁਰੂ ਖ਼ਾਲਸਾ ਭਾਗ ਪਹਿਲਾ, ਪੰਨਾ—੫੪੨]

ਜਿਵੇਂ ਭਾਈ ਜੈਤਾ (ਜੀਵਨ ਸਿੰਘ) ਜੀ ਨੂੰ ਨੌਵੇਂ ਪਾਤਸ਼ਾਹ ਜੀ ਦਾ ਸੀਸ ਦਿੱਲੀਓਂ ਅਨੰਦਪੁਰ ਸਾਹਿਬ ਲਿਆਉਣ ਤੋਂ ਦਸਮੇਸ਼ ਪਿਤਾ ਜੀ ਨੇ ਛਾਤੀ ਨਾਲ ਲਾ ਕੇ ਵਰ ਦਿੱਤਾ ਸੀ :—

*'ਰੰਘਰੇਟੇ, ਗੁਰੂ ਕੇ ਬੇਟੇ।'* [ਤਵਾਰੀਖ਼ ਗੁਰੂ ਖ਼ਾਲਸਾ ਭਾਗ ਪਹਿਲਾ, ਪੰਨਾ—੭੫੭]

ਸੋ, ਜਿਹੜੀਆਂ ਰੂਹਾਂ ਅਕਾਲ ਪੁਰਖ ਨਾਲ ਅਭੇਦ ਹੋ ਗਈਆਂ ਹਨ, ਉਨ੍ਹਾਂ ਦੀ ਮਹਿਮਾ ਕਥਨ ਤੋਂ ਰਹਿਤ ਹੈ। ਫਿਰ ਉਹ ਜੀਵ ਇਉਂ ਬਣ ਜਾਂਦੇ ਹਨ, ਜਿਵੇਂ ਪਟਰਾਣੀ ਪਾਤਸ਼ਾਹ ਦੇ ਸਿੰਘਾਸਨ ਉੱਪਰ ਬੈਠ ਕੇ ਸਾਰੀ ਦੁਨੀਆਂ ਉੱਪਰ ਆਪਣਾ ਹੁਕਮ ਚਲਾਉਂਦੀ ਹੈ। ਉਨ੍ਹਾਂ ਦੀ ਬਿਰਤੀ ਸਦਾ ਪ੍ਰਮੇਸ਼ਰ ਦੇ ਰੰਗ ਵਿਚ ਰੰਗੀ ਰਹਿੰਦੀ ਹੈ, ਕਦੇ ਵਿੱਛੜਦੀ ਨਹੀ। ਯਥਾ :—

੧. *'ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੈ ॥'*

[ਗਉੜੀ ਮਹਲਾ ੫, ਅੰਗ—੨੪੯]

੨. *'ਬ੍ਰਹਮੈ ਬ੍ਰਹਮੁ ਮਿਲਿਆ ਕੋਇ ਨ ਸਾਕੈ ਭਿੰਨ ਕਰਿ ਬਲਿ ਰਾਮ ਜੀਉ ॥'*

[ਸੂਹੀ ਮਹਲਾ ੫, ਅੰਗ—੭੭੮]

## ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ ॥

ਜੋ ਸੰਤਾਂ ਰੂਪ ਸਹੇਲੀਆਂ ਨਾਲ ਮਿਲੀਆਂ ਹਨ, ਰਾਮ ਨਾਲ ਮਿਲ ਕੇ ਉਨ੍ਹਾਂ ਦਾ ਤਨ ਮਨ **ਮਉਲਿਆ** = ਪ੍ਰਫੁਲਤ ਹੋ ਗਿਆ ਹੈ। ਅਥਵਾ :—ਉਨ੍ਹਾਂ ਦਾ ਤਨ-ਮਨ ਰਾਮ ਨਾਲ **ਮਉਲਿਆ** = ਮਿਲ ਗਿਆ ਹੈ। ਜੋ ਰਾਮ ਸਾਰਿਆਂ ਵਿਚ ਰਮਿਆਂ ਹੋਇਆ ਹੈ, ਐਸੇ ਰਾਮ ਨਾਲ ਜਿਹੜੀਆਂ ਸੰਤਾਂ ਰੂਪ ਇਸਤ੍ਰੀਆਂ ਮਿਲੀਆਂ ਹੋਈਆਂ ਹਨ, ਉਹਨਾਂ ਦਾ ਤਨ ਅਤੇ ਮਨ **ਮਉਲਿਆ** = ਪ੍ਰਫੁਲਤ ਹੋ ਗਿਆ ਹੈ। ਜਿਨ੍ਹਾਂ ਨੇ **ਤਨੁ** = ਸਰੀਰ ਕਰਕੇ ਰਸਨਾ ਨਾਲ ਹੌਲੀ-ਹੌਲੀ ਸਿਮਰਨ ਕਰਕੇ :—

*'ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥'*

[ਰਾਮਕਲੀ ਮਹਲਾ ੧ ਸਿਧ ਗੋਸਟਿ, ਅੰਗ—੯੪੧]

ਵਾਲੀ ਅਵਸਥਾ ਦੁਆਰਾ ਆਪਣੇ ਮਨ ਦੇ ਸੰਕਲਪ-ਵਿਕਲਪ ਮਿਟਾ ਲਏ ਹਨ। ਯਥਾ :—

੧. *'ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸ੍ਰਾਮੁ ॥੧॥'*

[ਬਸੰਤੁ ਮਹਲਾ ੯, ਅੰਗ—੧੧੮੬]

੨. *'ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰਭਾਈ ॥'*

[ਰਾਮਕਲੀ ਮਹਲਾ ੧, ਅੰਗ—੮੭੯]

ਉਹਨਾਂ ਦੇ ਤਨ ਦੇ ਸਾਰੇ ਰੋਗ-ਕਲੇਸ਼ ਦੂਰ ਹੋ ਗਏ ਹਨ। ਯਥਾ :—

*'ਸਗਲ ਕਲੇਸ ਮਿਟਹਿ ਇਸੁ ਤਨ ਤੇ ਮਨ ਚਿੰਦਿਆ ਫਲੁ ਪਾਈਐ ॥'*

[ਸੋਰਠਿ ਮਹਲਾ ੫, ਅੰਗ—੬੩੦-੩੧]

## ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ ॥

ਜਿਹੜੀਆਂ ਰੂਹਾਂ ਸਾਧਸੰਗਤ ਵਿਚੋਂ ਬਾਹਰ ਰਹਿੰਦੀਆਂ ਹਨ, ਉਹ ਪਤੀ-ਪ੍ਰਮੇਸ਼ਰ ਤੋਂ ਬਿਨਾਂ ਇਕੱਲੀਆਂ ਹੀ ਰਹਿੰਦੀਆਂ ਹਨ ਅਤੇ ਭਟਕਦੀਆਂ ਹਨ।

ਕੁਸੰਗੀਆਂ ਦੀ ਸੰਗਤ ਬਾਰੇ ਇਉਂ ਫ਼ੁਰਮਾਨ ਹੈ :—

*'ਗੁਰੁ ਪੀਰੁ ਸਦਾਏ ਮੰਗਣ ਜਾਇ ॥ ਤਾ ਕੈ ਮੂਲਿ ਨ ਲਗੀਐ ਪਾਇ ॥'*

[ਸਾਰੰਗ ਕੀ ਵਾਰ, ਸਲੋਕ ਮਃ ੧, ਅੰਗ—੧੨੪੫]

ਇਕੱਲੇ 'ਤੇ ਤਾਂ ਆਪਣੇ ਮਨ ਦਾ ਹੀ ਪ੍ਰਭਾਵ ਪਿਆ ਰਹਿੰਦਾ ਹੈ। ਜਿਵੇਂ ਇਕੱਲੀ ਨਰਦ ਹਰ ਥਾਂ 'ਤੇ ਮਾਰੀ ਜਾਂਦੀ ਹੈ, ਇਵੇਂ ਇਕੱਲੇ ਜੀਵ ਨੂੰ ਵੇਖ ਕੇ ਕਾਮ ਆਦਿਕ ਮਾਰ ਲੈਂਦੇ ਹਨ। ਜੋ ਸਾਧਸੰਗਤ ਨੂੰ ਤਿਆਗ ਕੇ ਹੋਰਨਾਂ ਪਾਸੇ ਤੁਰੇ ਫਿਰਨਾ ਹੈ, ਉਨ੍ਹਾਂ ਨੂੰ ਉਲ੍ਹਾਮੇ ਮਿਲਦੇ ਹਨ। ਯਥਾ :—

*'ਮਃ ੧ ॥ ਸਉ ਓਲਾਮ੍ਹ੍ਹੇ ਦਿਨੈ ਕੇ ਰਾਤੀ ਮਿਲਨਿ ਸਹੰਸ ॥*
*ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ ॥'*

[ਵਾਰ ਸੂਹੀ ਕੀ, ਅੰਗ—੭੯੦]

ਸਾਧਸੰਗਤ ਤੋਂ ਬਿਨਾਂ ਹੋਰ ਦੇਵੀ-ਦੇਵਤਿਆਂ ਦੀ ਪੂਜਾ ਕਰਨੀ ਗੁਰਸਿੱਖਾਂ ਵਾਸਤੇ ਵਿਵਰਜਤ ਹੈ। ਯਥਾ :—

*'ਜਾ ਕੋ ਠਾਕੁਰੁ ਊਚਾ ਹੋਈ ॥ ਸੋ ਜਨੁ ਪਰ ਘਰ ਜਾਤ ਨ ਸੋਹੀ ॥'*

[ਗਉੜੀ ਕਬੀਰ ਜੀ, ਅੰਗ—੩੩੦]

ਸਾਧਸੰਗਤ ਕਰਨ ਵਾਲੇ ਪੁਰਖ ਹੀ ਸੋਹਣੇ ਲੱਗਦੇ ਹਨ। ਯਥਾ :—

*'ਸੇਈ ਸੁੰਦਰ ਸੋਹਣੇ ॥ ਸਾਧ ਸੰਗਿ ਜਿਨ ਬੈਹਣੇ ॥*
*ਹਰਿ ਧਨੁ ਜਿਨੀ ਸੰਜਿਆ ਸੇਈ ਗੰਭੀਰ ਅਪਾਰ ਜੀਉ ॥੩॥'*

[ਮਾਝ ਮਹਲਾ ੫, ਅੰਗ—੧੩੨]

ਸਾਧਸੰਗਤ ਕਰਨ ਤੋਂ ਬਿਨਾਂ ਤਾਂ :—

*'ਸਾਧ ਸੰਗਤਿ ਬਿਨੁ ਭ੍ਰਮਿ ਮੁਈ ਕਰਤੀ ਕਰਮ ਅਨੇਕ ॥*
*ਕੋਮਲ ਬੰਧਨ ਬਾਧੀਆ ਨਾਨਕ ਕਰਮਹਿ ਲੇਖ ॥੧॥'*

[ਰਾਮਕਲੀ ਮਹਲਾ ੫, ਅੰਗ—੯੨੮]

ਫਿਰ ਜੀਵ ਨੂੰ ਦੁਖੀ ਹੋ ਕੇ ਰੋਣਾ ਹੀ ਪੈਂਦਾ ਹੈ। ਯਥਾ :—

*'ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ ॥*
*ਨਾਨਕ ਸਾ ਧਨ ਮਿਲੈ ਮਿਲਾਈ ਬਿਨੁ ਪ੍ਰੀਤਮ ਦੁਖੁ ਪਾਏ ॥'*

[ਗਉੜੀ ਛੰਤ ਮਹਲਾ ੧, ਅੰਗ—੨੪੩]

ਜਿਹੜੇ ਸਾਧਸੰਗਤ ਨਹੀਂ ਕਰਦੇ : —

**ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ ॥**

ਉਹਨਾਂ ਨੂੰ ਚੌਰਾਸੀ ਲੱਖ ਜੂਨਾਂ ਵਿਚ ਆਉਣ-ਜਾਣ ਦਾ, ਮਾਤਾ ਦੇ ਗਰਭ ਵਿਚ ਪੁੱਠੇ ਲਟਕਣ ਦਾ, ਜੰਮਣ-ਮਰਨ ਦਾ ਦੁਖ ਉਨ੍ਹਾਂ ਦੇ ਸਿਰ 'ਤੇ ਰਹਿੰਦਾ ਹੈ, ਦੂਰ ਨਹੀਂ ਹੁੰਦਾ। ਕਿਉਂਕਿ ਸਾਧਸੰਗਤ ਤੋਂ ਬਿਨਾਂ ਵਿਕਾਰ ਨਹੀਂ ਮਿਟਦੇ, ਵਿਕਾਰ ਨਾ ਮਿਟਣ ਕਰਕੇ ਹਉਮੈ, ਹੰਕਾਰ, ਨਿੰਦਿਆ, ਈਰਖਾ ਆਦਿਕ ਮੈਲ ਲੱਗਦੀ ਰਹਿੰਦੀ ਹੈ। ਯਥਾ :—

*'ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥੩॥'*

[ਮਾਝ ਮਹਲਾ ੪, ਅੰਗ—੯੫]

ਇਸ ਕਰਕੇ ਉਨ੍ਹਾਂ ਨੂੰ ਦੁਖ ਸਹਿਣੇ ਪੈਂਦੇ ਹਨ। ਯਥਾ :—

*'ਦੁਖੁ ਵਿਛੋੜਾ ਇਕੁ ਦੁਖੁ ਭੂਖ ॥*
*ਇਕੁ ਦੁਖੁ ਸਕਤਵਾਰ ਜਮਦੂਤ ॥*
*ਇਕੁ ਦੁਖੁ ਰੋਗੁ ਲਗੈ ਤਨਿ ਧਾਇ ॥'* [ਮਲਾਰ ਮਹਲਾ ੧, ਅੰਗ—੧੨੫੬]

## ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ ॥

ਜਿਨ੍ਹਾਂ ਭਾਗਾਂ ਵਾਲਿਆਂ ਗੁਰਮੁਖ ਪਿਆਰਿਆਂ ਨੇ ਸਨਮੁਖ ਹੋ ਕੇ ਆਪਣੇ ਪ੍ਰਭੂ ਦਾ ਨਾਮ ਉਚਾਰਨ ਕੀਤਾ ਹੈ, ਉਹ ਰੂਹਾਂ ਪ੍ਰਭੂ ਦੇ ਦਰਬਾਰ ਵਿਚ ਖੜ੍ਹੀਆਂ ਦਿਸਦੀਆਂ ਹਨ, ਭਾਵ ਸਦਾ ਪ੍ਰਭੂ ਦੇ ਪਾਸ ਰਹਿੰਦੀਆਂ ਹੋਈਆਂ ਦਰਸ਼ਨਾਂ ਦਾ ਅਤੇ ਅਭੇਦਤਾ ਦਾ ਅਨੰਦ ਮਾਣਦੀਆਂ ਹਨ। ਯਥਾ :—

*'ਹਰਿ ਦੁਆਰੈ ਖਰੀਆ ॥ ਦਰਸਨੁ ਕਰੀਆ ॥*
*ਨਾਨਕ ਗੁਰ ਮਿਰੀਆ ॥ ਬਹੁਰਿ ਨ ਫਿਰੀਆ ॥੨॥'*

[ਸੂਹੀ ਮਹਲਾ ੫, ਅੰਗ—੭੪੬]

## ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ ॥

ਜਿਹੜੀਆਂ ਪਤੀ-ਪ੍ਰਮੇਸ਼ਰ ਦੇ ਸਨਮੁਖ ਹਨ, **ਹਰਿ** = ਹਰੀ ਨੇ **ਤਿਨਾ** = ਉਹਨਾਂ ਦੇ **ਕੰਠਿ** = ਗਲ ਵਿਚ ਵੈਰਾਗ ਰੂਪ ਰਤਨ, ਗਿਆਨ ਰੂਪ ਜਵਾਹਰ, ਪ੍ਰੇਮ ਰੂਪ ਲਾਲ ਇਤਿਆਦਿਕ ਸ਼ੁਭ ਗੁਣਾਂ ਨੂੰ **ਜੜੀਆਹ** = ਜੜ ਦਿੱਤਾ ਹੈ। ਉਹਨਾਂ ਦੇ ਕੀਤੇ ਹੋਏ ਸਾਰੇ ਸਾਧਨ ਸੋਭਨੀਕ ਹੁੰਦੇ ਹਨ।

## ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ ॥

ਸਤਿਗੁਰੂ ਮਹਾਰਾਜ ਜੀ ਫ਼ੁਰਮਾਉਂਦੇ ਹਨ, ਹੇ ਭਾਈ! ਤੂੰ ਉਨ੍ਹਾਂ ਦੀ ਚਰਨ-ਧੂੜੀ ਨੂੰ **ਬਾਂਛੈ** = ਚਾਹੁਣਾ ਕਰ, ਜੋ ਪ੍ਰਭੂ ਦੇ ਦਰਵਾਜ਼ੇ ਦੀ ਸ਼ਰਨ ਵਿਚ ਪਈਆਂ ਹਨ। ਜਿਸ ਦਰ ਬਾਬਤ ਭਗਤ ਕਬੀਰ ਜੀ ਇਉਂ ਫ਼ੁਰਮਾਉਂਦੇ ਹਨ :—

*'ਕਬੀਰ ਜਿਹ ਦਰ ਆਵਤ ਜਾਤਿਅਹੁ ਹਟਕੈ ਨਾਹੀ ਕੋਇ ॥*
*ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ ॥੬੬॥'*

[ਸਲੋਕ ਕਬੀਰ, ਅੰਗ—੧੩੬੭-੬੮]

ਜੋ ਹੰਗਤਾ, ਮਮਤਾ, ਦੇਹ ਅਧਿਆਸ ਆਦਿਕ ਸਭ ਕੁਝ ਛੱਡ ਕੇ ਪ੍ਰਭੂ ਦੇ ਦੁਆਰੇ 'ਤੇ ਪਈਆਂ ਹਨ ਅਤੇ ਇਉਂ ਬੇਨਤੀਆਂ ਕਰਦੀਆਂ ਹਨ :—

*'ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ ॥*
*ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ ॥੧॥'*

[ਵਾਰ ਸੂਹੀ ਕੀ, ਸਲੋਕ ਮਃ ੨, ਅੰਗ—੭੯੧-੯੨]

ਹੇ ਸੱਚੇ ਪਾਤਸ਼ਾਹ ਜੀ :—

੧. *'ਜੇਤਾ ਦੇਹਿ ਤੇਤਾ ਹਉ ਖਾਉ ॥ ਬਿਆ ਦਰੁ ਨਾਹੀ ਕੈ ਦਰਿ ਜਾਉ ॥'*

[ਸਿਰੀ ਰਾਗੁ ਮਹਲਾ ੧, ਅੰਗ—੨੫]

੨. *'ਤੁਧਨੋ ਛੋਡਿ ਜਾਈਐ ਪ੍ਰਭ ਕੈਂ ਧਰਿ ॥ ਆਨ ਨ ਬੀਆ ਤੇਰੀ ਸਮਸਰਿ ॥'*

[ਆਸਾ ਮਹਲਾ ੫, ਅੰਗ—੩੭੧]

੩. *'ਦੋਹਰਾ ॥ ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ ॥*
*ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ ॥'*

[ਦਸਮ, ਅੰਗ—੨੫੪]

ਉਨ੍ਹਾਂ ਦੀ ਚਰਨ-ਧੂੜੀ ਵਿਚ ਇਤਨੀ ਬਰਕਤ ਹੈ ਕਿ ਪੁੱਠੇ ਲੇਖ ਵੀ ਮਿਟਾ ਸਕਦੀ ਹੈ। ਜਿਵੇਂ ਭਾਈ ਸੁਬੇਗ ਸਿੰਘ ਨੇ ਆਪਣੇ ਪੁੱਤਰ ਸ਼ਾਹਬਾਜ ਸਿੰਘ ਦੇ ਮੁਸਲਮਾਨ ਬਨਣ ਦੀ ਰੇਖਾ ਨੂੰ ਉਸਦੇ ਮੱਥੇ ਵਿਚ ਆਪਣਾ ਚਰਨ ਲਾ ਕੇ ਮੇਟ ਦਿੱਤਾ ਸੀ। ਯਥਾ :—

੧. *'ਗੰਗਾ ਜਮੁਨਾ ਗੋਦਾਵਰੀ ਸਰਸੁਤੀ,*
*ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥*
*ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ,*
*ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥੧॥.....॥੨॥*
*ਜਿਤਨੇ ਤੀਰਥ ਦੇਵੀ ਥਾਪੇ,*
*ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ ॥*
*ਹਰਿ ਕਾ ਸੰਤੁ ਮਿਲੈ ਗੁਰ ਸਾਧੂ,*
*ਲੈ ਤਿਸਕੀ ਧੂਰਿ ਮੁਖਿ ਲਾਈ ॥੩॥'* [ਮਲਾਰੁ ਮਹਲਾ ੪, ਅੰਗ—੧੨੬੩]

੨. *'ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ ॥'*

[ਆਸਾ ਦੀ ਵਾਰ ਮਹਲਾ ੧, ਅੰਗ—੪੬੮]

## ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ ॥੧੦॥

ਮੱਘਰ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ, ਜੋ ਪ੍ਰਭੂ ਨੂੰ ਅਰਾਧਨਾ ਕਰਦੀਆਂ ਹਨ, ਉਹ **ਬਹੁੜਿ** = ਮੁੜ ਕੇ ਜੰਮਦੀਆਂ-ਮਰਦੀਆਂ ਨਹੀਂ ਹਨ। ਯਥਾ :—

*'ਪ੍ਰਭ ਕੈ ਸਿਮਰਨਿ ਗਰਭਿ ਨ ਬਸੈ ॥ ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ ॥'*

[ਗਉੜੀ ਸੁਖਮਨੀ ਮ: ੫, ਅੰਗ—੨੬੨]

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

# ੧੦. ਪੋਹ

## ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ ॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਅਕਾਲ ਪੁਰਖ ਅੰਤਰਜਾਮੀ ਦੇ ਸਮੇਂ ਦੀ ਵੰਡ ਦੇ ਕੁਦਰਤੀ ਅਸੂਲ ਬਣੇ ਹੋਏ ਹਨ।*

'ਘਟ' ਸ਼ਬਦ ਕਹਿਣ ਤੋਂ ਦੋ ਖਿਨ ਬਤੀਤ ਹੁੰਦੇ ਹਨ, ਇਕ ਖਿਨ ਦੇ ਛੇਵੇਂ ਹਿੱਸੇ ਦਾ ਨਾਮ 'ਚੁਖ' ਹੈ, ਚੁਖ ਦੇ ਬਾਰ੍ਹਵੇਂ ਹਿੱਸੇ ਦਾ ਨਾਮ 'ਬਿੰਦ' ਹੈ।

ਇਕ ਵਾਰੀ ਅੱਖ ਖੋਲ੍ਹਣ ਤੇ ਮੀਟਣ ਦੇ ਸਮੇਂ ਨੂੰ ਨਿਮਖ ਕਹਿੰਦੇ ਹਨ, ੧੫ ਨਿਮਖਾਂ ਦਾ ਇਕ ਵਿਸਵਾ ਹੁੰਦਾ ਹੈ, ੧੫ ਵਿਸਵਿਆਂ ਦਾ ਇਕ ਚਸਾ, ੩੦ ਚਸਿਆਂ ਦਾ ਇਕ ਪਲ, ੬੦ ਪਲਾਂ ਦੀ ਇਕ ਘੜੀ, ਸਾਢੇ ਸੱਤ ਘੜੀਆਂ ਦਾ ਇਕ ਪਹਿਰ, ਚਾਰ ਪਹਿਰਾਂ ਦਾ ਇਕ ਦਿਨ, ਸੱਤਾਂ ਦਿਨਾਂ ਦਾ ਇਕ ਹਫ਼ਤਾ, ਚਾਰ ਹਫ਼ਤੇ ਜਾਂ ੩੦ ਦਿਨਾਂ ਦਾ ਇਕ ਮਹੀਨਾ ਅਤੇ ਬਾਰ੍ਹਾਂ ਮਹੀਨਿਆਂ ਦਾ ਇਕ ਸਾਲ ਹੁੰਦਾ ਹੈ।

ਜਾਂ ਇਉਂ ਸਮਝ ਲਉ ਕਿ ੬੦ ਸਕਿੰਟਾਂ ਦਾ ਇਕ ਮਿੰਟ, ੬੦ ਮਿੰਟਾਂ ਦਾ ਇਕ ਘੰਟਾ, ੩ ਘੰਟਿਆਂ ਦਾ ਇਕ ਪਹਿਰ, ੪ ਪਹਿਰਾਂ ਦਾ ਇਕ ਦਿਨ, ੪ ਪਹਿਰਾਂ ਦੀ ਹੀ ਇਕ ਰਾਤ, ੮ ਪਹਿਰਾਂ ਦਾ ਇਕ ਦਿਨ ਰਾਤ (ਭਾਵ ਇਕ ਥਿੱਤ), ਸੱਤਾਂ ਦਿਨਾਂ ਦਾ ਇਕ ਹਫ਼ਤਾ, ੪ ਹਫ਼ਤੇ ਜਾਂ ੩੦ ਦਿਨਾਂ ਦਾ ਇਕ ਮਹੀਨਾ, ਬਾਰ੍ਹਾਂ ਮਹੀਨਿਆਂ ਦਾ ਇਕ ਸਾਲ ਤੇ ੧੦੦ ਸਾਲਾਂ ਦੀ ਇਕ ਸਦੀ ਹੁੰਦੀ ਹੈ। ਜੋ ਅੱਜ.....ਨਵਾਂ ਸਾਲ† ਸ਼ੁਰੂ ਹੋ ਰਿਹਾ ਹੈ, ਆਪ ਸਭ ਸੰਗਤਾਂ ਨੂੰ ਸੁਖਦਾਇਕ ਹੋਵੇ।

ਜਿਸ ਦਿਨ ਤੋਂ ਕਿਸੇ ਇਨਸਾਨ ਦਾ ਜਨਮ ਹੁੰਦਾ ਹੈ, ਉਸ ਦਿਨ ਤੋਂ ਹੀ ਉਸਦਾ ਸੰਮਤ (ਸੰਨ) ਸ਼ੁਰੂ ਹੋ ਜਾਂਦਾ ਹੈ। ਪਰ ਆਮ ਲੋਕਾਂ ਦੇ ਸੰਮਤ ਨੂੰ ਸੰਸਾਰ ਨਹੀਂ ਅਪਣਾਉਂਦਾ, ਮਹਾਂਪੁਰਖਾਂ ਦੇ ਸੰਨ ਨੂੰ ਹੀ ਦੁਨੀਆਂ ਵਿਚ ਅਪਣਾਇਆ ਜਾਂਦਾ ਹੈ। ਜਿਵੇਂ ਭਾਰਤ ਵਿਚ ਕੁਝ ਸਦੀਆਂ

---

* ਨਵੇਂ ਸਾਲ ਦੀ ਸ਼ੁਰੂਆਤ 'ਤੇ ਕਰਨ ਲਈ ਪ੍ਰਚਾਰ।

† ਜਿਹੜਾ ਨਵਾਂ ਸਾਲ ਚੜ੍ਹੇ, ਇਥੇ ਉਸਦਾ ਨਾਮ ਲਵੋ।

ਪਹਿਲਾਂ ਪਾਂਡਵਾਂ ਦਾ ਸੰਮਤ ਪ੍ਰਚਲਤ ਸੀ। ਉਸ ਤੋਂ ਪਿੱਛੋਂ ਮਹਾਰਾਜਾ ਬਿਕ੍ਰਮਾਜੀਤ ਧਰਮਾਤਮਾ ਰਾਜਾ ਹੋਣ ਕਰਕੇ ਉਸਦਾ ਸੰਮਤ ਭਾਰਤ ਵਾਸੀਆਂ ਨੇ ਅਪਣਾਇਆ, ਜੋ ਹੁਣ.....ਹੈ।* ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਤੋਂ ਸਿੱਖ ਜਗਤ ਨੇ ਨਾਨਕਸ਼ਾਹੀ ਸੰਮਤ ਨੂੰ ਅਪਣਾਇਆ ਹੈ, ਜੋ ਹੁਣ......ਹੈ।* ਖ਼ਾਲਸਾ ਪੰਥ ਦੀ ਸਾਜਨਾ ਤੋਂ ਖ਼ਾਲਸਾ ਸੰਮਤ ਸਿੱਖ ਜਗਤ ਵਿਚ ਪ੍ਰਚਲਤ ਹੋਇਆ ਹੈ, ਜੋ ਹੁਣ.....ਹੈ।* ਭਾਵੇਂ ਹਿਜਰੀ ਤੇ ਸਾਕਾ ਆਦਿਕ ਹੋਰ ਵੀ ਕਈ ਸੰਮਤ ਦੁਨੀਆਂ ਵਿਚ ਪ੍ਰਚਲਤ ਹਨ, ਪਰ ਈਸਾ ਮਸੀਹ ਨੂੰ ਧਰਮਾਤਮਾ ਜਾਣ ਕੇ ਈਸਵੀ ਸੰਨ ਨੂੰ ਸਭ ਤੋਂ ਵੱਧ ਸੰਸਾਰ ਨੇ ਅਪਣਾਇਆ ਹੈ, ਜੋ ੧੨ ਵਜੇ ਤੋਂ ਬਾਅਦ.....ਤੋਂ ਬਦਲ ਕੇ.....ਨਵਾਂ ਸਾਲ* ਅਰੰਭ (ਸ਼ੁਰੂ) ਹੋ ਰਿਹਾ ਹੈ। ਮਾਨੋ ਸੰਨ ਵੀ ਇਕ ਕਿਸਮ ਦਾ ਰਾਜਾ ਹੈ, ਜਿਸਦੀ ਸਹੀ ਤੋਂ ਬਿਨਾਂ ਸਰਕਾਰੀ ਦਫਤਰਾਂ ਵਿਚ ਕੁਝ ਵੀ ਨਹੀਂ ਹੁੰਦਾ ਹੈ।

ਸਾਧਸੰਗਤ ਜੀ ! ਜੋ ਅੱਜ ਨਵਾਂ ਸਾਲ ਸ਼ੁਰੂ ਹੋ ਰਿਹਾ ਹੈ, ਇਸਨੂੰ ਆਪਾਂ ਸਫਲ ਕਰਨਾ ਹੈ। ਕਈ ਲੋਕ ਸਮੇਂ ਨੂੰ ਪਾਸ ਹੀ ਕਰਦੇ ਹਨ, ਭਾਵ ਕਿ ਨਾ ਕੋਈ ਚੰਗਾ ਕੰਮ ਕਰਨਾ ਅਤੇ ਨਾ ਮਾੜਾ ਕਰਨਾ, ਜਿਹੋ-ਜਿਹੇ ਆਉਂਦੇ ਹਨ, ਉਹੋ-ਜਿਹੇ ਹੀ ਚਲੇ ਜਾਂਦੇ ਹਨ। ਕਈ ਮਾੜੇ ਕਰਮ ਕਰਕੇ ਸਮੇਂ ਨੂੰ ਖ਼ਰਾਬ ਕਰ ਜਾਂਦੇ ਹਨ, ਪਰ ਗੁਰਮੁਖ ਵਾਹਿਗੁਰੂ ਦਾ ਨਾਮ ਜਪ ਕੇ, ਬਾਣੀ ਪੜ੍ਹ ਕੇ ਅਤੇ ਸੇਵਾ ਕਰਕੇ ਸਮੇਂ ਨੂੰ ਸਫਲਾ ਕਰਕੇ ਜਾਂਦੇ ਹਨ।

ਸਾਰੇ ਸਮਿਆਂ ਨੂੰ ਸਫਲੇ ਕਰਨ ਵਾਸਤੇ ਸਤਿਗੁਰੂ ਜੀ ਨੇ ਗੁਰਬਾਣੀ ਵਿਚ ਭਿੰਨ-ਭਿੰਨ ਉਪਦੇਸ਼ ਬਖ਼ਸ਼ ਕੇ ਸਾਡੇ 'ਤੇ ਮਹਾਨ ਕ੍ਰਿਪਾਲਤਾ ਕੀਤੀ ਹੈ। ਯਥਾ :—

੧. *'ਭਿੰਨੀ ਰੈਨੜੀਐ ਚਾਮਕਨਿ ਤਾਰੇ ॥*
*ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ ॥*
*ਰਾਮ ਪਿਆਰੇ ਸਦਾ ਜਾਗਹਿ ਨਾਮੁ ਸਿਮਰਹਿ ਅਨਦਿਨੋ ॥'*

[ਆਸਾ ਮਹਲਾ ੫, ਅੰਗ—੪੫੮]

੨. *'ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ ॥*
*ਸੰਤ ਸੇਵਾ ਕਰਿ ਭਾਵਨੀ ਲਾਈਐ ਤਿਆਗਿ ਮਾਨੁ ਹਾਠੀਲਾ ॥੧॥'*

[ਗੂਜਰੀ ਮਹਲਾ ੫, ਅੰਗ—੪੯੮]

੩. *'ਧੰਨੁ ਸੁ ਵੇਲਾ ਘੜੀ ਧੰਨੁ ਧਨੁ ਮੂਰਤੁ ਪਲੁ ਸਾਰੁ ॥*
*ਧੰਨੁ ਸੁ ਦਿਨਸੁ ਸੰਜੋਗੜਾ ਜਿਤੁ ਡਿਠਾ ਗੁਰ ਦਰਸਾਰੁ ॥'*

[ਰਾਮਕਲੀ ਕੀ ਵਾਰ ਮਹਲਾ ੫, ਅੰਗ—੯੫੮]

* ਜਿਹੜਾ ਨਵਾਂ ਸਾਲ ਚੜ੍ਹੇ, ਇਥੇ ਉਸਦਾ ਨਾਮ ਲਵੋ।

੪. 'ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ,
ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥'
[ਬਿਹਾਗੜਾ ਮਹਲਾ ੪, ਅੰਗ—੫੪੦]

੫. 'ਨਾਨਕੁ ਜੀਵੈ ਜਪਿ ਹਰੀ ਦੋਖ ਸਭੇ ਹੀ ਹੰਤੁ ॥
ਦਿਨੁ ਰੈਣਿ ਜਿਸੁ ਨ ਵਿਸਰੈ ਸੋ ਹਰਿਆ ਹੋਵੈ ਜੰਤੁ ॥੩॥...
ਮਨੁ ਵਿਛੁੜਿਆ ਹਰਿ ਮੇਲੀਐ ਨਾਨਕ ਏਹੁ ਸੁਆਉ ॥
ਸਰਬ ਕਲਿਆਣਾ ਤਿਤੁ ਦਿਨਿ ਹਰਿ ਪਰਸੀ ਗੁਰ ਕੇ ਪਾਉ ॥੪॥'
[ਮਾਝ ਮਹਲਾ ੫ ਦਿਨ ਰੈਣਿ, ਅੰਗ—੧੩੭]

੬. 'ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ ॥
ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥'
[ਤਿਲੰਗ ਮਹਲਾ ੯, ਅੰਗ—੭੨੬]

੭. 'ਆਦਿਤ ਕਰੈ ਭਗਤਿ ਆਰੰਭ ॥ ਕਾਇਆ ਮੰਦਰ ਮਨਸਾ ਥੰਭ ॥...॥੨॥
ਮੰਗਲਵਾਰੇ ਲੇ ਮਾਹੀਤਿ ॥ ਪੰਚ ਚੋਰ ਕੀ ਜਾਣੈ ਰੀਤਿ ॥'
[ਗਉੜੀ ਕਬੀਰ ਜੀ, ਅੰਗ—੩੪੪]

੮. 'ਅੰਮਾਵਸ ਮਹਿ ਆਸ ਨਿਵਾਰਹੁ ॥ ਅੰਤਰਜਾਮੀ ਰਾਮੁ ਸਮਾਰਹੁ ॥...॥੪॥
ਚਉਥਹਿ ਚੰਚਲ ਮਨ ਕਉ ਗਹਹੁ ॥ ਕਾਮ ਕ੍ਰੋਧ ਸੰਗਿ ਕਬਹੁ ਨ ਬਹਹੁ ॥'
[ਗਉੜੀ ਕਬੀਰ ਜੀ, ਅੰਗ—੩੪੩]

੯. 'ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ ॥
ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ ॥੧੪॥'
[ਬਾਰਹਮਾਹ ਮਾਂਝ ਮਹਲਾ ੫, ਅੰਗ—੧੩੬]

ਸੋ, ਆਪਾਂ ਸਤਿਗੁਰੂ ਮਹਾਰਾਜ ਦੇ ਇਸ ਪਵਿੱਤਰ ਉਪਦੇਸ਼ ਨੂੰ ਹਿਰਦੇ ਵਿਚ ਵਸਾ ਕੇ, ਗੁਰੂ ਕੀ ਸਿੱਖੀ ਕਮਾ ਕੇ, ਸੇਵਾ ਅਤੇ ਸਿਮਰਨ ਕਰਕੇ ਇਸ ਸਾਲ ਨੂੰ ਸਫਲੇ ਕਰਨਾ ਹੈ।

ਇਸ ਲਈ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਹੈ ਕਿ ਆ ਰਿਹਾ.....ਨਵਾਂ ਸੰਨ* ਵਾਹਿਗੁਰੂ ਦੇ ਸਿਮਰਨ-ਭਜਨ, ਆਤਮਿਕ ਵਿਚਾਰ ਅਤੇ ਪ੍ਰਾਣੀ ਮਾਤਰ ਦੀ ਸੇਵਾ ਕਰਨ ਵਿਚ ਬਤੀਤ ਹੋਵੇ। ਸਤਿਗੁਰੂ ਮਹਾਰਾਜ ਕਿਰਪਾ ਕਰਕੇ ਸਾਨੂੰ ਆਪਣੇ ਸਨਮੁਖ ਬਣਾਈ ਰੱਖਣ।

---

* ਜਿਹੜਾ ਨਵਾਂ ਸਾਲ ਚੜ੍ਹੇ, ਇਥੇ ਉਸਦਾ ਨਾਮ ਲਵੋ।

ਸਾਧਸੰਗਤ ਜੀ! ਅੱਜ ਪੋਹ ਦੇ ਮਹੀਨੇ ਦੀ ਸੰਗਰਾਂਦ ਹੈ, ਇਸ ਮਹੀਨੇ ਵਿਚ ਪਾਲਾ ਅਤੇ ਬਰਫ਼ ਬਹੁਤ ਪੈਂਦੀ ਹੈ। ਸਰਬ ਜੀਆਂ ਦੀ ਕਲਿਆਣ ਕਰਨ ਵਾਸਤੇ ਸਤਿਗੁਰੂ ਜੀ ਇਸ ਪ੍ਰਕਾਰ ਪਰਮ-ਪਵਿੱਤਰ ਉਪਦੇਸ਼ ਬਖ਼ਸ਼ਦੇ ਹਨ :—

**ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ ॥**

**ਪੋਖਿ** = ਪੋਹ ਦੁਆਰਾ ਕਥਨ ਕਰਦੇ ਹਨ, ਉਨ੍ਹਾਂ ਨੂੰ ਜੜ੍ਹਤਾ ਰੂਪ **ਤੁਖਾਰੁ** = ਬਰਫ਼ ਨਹੀਂ ਵਿਆਪਦੀ, ਜਿਨ੍ਹਾਂ ਦੇ ਗਲ ਨਾਲ ਹਰੀ ਪਤੀ ਮਿਲਿਆ ਹੈ। ਪ੍ਰਤੱਖ ਪਾਲਾ ਅਤੇ ਪਾਪਾਂ ਰੂਪ ਪਾਲਾ ਵੀ ਨਹੀਂ ਵਿਆਪਦਾ। ਯਥਾ :—

*'ਪਾਲਾ ਤਾਊ ਕਛੂ ਨ ਬਿਆਪੈ ਰਾਮ ਨਾਮ ਗੁਨ ਗਾਇ ॥'*

[ਆਸਾ ਮਹਲਾ ੫, ਅੰਗ—੩੭੮]

ਉਨ੍ਹਾਂ ਨੂੰ ਸਦਾ ਖੇੜਾ ਹੀ ਖੇੜਾ ਰਹਿੰਦਾ ਹੈ। ਯਥਾ :—

*'ਨਾਨਕ ਭਗਤਾ ਸਦਾ ਵਿਗਾਸੁ ॥'* [ਜਪੁਜੀ ਸਾਹਿਬ, ਅੰਗ—੨]

ਉਹਨਾਂ ਨੂੰ ਪ੍ਰਤੱਖ ਬਰਫ਼ ਵੀ ਨਹੀਂ ਪੋਹ ਸਕਦੀ, ਕਿਉਂਕਿ ਮਾਇਕੀ ਰਚਨਾ ਉਸ ਮਾਲਕ ਦੇ ਹੁਕਮ ਵਿਚ ਹੈ। ਭਗਤ ਕਬੀਰ ਜੀ ਨੂੰ ਗੰਗਾ ਵਿਚ ਸੁੱਟਿਆ ਗਿਆ, ਅੱਗ ਵਿਚ ਸਾੜਿਆ ਗਿਆ, ਪਰ ਨਾਮ ਦੇ ਪ੍ਰਤਾਪ ਕਰਕੇ :—

*'ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ ॥ ਮ੍ਰਿਗਛਾਲਾ ਪਰ ਬੈਠੇ ਕਬੀਰ ॥੨॥'*

[ਭੈਰਉ ਕਬੀਰ ਜੀ, ਅੰਗ—੧੧੬੨]

ਸਗੋਂ ਹਾਥੀ ਆਦਿਕ ਪਸ਼ੂ ਵੀ ਭੈ ਧਾਰ ਕੇ ਨਮਸਕਾਰਾਂ ਕਰਦੇ ਹਨ। ਯਥਾ :—

*'ਹਸਤਿ ਭਾਗਿ ਕੈ ਚੀਸਾ ਮਾਰੈ ॥ ਇਆ ਮੂਰਤਿ ਕੈ ਹਉ ਬਲਿਹਾਰੈ ॥੧॥'*

[ਗੋਂਡ ਕਬੀਰ ਜੀ, ਅੰਗ—੮੭੦]

ਪ੍ਰਹਿਲਾਦ ਨੂੰ :—

*'ਜਲ ਅਗਨੀ ਵਿਚ ਘਤਿਆ ਜਲੈ ਨ ਡੁਬੈ ਗੁਰ ਪਰਸਾਦਿ।'*

[ਭਾਈ ਗੁਰਦਾਸ ਜੀ, ਵਾਰ-੧੦, ਪਉੜੀ-੨]

ਨਾਮ ਇਉਂ ਸਹਾਇਤਾ ਕਰਦਾ ਹੈ :—

੧. *'ਜੈਸੇ ਰਣ ਮਹਿ ਸਖਾ ਭ੍ਰਾਤ ॥ ਜੈਸੇ ਭੂਖੇ ਭੋਜਨ ਮਾਤ ॥'*

[ਮਾਲੀ ਗਉੜਾ ਮਹਲਾ ੫, ਅੰਗ—੯੮੭]

੨. *'ਜੈਸੋ ਆਂਡੋ ਹਿਰਦੇ ਮਾਹਿ ॥ ਜੈਸੋ ਦਾਨੋ ਚਕੀ ਦਰਾਹਿ ॥'*

[ਮਾਲੀ ਗਉੜਾ ਮਹਲਾ ੫, ਅੰਗ—੯੮੭]

ਦਸਮੇਸ਼ ਪਿਤਾ ਜੀ ਆਪਣੇ ਪਿਛਲੇ ਜਨਮ ਦੀ ਕਥਾ ਵਿਚ ਇਉਂ ਲਿਖਦੇ ਹਨ :—

*'ਹੇਮਕੁੰਟ ਪਰਬਤ ਹੈ ਜਹਾਂ ॥ ਸਪਤ ਸ੍ਰਿੰਗ ਸੋਭਿਤ ਹੈ ਤਹਾਂ ॥੧॥*
*ਸਪਤਸ੍ਰਿੰਗ ਤਿਹ ਨਾਮੁ ਕਹਾਵਾ ॥ ਪੰਡਰਾਜ ਜਹ ਜੋਗੁ ਕਮਾਵਾ ॥*
*ਤਹ ਹਮ ਅਧਿਕ ਤਪੱਸਿਆ ਸਾਧੀ ॥ ਮਹਾਂਕਾਲ ਕਾਲ ਕਾ ਅਰਾਧੀ ॥੨॥'*

[ਦਸਮ, ਅੰਗ—੫੪-੫੫]

ਇਹ ਉਹ ਅਸਥਾਨ ਹੈ, ਜਿਥੇ ਨੌਂ ਮਹੀਨੇ ਬਰਫ਼ ਪੈਂਦੀ ਰਹਿੰਦੀ ਹੈ ਅਤੇ ਸਾਲ ਦੇ ਬਾਕੀ ਤਿੰਨ ਮਹੀਨੇ ਉਹੀ ਬਰਫ਼ ਢਲਦੀ ਰਹਿੰਦੀ ਹੈ, ਫਿਰ ਵੀ ਜ਼ਮੀਨ ਨਜ਼ਰ ਨਹੀਂ ਆਉਂਦੀ, ਉਥੇ ਅਸੀਂ ਅਕਾਲ ਪੁਰਖ ਦੀ ਕਿਰਪਾ ਨਾਲ ਤਪ ਕੀਤਾ। ਪਵਿੱਤਰ ਨਾਮ ਦੀ ਕਮਾਈ ਕਰਕੇ ਬਰਫ਼ ਅਤੇ ਠੰਢ ਪੋਹ ਨਹੀਂ ਸਕੀ। ਜਦੋਂ ਸੰਸਾਰ ਵਿਚ ਅਤੀ ਜ਼ੁਲਮ ਵਧ ਗਿਆ ਤਾਂ ਇਸ ਜ਼ੁਲਮ ਨੂੰ ਮਿਟਾਉਣ ਵਾਸਤੇ ਸਾਨੂੰ ਅਕਾਲ ਪੁਰਖ ਜੀ ਨੇ ਆਪਣਾ ਪੁੱਤਰ ਬਣਾ ਕੇ ਇਸ ਸੰਸਾਰ ਵਿਚ ਭੇਜਿਆ, ਪਰ ਉਸ ਵੇਲੇ :—

*'ਚਿਤ ਨ ਭਯੋ ਹਮਰੋ ਆਵਨ ਕਹ ॥ ਚੁਭੀ ਰਹੀ ਸ੍ਰੁਤਿ ਪ੍ਰਭੁ ਚਰਨਨ ਮਹਿ ॥'*

[ਦਸਮ, ਅੰਗ—੫੫]

ਪਰ ਹੁਕਮ ਮੰਨ ਕੇ ਅਵਤਾਰ ਧਾਰਿਆ। ਉਸ ਸਮੇਂ ਜਿਹੜੇ ਨਾਲ ਰਿਖੀ, ਮੁਨੀ, ਤਪੀਸਰ ਸਨ, ਉਹਨਾਂ ਨੂੰ ਵੀ ਬਰਫ਼* ਪੋਹ ਨਹੀਂ ਸੀ ਸਕੀ, ਕਿਉਂਕਿ ਉਹਨਾਂ ਦੇ ਹਿਰਦੇ ਵਿਚ ਵੀ ਨਾਮ ਦਾ ਹੀ ਵਾਸਾ ਸੀ। ਪਰ ਨਾਮ ਗੁਰਾਂ ਦੀ ਕਿਰਪਾ ਦੁਆਰਾ ਹਿਰਦੇ ਵਿਚ ਵੱਸਦਾ ਹੈ। ਯਥਾ :—

੧. *'ਮੁਖਹੁ ਹਰਿ ਹਰਿ ਸਭੁ ਕੋ ਕਰੈ ਵਿਰਲੈ ਹਿਰਦੈ ਵਸਾਇਆ ॥*
*ਨਾਨਕ ਜਿਨ ਕੈ ਹਿਰਦੈ ਵਸਿਆ ਮੋਖ ਮੁਕਤਿ ਤਿਨ੍ ਪਾਇਆ ॥'*

[ਵਡਹੰਸੁ ਮਹਲਾ ੩, ਅੰਗ—੫੬੫]

੨. *'ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ॥*
*ਗੁਰਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ ॥੧॥'*

[ਗੂਜਰੀ ਮਹਲਾ ੩, ਅੰਗ—੪੯੧]

---

* ਜਿਸ ਬਰਫ਼ ਵਿਚ ਪੰਡੂ ਰਾਜਾ ਆਦਿਕ ਗਲ ਕੇ ਮਰ ਗਏ ਸਨ।

੩. *'ਕੋਟਨ ਮੈ ਨਾਨਕ ਕੋਊ ਨਾਰਾਇਨ ਜਿਹ ਚੀਤਿ ॥੨੪॥'*
[ਸਲੋਕ ਮਹਲਾ ੯, ਅੰਗ—੧੪੨੭]

ਮਾਤਾ ਦੇ ਗਰਭ ਤੋਂ ਬਾਹਰ ਆ ਕੇ ਵੀ ਜੜ੍ਹਤਾ ਹੋ ਜਾਂਦੀ ਹੈ। ਯਥਾ :—

*'ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ ॥'*
[ਰਾਮਕਲੀ ਮਹਲਾ ੩ ਅਨੰਦੁ, ਅੰਗ—੯੨੧]

ਸਰੀਰ ਵਿਚ ਸੱਟ ਲੱਗਣ ਨਾਲ, ਦਰਦ ਨਾਲ, ਕਲੋਰੋਫਾਰਮ ਨਾਲ, ਕੋਈ ਅਸਹਿ ਦੁਖ ਕਰਕੇ, ਕੋਈ ਪਿਆਰਾ ਮਰ ਜਾਣ ਤੋਂ ਵੀ ਜੜ੍ਹਤਾ ਆ ਜਾਂਦੀ ਹੈ। ਪਰ ਜਿਨ੍ਹਾਂ ਦੇ ਰੋਮ-ਰੋਮ ਵਿਚੋਂ ਫੁਹਾਰੇ ਦੀ ਤਰ੍ਹਾਂ ਨਾਮ ਚਲਦਾ ਹੈ, ਉਨ੍ਹਾਂ ਨੂੰ :—

*'ਕਾਇਆ ਕਾਪਰੁ ਚੀਰ ਬਹੁ ਫਾਰੇ ਹਰਿ ਰੰਗੁ ਨ ਲਹੈ ਸਭਾਗਾ ॥੩॥'*
[ਮਾਲੀ ਗਉੜਾ ਮਹਲਾ ੪, ਅੰਗ—੯੮੫]

ਕਦੀ ਵੀ ਬਿਰਤੀ ਟੁੱਟਣ ਰੂਪ ਜੜ੍ਹਤਾ ਨਹੀਂ ਆਉਂਦੀ। ਜਿਵੇਂ ਚਾਂਦਨੀ ਚੌਂਕ ਅੰਦਰ ਭਾਈ ਮਤੀਦਾਸ ਜੀ ਦੋ ਫੱਟਿਆਂ ਦੇ ਵਿਚਕਾਰ ਜਕੜੇ ਹੋਏ ਹਨ, ਸੀਸ ਉੱਪਰ ਆਰਾ ਚੱਲ ਰਿਹਾ ਹੈ, ਸ੍ਰੀ ਜਪੁਜੀ ਸਾਹਿਬ ਦਾ ਪਾਠ ਆਰੰਭ ਕਰ ਦਿੱਤਾ। *'ਪੰਚ ਪਰਵਾਣ'* ਵਾਲੀ ਪਉੜੀ ਤਕ ਪਾਠ ਆਇਆ ਤਾਂ ਸਰੀਰ ਦੋਫਾੜ ਹੋ ਗਿਆ, ਪਰ ਸਰੀਰ ਦੇ ਦੋ ਫਾੜੇ ਹੋਣ ਤੋਂ ਵੀ ਜੜ੍ਹਤਾ ਨਹੀਂ ਆਈ, ਸਗੋਂ ਜਿਸ ਤਰ੍ਹਾਂ ਦੋ ਪਾਠੀ ਸਿੰਘ ਮਿਲ ਕੇ ਸ੍ਰੀ ਅਖੰਡ ਪਾਠ ਸਾਹਿਬ ਜੀ ਦਾ ਭੋਗ ਪਾਉਂਦੇ ਹਨ, ਇਸ ਤਰ੍ਹਾਂ ਦੋਹਾਂ ਫਾੜਿਆਂ ਵਿਚੋਂ ਪਾਠ ਸੰਪੂਰਨ ਕਰਕੇ ਭੋਗ ਪਾਇਆ। ਫਿਰ ਸ਼ਹੀਦੀ ਪ੍ਰਾਪਤ ਕਰਕੇ ਵੀ ਜੜ੍ਹਤਾ ਨਹੀਂ ਆਈ, ਔਰੰਗਜ਼ੇਬ ਨੂੰ ਇਕ ਰਾਤ ਵੀ ਦਿੱਲੀ ਵਿਚ ਨਹੀਂ ਸੀ ਸੌਣ ਦਿੱਤਾ। ਇਹ ਸਾਰੀ ਕਿਰਪਾ ਕੇਵਲ ਹਿਰਦੇ ਵਿਚ ਨਾਮ ਵੱਸਣ ਦੀ ਹੀ ਹੈ। ਸੀਸ ਲੱਥ ਜਾਣਾ, ਫਿਰ ਬਿਨਾਂ ਸੀਸ ਤੋਂ ਹੀ ਛੇ ਮੀਲ ਵਿਚ ਜੰਗ ਕਰਕੇ ਵੈਰੀਆਂ ਨੂੰ ਭਾਜੜਾਂ ਪਾਉਣੀਆਂ, ਇਹ ਹੈ ਚੇਤਨਤਾਈ ਕਿ ਸਰੀਰ ਛੱਡ ਕੇ ਵੀ ਜੜ੍ਹ ਨਹੀਂ ਹੋਣਾ। ਮਨ ਵਿਚ ਨਾਮ-ਬਾਣੀ ਦਾ ਨਿਵਾਸ ਹੋਣ ਕਰਕੇ ਜੜ੍ਹਤਾ ਬਿਰਤੀ ਨਹੀਂ ਹੁੰਦੀ। ਉਨ੍ਹਾਂ ਦਾ ਤਾਂ :—

## ਮਨੁ ਬੇਧਿਆ ਚਰਨਾਰਬਿੰਦ

ਮਨ ਨਾਮ ਦਾ ਸਿਮਰਨ ਕਰਨ ਕਰਕੇ ਚਰਨਾਂ ਵਿਚ ਵਿੰਨ੍ਹਿਆ ਗਿਆ ਹੈ, ਭਾਵ ਮਿਲ ਗਿਆ ਹੈ। ਯਥਾ :—

੧. *'ਹਰਿ ਚਰਨ ਕਮਲ ਮਨੁ ਬੇਧਿਆ ਕਿਛੁ ਆਨ ਨ ਮੀਠਾ ਰਾਮ ਰਾਜੇ ॥'*
[ਆਸਾ ਛੰਤ ਮਹਲਾ ੫, ਅੰਗ—੪੫੩]

੨. *'ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥*
*ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥*
*ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥*
*ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥*
*ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥੧੨॥'*

[ਜੈਤਸਰੀ ਕੀ ਵਾਰ ਮਹਲਾ ੫, ਅੰਗ—੭੦੮]

ਉਹ ਗੁਰਸਿਖ ਆਪਣੇ ਮਨ ਵਿਚ ਇਉਂ ਚਰਨ ਕਮਲ ਵਸਾਉਂਦੇ ਹਨ, ਜਿਵੇਂ ਭਾਈ ਗੋਂਦਾ ਜੀ ਨੇ ਸੱਤਵੇਂ ਪਾਤਸ਼ਾਹ ਜੀ ਦੇ ਚਰਨਾਂ ਦਾ ਧਿਆਨ ਧਾਰਿਆ ਸੀ। ਜਿਵੇਂ ਦੇਵੀ ਦਾਸ ਨੇ ਜੋ ਭੀਮਚੰਦ ਪਹਾੜੀ ਰਾਜੇ ਦਾ ਵਜ਼ੀਰ ਸੀ, ਹਿਰਦੇ ਵਿਚ ਦਸਵੇਂ ਪਾਤਸ਼ਾਹ ਜੀ ਦੇ ਚਰਨ ਵਸਾਏ ਸਨ। ਨੇਤ੍ਰਾਂ ਵਿਚ ਤੱਤੀਆਂ ਸਿਲਾਈਆਂ ਫੇਰੀਆਂ, ਪਰ ਹਜ਼ੂਰ ਨੇ ਆਪਣੇ ਚਰਨਾਂ ਉੱਪਰ ਸਹਾਰੀਆਂ, ਨੇਤ੍ਰਾਂ ਨੂੰ ਕੁਝ ਨਾ ਹੋਣ ਦਿੱਤਾ। ਐਸੇ ਚਰਨ ਜਿੰਨ੍ਹਾਂ ਨਾਲ ਮੱਕਾ ਫੇਰਿਆ ਸੀ। ਤੁਲਸਾਂ ਦਾਸੀ ਨੂੰ ਰਸਨਾ ਲਾਉਣ ਕਰਕੇ ਬ੍ਰਹਮ ਗਿਆਨ ਹੋਇਆ ਸੀ। ਦੂਸਰੇ ਚਰਨ ਹਨ:—

੧. *'ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਂਧਿਓ ਪਾਲ॥੨॥'*

[ਧਨਾਸਰੀ ਮਹਲਾ ੫, ਅੰਗ—੬੮੦]

੨. *'ਚਿਤ ਚਰਨ ਨਾਮ॥* [ਦਸਮ, ਅੰਗ—੯]

ਨਾਮ-ਬਾਣੀ ਰੂਪ ਚਰਨ ਵਸਾਉਣੇ ਹਨ।

## ਦਰਸਨਿ ਲਗੜਾ ਸਾਹੁ॥

ਉਨ੍ਹਾਂ ਨੂੰ **ਸਾਹੁ** = ਪ੍ਰਮਾਤਮਾ ਦਾ ਦਰਸ਼ਨ **ਲਗੜਾ** = ਪ੍ਰਾਪਤ ਹੋਇਆ ਹੈ। ਅਥਵਾ :— ਉਨ੍ਹਾਂ ਦੇ ਮਨ ਵਿਚ ਅਕਾਲ ਪੁਰਖ ਦੇ ਦਰਸ਼ਨਾਂ ਦਾ **ਸਾਹੁ** = ਉਤਸ਼ਾਹ, ਭਾਵ ਚਾਅ ਲੱਗਾ ਰਹਿੰਦਾ ਹੈ। ਮਨ ਵਿਚ ਹਰ ਵੇਲੇ ਪ੍ਰੇਮ ਨਾਲ ਕਹਿੰਦੇ ਰਹਿੰਦੇ ਹਨ :—

੧. *'ਮੇਰੇ ਸਾਹਾ ਮੈ ਹਰਿ ਦਰਸਨ ਸੁਖੁ ਹੋਇ॥*
*ਹਮਰੀ ਬੇਦਨਿ ਤੂ ਜਾਨਤਾ ਸਾਹਾ ਅਵਰੁ ਕਿਆ ਜਾਨੈ ਕੋਇ॥'*

[ਧਨਾਸਰੀ ਮਹਲਾ ੪, ਅੰਗ—੬੭੦]

੨. *'ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ॥*
*ਖੋਲਿ੍ ਕਪਟ ਗੁਰਿ ਮੇਲੀਆ ਨਾਨਕ ਹਰਿ ਸੰਗਿ ਮੀਤ॥੧॥'*

[ਜੈਤਸਰੀ ਮਹਲਾ ੫, ਅੰਗ—੭੦੩]

੩. *'ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ ॥*
*ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ ॥'*
[ਵਡਹੰਸੁ ਮਹਲਾ ੧, ਅੰਗ—੫੫੭]

੪. *'ਦਰਸਨੁ ਦੇਖਿ ਜੀਵਾ ਗੁਰ ਤੇਰਾ ॥ ਪੂਰਨ ਕਰਮੁ ਹੋਇ ਪ੍ਰਭ ਮੇਰਾ ॥੧॥'*
[ਸੂਹੀ ਮਹਲਾ ੫, ਅੰਗ—੭੪੧-੪੨]

੫. *'ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ ॥*
*ਹੋਹੁ ਦਇਆਲ ਦਰਸਨੁ ਦੇਹੁ ਅਪੁਨਾ ਐਸੀ ਬਖਸ ਕਰੀਜੈ ॥੨॥'*
[ਰਾਗੁ ਧਨਾਸਿਰੀ ਮਹਲਾ ੩, ਅੰਗ—੬੬੬]

## ਓਟ ਗੋਵਿੰਦ ਗੋਪਾਲ ਰਾਇ

ਉਨ੍ਹਾਂ ਨੇ ਆਪਣੇ ਮਨ ਵਿਚ **ਗੋ** = ਧਰਤੀ ਦੀ **ਵਿੰਦ** = ਰੱਖਿਆ ਕਰਨ ਵਾਲੇ ਅਤੇ **ਗੋ** = ਧਰਤੀ ਭਾਵ ਸ੍ਰਿਸ਼ਟੀ ਦੀ **ਪਾਲ** = ਪਾਲਣਾ ਕਰਨ ਵਾਲੇ **ਰਾਇ** = ਰਾਜਾ ਰੂਪ ਪ੍ਰਮੇਸ਼ਰ ਦਾ **ਓਟ** = ਆਸਰਾ ਤੱਕਿਆ ਹੈ। ਯਥਾ :—

੧. *'ਤੂੰ ਮੇਰੋ ਮੇਰੁ ਪਰਬਤੁ ਸੁਆਮੀ ਓਟ ਗਹੀ ਮੈ ਤੇਰੀ ॥*
*ਨਾ ਤੁਮ ਡੋਲਹੁ ਨਾ ਹਮ ਗਿਰਤੇ ਰਖਿ ਲੀਨੀ ਹਰਿ ਮੇਰੀ ॥੧॥'*
[ਰਾਮਕਲੀ ਕਬੀਰ ਜੀ, ਅੰਗ—੯੬੯]

੨. *'ਤੂ ਮੇਰੀ ਓਟ ਬਲ ਬੁਧਿ ਧਨੁ ਤੁਮਹੀ ਤੁਮਹਿ ਮੇਰੈ ਪਰਵਾਰੈ ॥'*
[ਬਿਲਾਵਲੁ ਮਹਲਾ ੫, ਅੰਗ—੮੨੦]

੩. *'ਤੁਧਨੋ ਛੋਡਿ ਜਾਈਐ ਪ੍ਰਭ ਕੈਂ ਧਰਿ ॥*
*ਆਨ ਨ ਬੀਆ ਤੇਰੀ ਸਮਸਰਿ ॥'* [ਆਸਾ ਮਹਲਾ ੫, ਅੰਗ—੩੭੧]

## ਸੇਵਾ ਸੁਆਮੀ ਲਾਹੁ ॥

ਉਹ ਸਭ ਦੇ **ਸੁਆਮੀ** = ਮਾਲਕ (ਪ੍ਰਭੂ) ਦੀ ਸੇਵਾ* ਕਰਕੇ, ਲਾਹਾ ਖੱਟ ਕੇ, ਜਨਮ-ਮਰਨ ਮੇਟ ਲੈਂਦੇ ਹਨ।

ਜਿਵੇਂ ਮਾਲਵੇ ਵਿਚ ਰੇਤ ਦੇ ਟਿੱਬੇ ਹੀ ਟਿੱਬੇ ਸਨ, ੩੦ ਮੀਲ ਤੱਕ ਕਿਤੇ ਪਾਣੀ ਨਹੀਂ ਸੀ, ਪਰ ਧੰਨ ਭਾਈ ਮਹਾਂ ਸਿੰਘ ਜੀ, ਜਿਨ੍ਹਾਂ ਨੇ ਦੇਸ਼ ਵਸਾਉਣ ਵਾਸਤੇ, ਸਗੋਂ ਸਾਰੇ

---

* ਸੇਵਾ ਦਾ ਪ੍ਰਕਰਣ ਇਸ ਪੋਥੀ ਦੇ ੨੯੧ ਪੰਨੇ ਤੋਂ ਪੜ੍ਹੋ ਜੀ।

ਸੰਸਾਰ ਨੂੰ ਤਾਰਨ ਵਾਸਤੇ ਮੈਦਾਨੇ ਜੰਗ ਵਿਚ ਆਪਾ ਵਾਰ ਕੇ ਸ੍ਰੀ ਕਲਗੀਧਰ ਜੀ ਦੀ ਸੇਵਾ ਕੀਤੀ। ਹਜ਼ੂਰ ਭਾਈ ਮਹਾਂ ਸਿੰਘ ਦੀ ਸੇਵਾ 'ਤੇ ਬਹੁਤ ਪ੍ਰਸੰਨ ਹੋਏ, ਸਹਿਕਦੇ ਨੂੰ ਦਰਸ਼ਨ ਬਖ਼ਸ਼ਣ ਵਾਸਤੇ ਗੁਰਦੁਆਰਾ ਟਿੱਬੀ ਸਾਹਿਬ ਤੋਂ ਇਤਨੀ ਕਾਹਲੀ ਨਾਲ ਤੁਰੇ ਕਿ ਰਕਾਬ ਟੁੱਟ ਗਈ। ਸੱਚੇ ਪਾਤਸ਼ਾਹ ਜੋੜਾ ਪਾਉਣਾ ਵੀ ਭੁੱਲ ਗਏ, ਛੇਤੀ ਪਹੁੰਚ ਕੇ ਭਾਈ ਮਹਾਂ ਸਿੰਘ ਦਾ ਸੀਸ ਆਪਣੀ ਗੋਦੀ ਵਿਚ ਲਿਆ ਤੇ ਬਚਨ ਕੀਤਾ, "ਭਾਈ ਮਹਾਂ ਸਿੰਘ! ਸੁਅਰਗ ਦਾ ਰਾਜ ਦੇ ਦੇਈਏ, ਉਮਰ ਲੰਬੀ ਕਰ ਦੇਈਏ।" ਪਰ ਧੰਨ ਗੁਰੂ ਕਾ ਸਿੱਖ, ਬੇਨਤੀ ਕੀਤੀ, "ਹਜ਼ੂਰ! ਬਖ਼ਸ਼ ਲਓ, ਬਿਦਾਵਾ ਪਾੜ ਦਿਓ, ਟੁੱਟੀ ਗੰਢੋ ਜੀ! ਹੋਰ ਕੋਈ ਭੁੱਖ ਨਹੀਂ, ਸਿਰਫ਼ ਅੰਤ ਸਮੇਂ ਆਪ ਜੀ ਦੇ ਦਰਸ਼ਨਾਂ ਦੀ ਹੀ ਇੱਛਾ ਸੀ, ਸੋ ਆਪ ਜੀ ਨੇ ਪੂਰੀ ਕੀਤੀ ਹੈ।" ਯਥਾ :—

*'ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥'*

[ਦੇਵਗੰਧਾਰੀ ਮਹਲਾ ੫, ਅੰਗ—੫੩੪]

ਹਜ਼ੂਰ ਨੇ ਪ੍ਰਸੰਨ ਹੋ ਕੇ ਬਿਦਾਵਾ ਪਾੜ ਕੇ ਟੁੱਟੀ ਗੰਢ ਲਈ ਕਿਉਂਕਿ ਇਹ ਤਾਂ ਗੁਰੂ ਪ੍ਰਮੇਸ਼ਰ ਦਾ ਬਿਰਦ ਹੀ ਹੈ। ਯਥਾ :—

*'ਟੂਟੀ ਗਾਢਨਹਾਰ ਗੋੁਪਾਲ ॥'* [ਗਉੜੀ ਸੁਖਮਨੀ ਮ: ੫, ਅੰਗ—੨੮੨]

ਬਾਅਦ ਵਿਚ ਉਸ ਥਾਂ 'ਤੇ ਮੁਕਤੀ ਲਈ ਸਰੋਵਰ ਬਣਾਇਆ ਅਤੇ ਵਰ ਦਿੱਤਾ, "ਜਿਹੜਾ ਵੀ ਸ਼ਰਧਾ-ਭਾਵਨਾ ਨਾਲ ਸ੍ਰੀ ਜਪੁਜੀ ਸਾਹਿਬ ਦਾ ਪਾਠ ਕਰਕੇ ਇਸ਼ਨਾਨ ਕਰੇਗਾ, ਉਹ ਮੁਕਤ ਹੋਵੇਗਾ।"

ਏਸੇ ਤਰ੍ਹਾਂ ਭਾਈ ਮੰਞ, ਭਾਈ ਬਿਧੀਚੰਦ, ਭਾਈ ਬਹਿਲੋ, ਭਾਈ ਜੀਵਨ ਸਿੰਘ ਆਦਿਕ ਗੁਰਸਿੱਖਾਂ ਨੇ ਗੁਰੂ ਘਰ ਦੀ ਸੇਵਾ ਕਰਕੇ ਬੇਅੰਤ ਬਖ਼ਸ਼ਿਸ਼ਾਂ ਪ੍ਰਾਪਤ ਕੀਤੀਆਂ। ਸਤਿਗੁਰਾਂ ਨੇ ਪ੍ਰਸੰਨ ਹੋ ਕੇ ਬਚਨ ਕੀਤੇ :—

੧. *'ਮੰਞ ਪਿਆਰਾ ਗੁਰੂ ਨੂੰ ਗੁਰੁ ਮੰਞ ਪਿਆਰਾ ॥*
*ਮੰਞ ਗੁਰੂ ਕਾ ਬੋਹਿਥਾ ਜਗ ਲੰਘਣਹਾਰਾ ॥੧॥'*

[ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ-੨, ਅੰਸੂ-੪੪, ਜਿਲਦ-੬, ਪੰਨਾ—੧੮੨੩]

੨. *'ਬਿਧੀ ਚੰਦ ਛੀਨਾ ਗੁਰੂ ਕਾ ਸੀਨਾ..... ।'*

[ਤਵਾਰੀਖ਼ ਗੁਰੂ ਖ਼ਾਲਸਾ ਭਾਗ ਪਹਿਲਾ, ਪੰਨਾ—੫੪੨]

੩. *'ਭਾਈ ਬਹਿਲੋ ਸਭ ਤੋਂ ਪਹਿਲੋਂ ।'*

[ਤਵਾਰੀਖ਼ ਗੁਰੂ ਖ਼ਾਲਸਾ ਭਾਗ ਪਹਿਲਾ, ਪੰਨਾ—੩੯੨]

੪. *'ਰੰਘਰੇਟੇ, ਗੁਰੂ ਕੇ ਬੇਟੇ।'*

[ਤਵਾਰੀਖ਼ ਗੁਰੂ ਖ਼ਾਲਸਾ ਭਾਗ ਪਹਿਲਾ, ਪੰਨਾ—੭੫੭]

ਇਉਂ ਗੁਰਮੁਖ ਪਿਆਰਿਆਂ ਨੇ ਗੁਰੂ-ਪ੍ਰਮੇਸ਼ਰ ਦੀ ਸੇਵਾ ਕਰਕੇ ਲਾਹਾ ਖੱਟਿਆ ਹੈ। ਯਥਾ :—

*'ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ ॥੧੯॥'*

[ਸਿਰੀ ਰਾਗੁ ਮਹਲਾ ੫, ਅੰਗ—੭੪]

**ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ ॥**

ਜੋ ਸੰਤਾਂ ਨਾਲ ਮਿਲ ਕੇ ਪ੍ਰਮੇਸ਼ਰ ਦੇ ਗੁਣਾਂ ਨੂੰ **ਗਾਹੁ** = ਗਾਇਨ ਕਰਦਾ ਹੈ, ਵਾ :— ਗੁਣਾਂ ਦਾ **ਗਾਹੁ** = ਵਿਚਾਰ ਕਰਦਾ ਹੈ, ਉਸਨੂੰ **ਬਿਖਿਆ** = ਮਾਇਆ ਪੋਹ ਨਹੀਂ ਸਕਦੀ।

ਉਨ੍ਹਾਂ ਪ੍ਰਮੇਸ਼ਰ ਦੇ ਸੱਚੇ ਪ੍ਰੇਮੀਆਂ, ਸੰਤਾਂ-ਭਗਤਾਂ ਨੂੰ ਮਾਇਆ **ਪੋਹਿ** = ਗ੍ਰਸ ਨਹੀਂ ਸਕਦੀ, ਭਾਵ ਅਸਰ ਨਹੀਂ ਕਰ ਸਕਦੀ। ਯਥਾ :—

੧. *'ਕਬੀਰ ਆਈ ਮੁਝਹਿ ਪਹਿ ਅਨਿਕ ਕਰੇ ਕਰਿ ਭੇਸ ॥*
*ਹਮ ਰਾਖੇ ਗੁਰ ਆਪਨੇ ਉਨਿ ਕੀਨੋ ਆਦੇਸੁ ॥੮॥'*

[ਸਲੋਕ ਕਬੀਰ, ਅੰਗ—੧੩੬੪]

੨. *'ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕੈ ਡਾਰੀ ॥*
*ਕਹੁ ਕਬੀਰ ਸੰਤਨ ਕੀ ਬੈਰਨਿ ਤੀਨਿ ਲੋਕ ਕੀ ਪਿਆਰੀ ॥'*

[ਆਸਾ ਕਬੀਰ ਜੀ, ਅੰਗ—੪੭੬]

ਉਨ੍ਹਾਂ ਨੂੰ ਮਾਇਆ ਦਾ ਲੋਭ ਨਹੀਂ ਰਹਿੰਦਾ। ਜਿਵੇਂ ਛੋਟੇ ਸਾਹਿਬਜ਼ਾਦੇ ਇਸੇ ਮਹੀਨੇ ਵਿਚ ਸੂਬੇ ਦੀ ਕਚਹਿਰੀ ਵਿਚ ਖੜ੍ਹੇ ਹੋ ਕੇ ਫ਼ਤਹ ਗਜਾਉਂਦੇ ਰਹੇ। ਕਈ ਤਰ੍ਹਾਂ ਦੇ ਲਾਲਚ, ਰਾਜ, ਨਵਾਬੀਆਂ, ਬੇਗ਼ਮਾਂ ਦੇ ਸੁਖ ਵੇਖ ਕੇ ਮੋਹਿਤ ਨਹੀਂ ਹੋਏ, ਸਗੋਂ ਗੱਜ ਕੇ ਫ਼ਤਹ ਬੁਲਾਉਂਦੇ ਹੋਏ ਸ਼ਹਾਦਤਾਂ ਪ੍ਰਾਪਤ ਕਰ ਗਏ।

ਅਥਵਾ :—**ਬਿਖਿਆ** = ਕਾਮ ਆਦਿਕ ਵਿਸ਼ੇ ਪੋਹ ਨਹੀਂ ਸਕਦੇ, ਵਾ :—ਸ਼ਬਦ, ਸਪਰਸ਼, ਰੂਪ, ਰਸ, ਗੰਧ, ਵਿਸ਼ੇ ਪੋਹ ਨਹੀਂ ਸਕਦੇ।

**ਸਾਧੂ** = ਜਿਹੜੇ ਸ੍ਰੇਸ਼ਟ ਮਹਾਂਪੁਰਸ਼ ਹਨ, ਜਿਨ੍ਹਾਂ ਨੇ ਮਨ ਨੂੰ ਸਾਧਿਆ ਹੈ, ਉਹਨਾਂ ਦੀ ਸੰਗਤ ਵਿਚ ਮਿਲ ਕੇ ਪ੍ਰਮੇਸ਼ਰ ਦੇ ਗੁਣ ਗਾਈਏ। ਕਿਉਂਕਿ :—

੧. *'ਮਿਲਿ ਸਤਸੰਗਤਿ ਖੋਜੁ ਦਸਾਈ ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ ॥੨॥'*
[ਮਾਝ ਮਹਲਾ ੪, ਅੰਗ—[illegible]

੨. *'ਸਾਧ ਗਾਵਹਿ ਗੁਣ ਸਦਾ ਰਸਾਲਾ ॥੧॥'* [ਸੂਹੀ ਮਹਲਾ ੫, ਅੰਗ—[illegible]

੩. *'ਮਿਲਿ ਸੰਤ ਸੰਗਤਿ ਆਰਾਧਿਆ ਹਰਿ ਘਟਿ ਘਟੇ ਡੀਠਾ ਰਾਮ ਰਾਜੇ ॥'*
[ਆਸਾ ਛੰਤ ਮਹਲਾ ੫, ਅੰਗ—[illegible]

## ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ ॥

ਜਿਸਦੇ ਅੰਦਰ ਸੱਚੀ ਪ੍ਰੀਤ ਦਾ **ਸਮਾਹੁ** = ਸਮਾਹੜਾ = ਅਨੰਦ ਪ੍ਰਾਪਤ ਹੋਇਆ ਹੈ —

(ੳ) ਉਹ ਜੀਵ ਰੂਪ ਇਸਤ੍ਰੀ ਜਿਸ ਬ੍ਰਹਮ ਤੋਂ ਪੈਦਾ ਹੋਈ ਸੀ, ਮੁੜ ਉਸੇ ਬ੍ਰਹਮ ਵਿਚ ਜਾ ਮਿਲੀ।

(ਅ) ਬਿਰਤੀ ਜਿਥੋਂ ਪੈਦਾ ਹੋਈ ਸੀ ਭਾਵ ਉੱਖੜੀ ਸੀ, ਉਸੇ ਪ੍ਰਮੇਸ਼ਰ ਵਿਚ ਹੀ ਮਿਲ ਗਈ ਹੈ।

(ੲ) ਸ੍ਰਿਸ਼ਟੀ ਜਿਸ ਬ੍ਰਹਮ ਤੋਂ ਉਤਪੰਨ ਹੋਈ ਹੈ, ਅਖ਼ੀਰ ਨੂੰ ਉਸ ਵਿਚ ਹੀ ਲੈਅ ਹੋ ਜਾਣੀ ਹੈ।

(ਸ) ਰੂਹ ਜਿਸ ਕਰਤਾ ਪੁਰਖ ਵਿਚੋਂ ਪੈਦਾ ਹੋਈ ਹੈ, ਉਸੇ ਵਿਚ ਹੀ ਮਿਲ ਜਾਂਦੀ ਹੈ। ਯਥਾ :—

*'ਜਿਉ ਜਲ ਮਹਿ ਜਲੁ ਆਇ ਖਟਾਨਾ ॥*
*ਤਿਉ ਜੋਤੀ ਸੰਗਿ ਜੋਤਿ ਸਮਾਨਾ ॥'*

[ਗਉੜੀ ਸੁਖਮਨੀ ਮਃ ੫, ਅੰਗ—੨੭੮]

ਪ੍ਰਮੇਸ਼ਰ ਵਿਚ ਉਹ ਅਭੇਦ ਹੁੰਦੇ ਹਨ, ਜਿਨ੍ਹਾਂ ਦੇ ਅੰਦਰ ਦਰਸ਼ਨਾਂ ਦਾ ਤੇ ਸੇਵਾ ਦਾ **ਸਮਾਹੁ** = ਉਤਸ਼ਾਹ ਹੈ ਅਤੇ ਦਿਲੋਂ ਸੱਚੀ ਪ੍ਰੀਤ ਹੈ। ਯਥਾ :—

*'ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥ ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥'*

[ਸੋਰਠਿ ਰਵਿਦਾਸ ਜੀ, ਅੰਗ—੬੫੯]

ਜਿਵੇਂ ਚੰਦ ਨਾਲ ਚਕੋਰ ਦੀ, ਸੂਰਜ ਨਾਲ ਚਕਵੀ ਦੀ, ਮਾਂ ਨਾਲ ਪੁੱਤਰ ਦੀ, ਦੁੱਧ ਨਾਲ ਪਾਣੀ ਦੀ ਪ੍ਰੀਤੀ ਹੈ, ਇਸੇ ਤਰ੍ਹਾਂ ਗੁਰੂ ਨਾਲ ਸਿੱਖ ਦੀ ਪ੍ਰੀਤੀ ਹੋਣੀ ਚਾਹੀਦੀ ਹੈ।

## ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ ॥

ਜਿਸਦੇ ਮਨ ਰੂਪ **ਕਰੁ** = ਹੱਥ ਨੂੰ ਪਾਰਬ੍ਰਹਮ ਨੇ ਫੜ ਲਿਆ ਹੈ, ਭਾਵ ਆਪਣੇ ਨਾਲ

ਮੇਲ ਲਈ ਹੈ, ਫਿਰ ਉਸ ਨਾਲੋਂ ਵਿੱਛੜਦੀ ਨਹੀਂ। ਯਥਾ :—

*'ਬ੍ਰਹਮੈ ਬ੍ਰਹਮੁ ਮਿਲਿਆ ਕੋਇ ਨ ਸਾਕੈ ਭਿੰਨ ਕਰਿ ਬਲਿ ਰਾਮ ਜੀਉ ॥'*

[ਸੂਹੀ ਮਹਲਾ ੫ ਛੰਤ, ਅੰਗ—੭੭੮]

ਜੇਕਰ ਪ੍ਰਤੱਖ ਬਾਂਹ ਵੀ ਸਤਿਗੁਰੂ ਜੀ ਕਿਰਪਾ ਕਰਕੇ ਫੜ ਲੈਣ ਤਾਂ ਫਿਰ ਉਸਨੂੰ ਕਦੇ ਵੀ ਨਹੀਂ ਛੱਡਦੇ ਹਨ। ਭਾਵ ਜਨਮ-ਮਰਨ ਦੇ ਗੇੜੇ ਵਿਚ ਨਹੀਂ ਪੈਣ ਦਿੰਦੇ, ਜੇ ਕਿਤੇ ਨਰਕਾਂ ਵਿਚ ਪੈ ਜਾਣ ਤਾਂ ਵੀ ਧੂਹ ਕੇ ਬਾਹਰ ਕੱਢ ਲੈਂਦੇ ਹਨ। ਯਥਾ :—

*'.....ਕਾਢੀ ਨਰਕ ਤੇ ਧੂਹ ॥੧॥'* [ਸਾਰਗ ਮਹਲਾ ੫, ਅੰਗ—੧੨੨੭]

ਜਿਵੇਂ ਨੌਵੇਂ ਪਾਤਸ਼ਾਹ ਜੀ ਨੇ ਦੁਖੀ ਪੰਡਿਤਾਂ ਦੀ ਬਾਂਹ ਫੜੀ, ਸੀਸ ਕੁਰਬਾਨ ਕਰਕੇ ਉਹਨਾਂ ਦੇ ਤਿਲਕ ਜੰਞੂ ਦੀ ਰਾਖੀ ਕੀਤੀ, ਪਰ ਛੱਡੀ ਨਹੀਂ। ਫਿਰ ਦਸਵੇਂ ਸਰੂਪ ਵਿਚ ਮਾਤਾ ਗੁਜਰੀ ਜੀ, ਚਾਰੇ ਸਾਹਿਬਜ਼ਾਦੇ, ਸ੍ਰੀ ਅਨੰਦਪੁਰ ਸਾਹਿਬ, ਗੱਲ ਕੀ ! ਸਾਰਾ ਸਰਬੰਸ ਹੀ ਕੁਰਬਾਨ ਕਰ ਦਿੱਤਾ, ਪਰ ਬਾਂਹ ਫਿਰ ਵੀ ਨਹੀਂ ਛੱਡੀ।

## ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ ॥

ਜਿਹੜਾ ਹਰੀ ਮਾਤਾ ਦੇ ਗਰਭ ਦਾ ਸੱਜਣ ਹੈ **ਅਗਮ** = ਮਨ ਦੀ ਗੰਮਤਾ ਤੋਂ ਪਰੇ ਹੈ, ਵਾ :—ਖੌਫ਼ ਤੋਂ ਰਹਿਤ ਹੈ ਅਤੇ **ਅਗਾਹੁ** = ਅਗਾਧ, ਵਾ :—ਅਪਕੜ ਹੈ, ਪਕੜਿਆ ਨਹੀਂ ਜਾ ਸਕਦਾ, ਉਸ ਤੋਂ ਮੈਂ ਲੱਖਾਂ ਵਾਰੀ ਬਲਿਹਾਰ ਜਾਂਦਾ ਹਾਂ। ਯਥਾ :—

੧. *'ਬਾਰਨੈ ਬਲਿਹਾਰਨੈ ਲਖ ਬਰੀਆ ॥*
*ਨਾਮੋ ਹੋ ਨਾਮੁ ਸਾਹਿਬ ਕੋ ਪ੍ਰਾਨ ਅਧਰੀਆ ॥੧॥'*

[ਗਉੜੀ ਮਹਲਾ ੫, ਅੰਗ—੨੧੧]

੨. *'ਬਲਿ ਬਲਿ ਜਾਉ ਸਿਆਮ ਸੁੰਦਰ ਕਉ ਅਕਥ ਕਥਾ ਜਾ ਕੀ ਬਾਤ ਸੁਨੀ ॥੩॥'*

[ਬਿਲਾਵਲੁ ਮਹਲਾ ੫, ਅੰਗ—੮੨੭]

੩. *'ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥*
*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥੧॥'*

[ਆਸਾ ਦੀ ਵਾਰ ਮਹਲਾ ੧, ਅੰਗ—੪੬੨-੬੩]

੪. *'ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥੩॥'*

[ਮਾਝ ਮਹਲਾ ੫, ਅੰਗ—੯੬]

## ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ ॥

ਗੁਰੂ ਜੀ ਕਥਨ ਕਰਦੇ ਹਨ, ਜਿਸ ਵੇਲੇ ਪ੍ਰਭੂ ਦੇ **ਦਰਿ ਪਈਆਹੁ** = ਦਰਵਾਜ਼ੇ 'ਤੇ ਪੈ ਗਏ, ਭਾਵ ਡਿੱਗ ਪਏ ਤਾਂ ਨਰਾਇਣ ਨੂੰ ਸ਼ਰਮ (ਲੱਜਾ) ਪੈ ਗਈ ਕਿ ਇਹ ਮੇਰੇ ਦਰ 'ਤੇ ਡਿੱਗ ਪਿਆ ਹੈ, ਇਸਦੀ ਹੁਣ ਜ਼ਰੂਰ ਸਹਾਇਤਾ ਕਰਨੀ ਹੈ। ਤਾਂ ਹੀ ਭਗਤ ਕਬੀਰ ਜੀ ਨੇ ਕਿਹਾ ਹੈ :–

*'ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ ॥*
*ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੇ ਬਾਰ ॥੬੧॥'*

[ਸਲੋਕ ਕਬੀਰ, ਅੰਗ–੧੩੬੭]

ਜਿਸ ਵਿਚ **ਨਾ + ਰਾਇਣੈ** = ਅਵਿਦਿਆ ਰੂਪ ਰਾਤ ਨਹੀਂ ਹੈ। ਵਾ :– **ਨਾ + ਅਰ + ਆਇਣੈ**, ਜਿਸ ਵਿਚ ਕਾਮ, ਕ੍ਰੋਧਾਦਿਕ **ਅਰ** = ਵੈਰੀਆਂ ਦਾ **ਆਇਣੈ** = ਘਰ **ਨਾ** = ਨਹੀਂ ਹੈ, ਭਾਵ ਨਿਰ-ਵਿਕਾਰ ਜੀਵਨ ਹੈ। ਵਾ :–ਜਿਸ ਦਾ ਨਰਾਂ-ਨਰਾਂ ਵਿਚ **ਆਇਣੈ** = ਘਰ ਹੈ। ਵਾ :–ਜਿਸ ਦਾ ਪਾਣੀ ਵਿਚ ਵੀ **ਆਇਣੈ** = ਘਰ ਹੈ, ਭਾਵ ਸਾਰੇ ਜਲਾਂ-ਥਲਾਂ ਵਿਚ ਵੱਸ ਰਿਹਾ ਹੈ। ਯਥਾ :–

*'ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥*
*ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥'*

[ਥਿਤੀ ਗਉੜੀ ਮਹਲਾ ੫, ਅੰਗ–੨੯੬]

ਮਨ, ਬਾਣੀ, ਸਰੀਰ ਕਰਕੇ ਜੇ ਐਸੇ ਪਿਆਰੇ ਦੇ ਦਰ 'ਤੇ ਢਹਿ ਪਵਾਂਗੇ ਅਤੇ ਇਉਂ ਬੇਨਤੀਆਂ ਕਰਾਂਗੇ :–

*'ਦੋਹਰਾ ॥ ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ ॥*
*ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ ॥'*

[ਦਸਮ, ਅੰਗ–੨੫੪]

ਤਾਂ ਮਹਾਰਾਜ ਸਾਹਿਬ ਜੀ ਸ਼ਰਨ ਪਏ ਦੀ ਜ਼ਰੂਰ ਲਾਜ ਰੱਖਣਗੇ। ਜਿਹੜੇ ਤਲੀ 'ਤੇ ਸੀਸ ਰੱਖ ਕੇ ਲੜਦੇ ਹਨ, ਫਿਰ ਵੀ ਮਾਣ ਨਹੀਂ ਕਰਦੇ, ਆਪਾ ਵਾਰਦੇ ਹਨ, ਚਰਨਾਂ ਦੇ ਲਟੂਹੇ ਹੋ ਕੇ ਦਰ 'ਤੇ ਪਿਆਂ ਦੀ ਮਹਾਰਾਜ ਸਾਹਿਬ ਲੱਜਾ ਰੱਖਦੇ ਹਨ। ਜਿਵੇਂ ਪ੍ਰੇਮਾ ਕੋੜ੍ਹੀ ਸਤਿਗੁਰੂ ਅਮਰਦਾਸ ਜੀ ਦੇ ਦਰ 'ਤੇ ਪਿਆ ਸੀ ਅਤੇ ਇਉਂ ਕਹਿੰਦਾ ਰਹਿੰਦਾ ਸੀ :–

*'ਮੇਰਾ ਗਿਆ ਕਛੋਟਾ* ਲਾਧਾ।'*

---

* ਪੜਦਾ, ਭਾਵ ਸਰੀਰ।

ਕਈਆਂ ਦਿਨਾਂ ਮਗਰੋਂ ਅੰਤਰਜਾਮੀ ਸਤਿਗੁਰੂ ਜੀ ਨੇ ਆਪ ਬੁਲਾ ਕੇ ਦਇਆ-ਦ੍ਰਿਸ਼ਟੀ ਕੀਤੀ, ਦਰ 'ਤੇ ਪਿਆ ਜਾਣ ਕੇ ਬਿਰਦ ਨੂੰ ਸੰਭਾਲਿਆ :—

*'ਨਾਨਕ ਨਦਰੀ ਨਦਰਿ ਨਿਹਾਲ ॥੩੮॥'* [ਜਪੁਜੀ ਸਾਹਿਬ, ਅੰਗ—੮]

ਕਰ ਦਿੱਤਾ, ਸਰੀਰ ਵੀ ਕੰਚਨ ਵਰਗਾ ਕਰ ਦਿੱਤਾ ਅਤੇ ਬ੍ਰਹਮ ਗਿਆਨ ਦੀ ਦਾਤ ਬਖ਼ਸ਼ ਕੇ ਬ੍ਰਹਮ ਗਿਆਨੀ ਵੀ ਬਣਾ ਦਿੱਤਾ। ਫਿਰ ਸ਼ਾਦੀ ਵੀ ਕੀਤੀ, 'ਮਥੋ ਮੁਰਾਰੀ' ਨਾਮ ਰੱਖ ਕੇ, ਮੰਜੀ ਬਖ਼ਸ਼ ਦਿੱਤੀ। ਉਸ ਅਵਸਥਾ ਵਿਚ ਪਹੁੰਚਾ ਦਿੱਤਾ, ਜਿਥੇ :—

*'ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ ॥*
*ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ ॥੧॥*
*ਸੋਗੁ ਨਾਹੀ ਸਦਾ ਹਰਖੀ ਹੈ ਰੇ ਛੋਡਿ ਨਾਹੀ ਕਿਛੁ ਲੇਤੈ ॥*
*ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ ਕਤ ਆਵੈ ਕਤ ਰਮਤੈ ॥੨॥'*

[ਕਾਨੜਾ ਮਹਲਾ ੫, ਅੰਗ—੧੩੦੨]

## ਸਾਖੀ : ਜਾਨੀ ਫ਼ਕੀਰ ਦੀ

ਇਕ ਜਾਨੀ ਨਾਮ ਦਾ ਸਯਦ ਪੀਰ ਛੇਵੇਂ ਪਾਤਸ਼ਾਹ ਜੀ ਦੇ ਦਰ 'ਤੇ ਪਿਆ ਹਰ ਵੇਲੇ ਕਹਿੰਦਾ ਰਹਿੰਦਾ ਸੀ :—

*'ਜਾਨੀ* ਕੋ ਜਾਨੀ† ਮਿਲਾ ਦੇ।'*

ਮਹਾਰਾਜ ਜੀ ਨੇ ਪੀਰ ਨੂੰ ਪਰਖਣ ਵਾਸਤੇ, ਜਿਥੇ ਇਹ ਬੈਠਾ ਸੀ, ਇਸਦੇ ਅੱਗੇ ਉੱਚੀ ਕੰਧ ਕੱਢਵਾ ਦਿੱਤੀ, ਜਿਥੋਂ ਦੀ ਦਰਸ਼ਨ ਨਾ ਹੋ ਸਕਣ। ਪਰ ਇਹ ਭੁੱਖਾ ਤਿਹਾਇਆ ਦਿਨ ਰਾਤ :—

*'ਜਾਨੀ ਕੋ ਜਾਨੀ ਮਿਲਾ ਦੇ।'*

ਇਹ ਤੁਕ ਹੀ ਗਾਈ ਜਾਇਆ ਕਰੇ। ਇਸਨੂੰ ਪੱਕਾ ਕਰਨ ਵਾਸਤੇ ਮਹਾਰਾਜ ਜੀ ਨੇ ਹੋਰ ਕਰੜੀ ਪ੍ਰੀਖਿਆ ਕੀਤੀ, ਬਚਨ ਕੀਤਾ, "ਜਾਹ! ਹੁਕਮ ਮੰਨ ਕੇ ਦਰਿਆ ਵਿਚ ਡੁੱਬ ਕੇ ਮਰ ਜਾ।" ਸੋ, ਇਹ ਤਾਂ ਪਹਿਲਾਂ ਹੀ ਤਨ, ਮਨ, ਧਨ ਕੁਰਬਾਨ ਕਰੀ ਬੈਠਾ ਸੀ, ਝੱਟ ਭੱਜ ਉੱਠਿਆ। ਅੰਤਰਜਾਮੀ ਚੋਜੀ ਪਾਤਸ਼ਾਹ ਜੀ ਨੇ ਇਸਦਾ ਸੱਚਾ ਸਿਦਕ ਤੇ ਸੱਚਾ ਪ੍ਰੇਮ ਵੇਖ ਕੇ ਸਿੱਖਾਂ ਨੂੰ ਪਿੱਛੇ ਭਜਾਇਆ ਤੇ ਹੁਕਮ ਕੀਤਾ, "ਪੀਰ ਨੂੰ ਫੜ ਕੇ ਲੈ ਆਓ।"

---

* ਨਾਮ ਹੈ ਫ਼ਕੀਰ ਦਾ।

† ਪ੍ਰਾਣਾਂ ਤੋਂ ਵੀ ਪਿਆਰਾ ਪ੍ਰਮੇਸ਼ਰ।

ਇਹ ਡੁੱਬਣ ਹੀ ਲੱਗਾ ਸੀ ਕਿ ਸਿੱਖਾਂ ਨੇ ਝੱਟ ਜਾ ਫੜ੍ਹਿਆ, ਹਜ਼ੂਰੀ ਵਿਚ ਲਿਆਂਦਾ। ਹਜ਼ੂਰ ਨੇ ਦਰ 'ਤੇ ਪਏ ਹੋਏ ਦੀ ਲੱਜਿਆ ਰੱਖੀ, ਇਸਨੂੰ ਬ੍ਰਹਮ ਗਿਆਨ ਦੀ ਬਖ਼ਸ਼ਿਸ਼ ਕਰਕੇ ਨਿਹਾਲ ਕੀਤਾ।

**ਪੋਖੁ ਸੁੋਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ ॥੧੧॥**

ਪੋਹ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ, ਉਸਨੂੰ ਸਾਰੇ ਸੁਖ **ਸੁੋਹੰਦਾ** = ਸੋਭਦੇ ਹਨ, ਜਿਸਨੂੰ ਬੇਪ੍ਵਾਹ ਪ੍ਮਾਤਮਾ ਬਖ਼ਸ਼ਦਾ ਹੈ :—

*'ਸਤਿਗੁਰੁ ਵੇਪਰਵਾਹੁ ਸਿਰੰਦਾ ॥ ਨਾ ਜਮਕਾਣਿ ਨ ਛੰਦਾ ਬੰਦਾ ॥'*

[ਮਾਰੂ ਮਹਲਾ ੧, ਅੰਗ—੧੦੨੪]

ਭਾਵ, ਉਸਨੂੰ ਲੋਕ ਦੇ ਅਤੇ ਪ੍ਲੋਕ ਦੇ ਸਾਰੇ ਹੀ ਸੁਖ ਪ੍ਾਪਤ ਹੋ ਜਾਂਦੇ ਹਨ। ਇਥੇ ਜੀਵਨ ਮੁਕਤੀ ਦਾ ਅਨੰਦ ਮਾਣਦਾ ਹੈ ਅਤੇ ਪ੍ਰਾਰਬਧ ਸਮਾਪਤ ਹੋਣ ਤੋਂ ਸਰੂਪ ਵਿਚ ਅਭੇਦਤਾ ਪਾਉਂਦਾ ਹੈ। ਐਸੇ ਸਦੈਵੀ ਸੁਖ ਨੂੰ ਪ੍ਾਪਤ ਕਰ ਲੈਂਦਾ ਹੈ, ਜਿਹੜਾ ਕਦੀ ਵੀ ਨਹੀਂ ਮਿਟਦਾ।

ਇਸ ਵਾਸਤੇ ਆਪਾਂ ਨੂੰ ਵੀ ਚਾਹੀਦਾ ਹੈ ਕਿ ਅਸੀਂ ਵੀ ਉਸੇ ਗੁਰੂ-ਪ੍ਮੇਸ਼ਰ ਦੀ ਹੀ ਸ਼ਰਨ ਗ੍ਹਿਣ ਕਰੀਏ, ਸਿੱਖੀ ਦੀ ਕਲਾਸ ਅੰਦਰ ਦਾਖ਼ਲਾ ਲਈਏ, ਗੁਰਬਾਣੀ ਹਿਰਦੇ ਵਿਚ ਵਸਾਈਏ ਅਤੇ ਚਰਨਾਂ ਨਾਲ ਜੁੜ ਕੇ ਨਿਹਾਲ ਹੋਈਏ। ਕਿਉਂਕਿ ਜਿਹੜਾ ਵੀ ਸਿੱਖ ਸ਼ਰਧਾ-ਭਾਵਨਾ ਨਾਲ ਸਤਿਗੁਰਾਂ ਦੀ ਚਰਨ-ਸ਼ਰਨ ਵਿਚ ਇਕ ਵੀ ਕਦਮ ਚੱਲ ਕੇ ਜਾਂਦਾ ਹੈ, ਸਤਿਗੁਰੂ ਸੱਚੇ ਪਾਤਸ਼ਾਹ ਜੀ ਉਸਨੂੰ ਕਰੋੜਾਂ ਕਦਮ ਅੱਗੇ ਹੋ ਕੇ ਲੈਣ ਵਾਸਤੇ ਆਉਂਦੇ ਹਨ। ਯਥਾ :—

*'ਚਰਨ ਸਰਨਿ ਗੁਰ ਏਕ ਪੈਂਡਾ ਜਾਇ ਚਲ,*
*ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤ ਹੈ ॥*
*ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰ,*
*ਸਿਮਰਨ ਤਾਹਿ ਬਾਰੰਬਾਰ ਗੁਰ ਹੇਤ ਹੈ ॥*
*ਭਾਵਨੀ ਭਗਤਿ ਭਾਇ ਕਉਡੀ ਅਗ੍ਰਭਾਗ ਰਾਖੈ,*
*ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ ॥*
*ਸਤਿਗੁਰ ਦਇਆ ਨਿਧਿ ਮਹਿਮਾ ਅਗਾਧਿ ਬੋਧਿ,*
*ਨਮੋ ਨਮੋ ਨਮੋ ਨਮੋ ਨੇਤਿ ਨੇਤਿ ਨੇਤਿ ਹੈ ॥੧੧੧॥'*

[ਕਬਿਤ ਸਵੱਯੇ ਭਾਈ ਗੁਰਦਾਸ ਜੀ]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

# ੧੧. ਮਾਘ

**ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥**

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਖ਼ਾਲਸਾ ਜੀ! ਅੱਜ ਮਾਘ ਦੀ ਸੰਗਰਾਂਦ ਦਾ ਦਿਹਾੜਾ ਹੈ। ਅੱਜ ਦੇ ਦਿਨ ਸ੍ਰੀ ਮੁਕਤਸਰ ਸਾਹਿਬ ਵਿਖੇ ਬੜਾ ਭਾਰੀ ਮੇਲਾ ਮਨਾਇਆ ਜਾਂਦਾ ਹੈ। ਭਾਵੇਂ ਸਿੰਘ ਗਰਮੀਆਂ ਵਿਚ ਸ਼ਹੀਦ ਹੋਏ ਸਨ, ਪਰ ਪਾਣੀ ਦੀ ਘਾਟ ਕਰਕੇ ਗੁਰੂ ਰੂਪ ਖ਼ਾਲਸਾ ਨੇ ਮਾਘੀ ਦਾ ਮੇਲਾ ਮਨਾਉਣ ਲਈ ਮਾਘ ਦੀ ਸੰਗਰਾਂਦ ਦਾ ਦਿਨ ਨੀਯਤ ਕੀਤਾ ਹੈ।

ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਾਹਲੀ ਨਾਲ ਭਾਈ ਮਹਾਂ ਸਿੰਘ ਜੀ ਪਾਸ ਆਏ, ਜਿਥੇ ਜ਼ਖ਼ਮੀ ਹੋਏ ਪਏ ਸਨ ਪਰ ਪ੍ਰਾਣ ਚੱਲ ਰਹੇ ਸਨ। ਹਜ਼ੂਰ ਨੇ ਸੀਸ ਗੋਦੀ ਵਿਚ ਲੈ ਕੇ ਚਿਹਰਾ ਰੁਮਾਲ ਨਾਲ ਸਾਫ਼ ਕੀਤਾ, ਹਸਤ-ਕਮਲ ਲੱਗਣ ਨਾਲ ਚੇਤਨਤਾਈ ਆ ਗਈ। ਸਤਿਗੁਰੂ ਜੀ ਨੇ ਕਿਹਾ, "ਭਾਈ ਸਾਹਿਬ ਜੀ! ਚਾਰ ਜੁਗਾਂ ਦੀ ਲੰਬੀ ਉਮਰ ਕਰ ਦੇਈਏ ਜਾਂ ਬ੍ਰਹਮ ਲੋਕ ਦਾ ਰਾਜ ਦੇ ਦੇਈਏ?" ਪਰ ਧੰਨ ਭਾਈ ਮਹਾਂ ਸਿੰਘ ਜੀ, ਹੱਥ ਜੋੜ ਕੇ ਬੇਨਤੀ ਕੀਤੀ, "ਹਜ਼ੂਰ! ਜੇ ਪ੍ਰਸੰਨ ਹੋਏ ਹੋ ਤਾਂ ਬਿਦਾਵੇ ਦਾ ਕਾਗ਼ਜ਼ ਪਾੜ ਦੇਵੋ।" ਸਤਿਗੁਰਾਂ ਕਿਹਾ, "ਤੈਨੂੰ ਦੂਜਿਆਂ ਨਾਲ ਕੀ! ਤੂੰ ਆਪਣੀ ਮੁਕਤੀ ਕਰਾ ਲੈ।" ਪਰ ਭਾਈ ਸਾਹਿਬ ਨੇ ਬੇਨਤੀ ਕੀਤੀ, "ਮਹਾਰਾਜ! ਕਿਰਪਾ ਕਰਕੇ ਸਾਰਿਆਂ ਨੂੰ ਬਖ਼ਸ਼ ਲਓ!" ਤਾਂ ਸਤਿਗੁਰਾਂ ਨੇ ਪ੍ਰਸੰਨ ਹੋ ਕੇ ਬਿਦਾਵੇ ਦਾ ਕਾਗ਼ਜ਼ ਪਾੜ ਕੇ ਟੁੱਟੀ ਗੰਢ ਲਈ, ਛਾਤੀ ਨਾਲ ਲਾਇਆ ਤੇ ਕਿਹਾ, "ਤੂੰ ਧੰਨ ਹੈਂ ਭਾਈ ਮਹਾਂ ਸਿੰਘਾ! ਤੂੰ ਟੁੱਟੀ ਗੰਢਾ ਲਈ ਹੈ, ਮਾਝੇ ਦੇਸ਼ ਦੀ ਸਿੱਖੀ ਰੱਖ ਲਈ ਹੈ, ਇਥੋਂ ਦੇ ਸਿੱਖ ਬੜੇ ਯੋਧੇ ਹੋਇਆ ਕਰਨਗੇ।" ਫਿਰ ਭਾਈ ਮਹਾਂ ਸਿੰਘ ਜੀ ਹਜ਼ੂਰ ਦੇ ਦਰਸ਼ਨ ਕਰਦੇ-ਕਰਦੇ ਸਰੀਰ ਛੱਡ ਕੇ ਸਚਖੰਡ ਨੂੰ ਚਲੇ ਗਏ।*

ਮਾਤਾ ਭਾਗੋ ਜੀ ਨੂੰ ਬੇਅੰਤ ਫੱਟ ਲਗੇ ਸਨ ਪਰ ਸਤਿਗੁਰਾਂ ਦੀ ਕਿਰਪਾ ਭਰੀ ਦ੍ਰਿਸ਼ਟੀ ਪੈਣ ਨਾਲ ਸਭ ਪੀੜ ਹਟ ਗਈ, ਸਤਿਗੁਰਾਂ ਦੇ ਨਾਲ ਹੀ ਤੁਰ ਪਏ। ਮਾਤਾ ਜੀ ਵੈਰਾਗਵਾਨ

* ਇਹ ਸਾਰੀ ਸਾਖੀ ਵਿਸਥਾਰ ਸਹਿਤ ਲਾਓ ਜੀ।

ਸਨ, ਸਤਿਗੁਰਾਂ ਨੇ ਮਾਤਾ ਜੀ ਨੂੰ ਹੁਕਮ ਕੀਤਾ ਕਿ ਆਪ ਤੇੜ ਕਛਹਿਰਾ, ਸਿਰ ਤੇ ਦਸਤਾਰ, ਚੋਲਾ, ਚਾਦਰ ਜ਼ਰੂਰ ਪਹਿਨ ਕੇ ਰੱਖਿਆ ਕਰੋ। ਮਾਤਾ ਜੀ ਨੇ ਸਤਿ ਬਚਨ ਕਹਿ ਕੇ ਸਾਰੇ ਬਸਤਰ ਧਾਰਨ ਕੀਤੇ। ਬਹੁਤ ਸਮਾਂ ਬਿਦਰ ਵਿਚ ਪ੍ਰਚਾਰ ਕਰਦੇ ਰਹੇ। ਮਾਤਾ ਜੀ ਦਾ ਸਰੀਰ ਸਚਖੰਡ ਨਾਂਦੇੜ ਵਿਚ ਸ਼ਾਂਤ ਹੋਇਆ ਸੀ, ਜਿਥੇ ਹੁਣ ਮਾਤਾ ਭਾਗੋ ਜੀ ਦਾ ਬੁੰਗਾ ਹੈ।

ਜਿਥੇ ਇਹ ਸਾਰੇ ਸਿੰਘ ਸ਼ਹੀਦ ਹੋਏ ਸਨ, ਫਿਰ ਮਹਾਰਾਜ ਸਾਹਿਬ ਜੀ ਨੇ ਉਸ ਥਾਂ ਮੁਕਤੀ ਦਾ ਸਰੋਵਰ ਬਣਾਇਆ। ਜਿਸਨੂੰ 'ਸ੍ਰੀ ਮੁਕਤਸਰ ਸਾਹਿਬ' ਦਾ ਨਾਮ ਦੇ ਕੇ ਵਰ ਦਿੱਤਾ ਕਿ ਜੋ ਵੀ ਸ਼ਰਧਾ-ਭਾਵਨਾ ਨਾਲ ਸ੍ਰੀ ਜਪੁਜੀ ਸਾਹਿਬ ਦਾ ਪਾਠ ਕਰਕੇ ਇਸ ਸਰੋਵਰ ਵਿਚ ਇਸ਼ਨਾਨ ਕਰੇਗਾ, ਉਹ ਮੁਕਤ ਹੋਵੇਗਾ।

## ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥

ਮਾਘ ਦੁਆਰਾ ਕਥਨ ਕਰਦੇ ਹਨ, ਜਿਵੇਂ ਮਾਘ ਦੇ ਮਹੀਨੇ ਵਿਚ ਹਿੰਦੂ ਲੋਕ ਪ੍ਰਾਗ ਰਾਜ (ਤ੍ਰਿਬੇਣੀ) ਵਿਚ ਇਸ਼ਨਾਨ ਕਰਨ ਦਾ ਬਹੁਤਾ ਮਹਾਤਮ ਸਮਝਦੇ ਹਨ, ਤਿਵੇਂ ਸਾਧੂਆਂ ਨਾਲ ਮਿਲ ਕੇ ਜੋ ਪੁਰਸ਼ ਉਨ੍ਹਾਂ ਦੀ ਚਰਨ-ਧੂੜੀ ਵਿਚ ਇਸ਼ਨਾਨ ਕਰਦਾ ਹੈ, ਉਸਨੂੰ ਘਰ ਬੈਠਿਆਂ ਹੀ **ਮਜਨੁ** = ਪੁਰਬ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੋ ਜਾਂਦਾ ਹੈ। ਸਾਧੂ ਕਿਹੜੇ ਹਨ ? ਉੱਤਰ :—

੧. *'ਸਾਧ ਨਾਮ ਨਿਰਮਲ ਤਾ ਕੇ ਕਰਮ ॥'* [ਗਉੜੀ ਸੁਖਮਨੀ ਮਃ ੫, ਅੰਗ—੨੯੬]

੨. *'ਜਾਸੁ ਜਪਤ ਹਰਿ; ਹੋਵਹਿ ਸਾਧ ॥'* [ਗਉੜੀ ਮਹਲਾ ੫, ਅੰਗ—੨੩੬]

੩. *'ਗੁਰਮੁਖਿ ਸਾਧਿ ਅਸਾਧੁ ਸਾਧੁ ਵਖਾਣੀਐ।'*
[ਭਾਈ ਗੁਰਦਾਸ ਜੀ, ਵਾਰ-੧੯, ਪਉੜੀ-੧੫]

ਐਸੇ ਸਾਧਾਂ ਦੀ ਸੰਗਤ ਕੀਰਤਨ ਕਰਦੀ ਤੁਰੀ ਜਾਂਦੀ ਹੋਵੇ ਤੇ ਉਨ੍ਹਾਂ ਦੇ ਚਰਨਾਂ ਦੀ ਧੂੜੀ ਉੱਡ ਕੇ ਨੇਤ੍ਰਾਂ ਆਦਿਕ 'ਤੇ ਪਵੇ ਜਾਂ ਸਾਧਸੰਗਤ ਵਿਚ ਝਾੜੂ ਦੇਣ ਤੋਂ, ਦਰੀਆਂ ਅਤੇ ਤੱਪੜ ਆਦਿਕ ਝਾੜਨ ਤੋਂ ਧੂੜ ਉੱਡ ਕੇ ਸਰੀਰ 'ਤੇ ਪੈ ਜਾਵੇ ਤਾਂ ਜੀਵ ਨਿਰਮਲ ਹੋ ਜਾਂਦਾ ਹੈ। ਯਥਾ :—

੧. *'ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ ਸਭ ਦੁਰਮਤਿ ਮੈਲੁ ਗਵਾਈ ॥੧॥'*
[ਮਲਾਰੁ ਮਹਲਾ ੪, ਅੰਗ—੧੨੬੩]

੨. *'ਦੇਉ ਸੁਹਨੀ ਸਾਧ ਕੈ ਬੀਜਨੁ ਢੋਲਾਵਉ ॥੧॥'*
[ਬਿਲਾਵਲੁ ਮਹਲਾ ੫, ਅੰਗ—੮੧੩]

੩. *'ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥੨॥'*

[ਸਲੋਕ ਮਹਲਾ ੫, ਅੰਗ—੧੪੨੪-੨੫]

੪. *'ਤਪੜ ਝਾੜਿ ਵਿਛਾਇ ਧੂੜੀ ਨਾਇਆ ।'*

[ਭਾਈ ਗੁਰਦਾਸ ਜੀ, ਵਾਰ-੨੦, ਪਉੜੀ-੧੦]

੫. *'ਡਖਣਾ ॥ ਧੂੜੀ ਮਜਨੁ ਸਾਧ ਖੇ ਸਾਈ ਥੀਏ ਕ੍ਰਿਪਾਲ ॥*
*ਲਧੇ ਹਭੇ ਥੋਕੜੇ ਨਾਨਕ ਹਰਿ ਧਨੁ ਮਾਲ ॥੧॥'*

[ਸਿਰੀ ਰਾਗੁ ਮਹਲਾ ੫, ਅੰਗ—੮੦]

ਮਨ ਸਾਧਸੰਗਤ ਦੇ ਚਰਨਾਂ ਦੀ ਧੂੜੀ ਬਣੇ, ਨਿਮਰਤਾ ਸਹਿਤ ਹੋਵੇ।

ਫਿਰ ਸਾਧਸੰਗਤ ਵਿਚ ਮਿਲ ਕੇ ਕਰਨਾ ਕੀ ਹੈ ? ਉੱਤਰ :—

## ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ ॥

ਹੇ ਭਾਈ ! ਸਾਧੂਆਂ ਦੀ ਸੰਗਤ ਵਿਚ ਬੈਠ ਕੇ ਹਰੀ ਦਾ ਨਾਮ ਧਿਆਉਣਾ ਕਰ ਅਤੇ ਹਰੀ ਨਾਮ ਕੰਨਾਂ ਦੁਆਰੇ ਸੁਣਨਾ ਕਰ। ਯਥਾ :—

*'ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥੫॥'*

[ਸਿਰੀ ਰਾਗੁ ਮਹਲਾ ੧, ਅੰਗ—੭੨]

ਫਿਰ ਸਾਰਿਆਂ ਨੂੰ ਜਥਾ-ਸ਼ਕਤਿ ਦਾਨ ਦੇਣਾ ਕਰ।

ਭੁੱਖੇ ਨੂੰ ਅੰਨ ਅਤੇ ਨੰਗੇ ਨੂੰ ਬਸਤ੍ਰ ਦੇਵੇ। ਜਦੋਂ ਦਸਵੇਂ ਪਾਤਸ਼ਾਹ ਜੀ ਦਾ ਪਹਾੜੀਆਂ ਨਾਲ ਜੰਗ ਹੋ ਰਿਹਾ ਸੀ ਤਾਂ ਉਦੋਂ ਲੰਗਰ ਵਿਚੋਂ ਦੁਸ਼ਮਣ ਵੀ ਆ ਕੇ ਪ੍ਰਸ਼ਾਦਾ ਛਕ ਜਾਂਦੇ ਸਨ, ਪ੍ਰਸ਼ਾਦੇ ਦੇ ਮੌਕੇ ਕਿਸੇ ਨੂੰ ਨਹੀਂ ਸੀ ਮੋੜਦੇ। ਭਾਈ ਘਨੱਈਆ ਜੀ ਮੋਰਚਿਆਂ ਵਿਚ ਦੁਸ਼ਮਣਾਂ ਨੂੰ ਵੀ ਪਾਣੀ ਪਿਲਾਉਂਦੇ ਰਹੇ।*

## ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ ॥

ਤਾਂ ਜਨਮਾਂ-ਜਨਮਾਂਤਰਾਂ ਦੀ ਕਰਮਾਂ ਰੂਪ ਮੈਲ ਉੱਤਰ ਜਾਂਦੀ ਹੈ। ਯਥਾ :—

੧. *'ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥*
*ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ ॥'*

[ਸੋਰਠਿ ਕੀ ਵਾਰ, ਸਲੋਕੁ ਮਃ ੩, ਅੰਗ—੬੫੧]

---

* ਇਥੋਂ ਇਹ ਸਿਖਿਆ ਲੈਣੀ ਹੈ ਕਿ ਅੰਨ ਵਰਤਾਉਣ ਵੇਲੇ ਜਾਤ ਨਹੀਂ ਪਰਖਣੀ ਚਾਹੀਦੀ, ਹਰ ਇਕ ਨੂੰ ਅੰਨ ਦੇਣਾ ਜ਼ਰੂਰੀ ਹੈ।

੨. *'ਛਲੰ ਛਿਦ੍ਰੰ ਕੋਟਿ ਬਿਘਨੰ ਅਪਰਾਧੰ ਕਿਲਬਿਖ ਮਲੰ ॥'*

[ਸਲੋਕ ਸਹਸਕ੍ਰਿਤੀ ਮਹਲਾ ੫, ਅੰਗ—੧੩੫੭]

ਅਥਵਾ :—ਅਵਿਦਿਆ ਦੀ, ਰਾਗ-ਦ੍ਵੈਖ ਦੀ, ਜਨਮ ਦੇਣ ਵਾਲੇ ਸੰਚਤ ਕਰਮਾਂ ਦੀ ਮੈਲ ਉੱਤਰ ਜਾਂਦੀ ਹੈ ਅਤੇ ਮਨ ਵਿਚੋਂ ਜਾਤੀ ਦਾ, ਵਿਦਿਆ ਦਾ, ਧਨ ਆਦਿਕ ਦਾ **ਗੁਮਾਨੁ** = ਹੰਕਾਰ ਚਲਿਆ ਜਾਂਦਾ ਹੈ। ਦੇਹ ਦੀ ਹੰਗਤਾ ਨੂੰ ਵਿਸ਼ਟਾ ਦੀ ਟੋਕਰੀ ਚੁੱਕਣ ਦੀ ਤਰ੍ਹਾਂ ਜਾਣੇ, ਇਹ ਹੰਗਤਾ ਸਾਧਸੰਗਤ ਵਿਚ ਹੀ ਮਿਟਦੀ ਹੈ।

**ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ ॥**

ਸਾਧਸੰਗਤ ਵਿਚ ਮਿਲਣ ਕਰਕੇ ਕਾਮ, ਕ੍ਰੋਧ ਅਤੇ **ਮੋਹੀਐ** = ਮੋਹ ਵੀ ਨਹੀਂ ਰਹਿੰਦਾ, ਵਾ :—ਕਾਮ, ਕ੍ਰੋਧ ਆਦਿਕ ਕੋਈ ਦੁਸ਼ਮਣ ਵੀ ਨਹੀਂ ਮੋਂਹਦਾ ਅਤੇ ਲੋਭ ਰੂਪ **ਸੁਆਨੁ** = ਕੁੱਤਾ ਵੀ **ਬਿਨਸੈ** = ਬਿਨਸ (ਮਰ) ਜਾਂਦਾ ਹੈ।

**ਕਾਮ** :—ਕਾਮ ਯੋਧੇ ਨੇ ਕਈਆਂ ਰਿਖੀਆਂ, ਤਪੀਆਂ ਨੂੰ ਮਿੱਟੀ ਵਿਚ ਮਿਲਾ ਦਿੱਤਾ ਹੈ, ਦੇਵਤਿਆਂ ਨੂੰ ਵੀ ਕਲੰਕੀ ਕਰ ਦਿੱਤਾ ਹੈ। ਜਿਵੇਂ ਇਸ ਵਿਚ ਸ੍ਰਿੰਗੀ ਰਿਖੀ ਵਰਗੇ ਰੁੜ੍ਹ ਗਏ, ਨਾਰਦ ਵਰਗਿਆਂ ਨੂੰ ਬਾਂਦਰ ਦੇ ਮੂੰਹ ਲਵਾਉਣੇ ਪਏ, ਕੀਚਕ ਵਰਗੇ ਬਲੀ ਨਾਸ ਹੋ ਗਏ, ਇੰਦ੍ਰ ਨੂੰ ਹਜ਼ਾਰ ਭਗਾਂ ਦਾ ਸਰਾਪ ਮਿਲਿਆ, ਚੰਦ੍ਰਮਾਂ ਕਲੰਕੀ ਹੋਇਆ, ਬ੍ਰਹਮਾ ਨੇ ਚਾਰ ਮੂੰਹ ਲਵਾਏ, ਵਿਸ਼ਨੂੰ ਜੀ ਨੇ ਜਲੰਧਰ ਦੈਂਤ ਦੀ ਘਰ ਵਾਲੀ ਬ੍ਰਿੰਦਾ ਰਾਖਸ਼ਣੀ ਦਾ ਸਤ ਤੋੜਿਆ ਸੀ, ਪਤਾ ਲੱਗਣ ਤੋਂ ਬ੍ਰਿੰਦਾ ਰਾਖਸ਼ਣੀ ਨੇ ਸਰਾਪ ਦੇ ਦਿੱਤਾ, "ਜਾਹ ਤੂੰ ਗੰਡਕਾ ਨਦੀ ਦਾ ਪੱਥਰ ਬਣ*।" ਤਾਂ ਅੱਗੋਂ ਭਗਵਾਨ ਨੇ ਕਿਹਾ, "ਜੇ ਮੈਂ ਪੱਥਰ ਬਣਾਂ ਤਾਂ ਤੂੰ ਵੀ ਤੁਲਸੀ ਬਣ ਕੇ ਮੇਰੇ ਉੱਪਰ ਚੜ੍ਹਦੀ ਰਹੇਂਗੀ।"

**ਕ੍ਰੋਧ** :—ਜਿਸਨੇ ਬੜੇ-ਬੜੇ ਰਿਖੀਆਂ ਵਿਚ ਵੱਸ ਕੇ ਸਰਾਪ ਦਿਵਾਏ। ਦੁਰਬਾਸ਼ਾ ਰਿਖੀ ਨੇ ਸਰਾਪ ਦੇ ਕੇ ਯਾਦਵਾਂ ਨੂੰ ਨਾਸ ਕੀਤਾ, ਜਦੋਂ ਅੰਬਰੀਕ ਨੂੰ ਸਰਾਪ ਦੇਣ ਲੱਗਾ ਤਾਂ ਕ੍ਰਿਸ਼ਨ ਜੀ ਦਾ ਸੁਦਰਸ਼ਨ ਚੱਕਰ ਪਿੱਛੇ ਲੱਗਾ, ਕਿਸੇ ਨੇ ਰੱਖਿਆ ਨਾ ਕੀਤੀ, ਫਿਰ—

*'ਆਇ ਪਇਆ ਸਰਣਾਗਤੀ ਮਾਰੀਦਾ ਅੰਬਰੀਕਿ ਛੁਡਾਇਆ ।'*

[ਭਾਈ ਗੁਰਦਾਸ ਜੀ, ਵਾਰ-੧੦, ਪਉੜੀ-

ਫਿਰ ਇਸੇ ਕ੍ਰੋਧ ਦੇ ਵਸੀਕਾਰ ਹੋ ਕੇ ਸੌ ਗੁਨਾਹ ਕਰਨ ਤੋਂ ਦੁਰਬਾਸ਼ਾ ਨੇ ਆਪਣੀ ਇਸਤ੍ਰੀ ਸਰਾਪ ਦੇ ਕੇ ਭਸਮ ਕਰ ਦਿੱਤੀ ਸੀ। ਇਸੇ ਹੀ ਕ੍ਰੋਧ ਦੇ ਵੱਸ ਹੋ ਕੇ ਪਰਸਰਾ

---

* ਜਿਸ ਪੱਥਰ ਨੂੰ ਹੁਣ ਹਿੰਦੂ ਲੋਕ ਠਾਕੁਰ ਕਰਕੇ ਪੂਜਦੇ ਹਨ।

ਨੇ ਇੱਕੀ ਵਾਰ ਛਤ੍ਰੀ ਰਾਜੇ ਮਾਰ ਕੇ ਉਨ੍ਹਾਂ ਦੇ ਲਹੂ ਦੇ ਕੁੰਡਾਂ ਵਿਚ ਇਸ਼ਨਾਨ ਕੀਤਾ ਸੀ। ਬਿਆਸ ਰਿਖੀ ਨੇ ਗਣੇਸ਼ ਜੀ ਦੇ ਬਾਰ-ਬਾਰ ਪੁੱਛਣ ਤੋਂ ਕ੍ਰੋਧ ਕਰਕੇ ਕਿਹਾ ਸੀ, ਜਿਹੜਾ ਇਥੇ ਮਰੇਗਾ, ਉਹ ਗਧਾ ਬਣੇਗਾ।*

**ਮੋਹ :**—ਬੜੇ ਭਾਰੀ ਪਰਿਵਾਰ ਦੇ ਮੋਹ ਵਿਚ ਫਸੇ ਹੋਏ ਇਕ ਬੁੱਢੇ ਨੂੰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਤਾਰਨ ਗਏ ਸਨ ਤਾਂ ਜਾ ਕੇ ਉਸਨੂੰ ਕਿਹਾ, "ਭਾਈ! ਤੈਨੂੰ ਮੁਕਤ ਕਰ ਦੇਈਏ ?" ਬੁੱਢੇ ਨੇ ਉੱਤਰ ਦਿੱਤਾ, "ਜੀ! ਮੈਂ ਨਹੀਂ ਮੁਕਤ ਹੋਣਾ, ਮੈਂ ਹੀ ਤਾਂ ਘਰ ਦੀ ਰਾਖੀ ਕਰਦਾ ਹਾਂ।" ਫਿਰ ਮੋਹ ਕਰਕੇ ਉਸੇ ਘਰ ਵਿਚ ਮਰ-ਮਰ ਕੇ ਬਲਦ ਬਣਿਆ, ਕੁੱਤਾ ਬਣਿਆ, ਸੱਪ ਬਣਿਆ ਤੇ ਕੀੜਾ ਬਣਿਆ ਸੀ। ਫਿਰ ਸਤਿਗੁਰਾਂ ਨੇ ਕੀੜਾ ਬਣੇ ਹੋਏ ਨੂੰ ਮੁਕਤ ਕੀਤਾ ਸੀ।†

ਇਸੇ ਮੋਹ ਦੇ ਵੱਸ ਹੋ ਕੇ ਵਸ਼ਿਸ਼ਟ ਜੀ ਪੁੱਤਰਾਂ ਦੀ ਮੌਤ ਸੁਣ ਕੇ ਗਲ ਵਿਚ ਫਾਹੀ ਪਾ ਕੇ ਪਹਿਲਾਂ ਬਿਆਸ ਦਰਿਆ ਵਿਚ ਡੁੱਬ ਕੇ ਮਰਨ ਲੱਗੇ, ਤਾਂ ਫਾਹੀ ਟੁੱਟ ਗਈ। ਫਿਰ ਸਤਲੁਜ ਦਰਿਆ ਵਿਚ ਛਾਲ ਮਾਰੀ, ਤਾਂ ਦਰਿਆ ਦਾ ਪਾਣੀ ਸੌ ਹਿੱਸਿਆਂ ਵਿਚ ਵੰਡਿਆ ਗਿਆ, ਜਿਸ ਕਰਕੇ ਪਾਣੀ ਗਿੱਟੇ-ਗਿੱਟੇ ਹੋ ਗਿਆ, ਡੁੱਬ ਨਹੀਂ ਸਕੇ ਸਨ। ਫਿਰ ਸ੍ਰੀ ਕੇਸਗੜ੍ਹ ਸਾਹਿਬ ਵਾਲੀ ਪਹਾੜੀ ਨਾਲ ਜਦ ਟੱਕਰ ਮਾਰ ਕੇ ਮਰਨ ਲੱਗੇ ਤਾਂ ਅਕਾਸ਼ ਬਾਣੀ ਹੋਈ, "ਹੇ ਰਿਖੀ! ਗਰਭ ਵਾਲੇ ਪੁੱਤਰ ਤੋਂ ਤੇਰੀ ਕੁਲ ਚਲੇਗੀ, ਤੂੰ ਮਰ ਨਾ।"

ਜਿਸ ਮੋਹ ਦੇ ਵੱਸ ਹੋ ਕੇ ਇਬਰਾਹੀਮ ਨੇ ਆਪਣੇ ਪੁੱਤਰ ਦੀ ਕੁਰਬਾਨੀ ਦੇਣ ਤੋਂ ਅੱਖਾਂ 'ਤੇ ਪੱਟੀ ਬੰਨ੍ਹਾ ਲਈ ਸੀ, ਫਿਰ ਵੀ ਪੁੱਤਰ ਦੀ ਕੁਰਬਾਨੀ ਨਾ ਦੇ ਸਕਿਆ, ਬੱਕਰੇ ਦੀ ਹੀ ਦਿੱਤੀ।

## ਸਾਖੀ : ਰਿਖੀ ਅਤੇ ਹਰਨ ਦੀ

ਇਕ ਰਿਖੀ ਜੰਗਲ ਵਿਚ ਤਪ ਕਰਦਾ ਸੀ। ਇਕ ਦਿਨ ਕੋਈ ਹਰਨ ਸ਼ਿਕਾਰੀਆਂ ਨੇ ਫੱਟੜ ਕਰ ਦਿੱਤਾ, ਉਹ ਹਰਨ ਰਿਖੀ ਪਾਸ ਆ ਗਿਆ, ਰਿਖੀ ਨੇ ਫੜ ਕੇ ਬਚਾ ਲਿਆ। ਬੜੇ ਨਾਲ ਪਾਲਣ-ਪੋਸਣ ਲੱਗ ਪਿਆ, ਜਿਸ ਕਰਕੇ ਮੋਹ ਪੈ ਗਿਆ। ਇਕ ਦਿਨ ਰਿਖੀ ਦੀ ਸਮਾਧੀ ਲੱਗ ਗਈ, ਹਰਨ ਘਾਹ ਚਰਦਾ-ਚਰਦਾ ਦੂਰ ਜੰਗਲ ਵਿਚ ਨਿਕਲ ਗਿਆ, ਸ਼ਿਕਾਰੀਆਂ ਨੇ ਮਾਰ ਲਿਆ। ਜਦ ਰਿਖੀ ਦੀ ਸਮਾਧੀ ਖੁੱਲ੍ਹੀ ਤਾਂ ਕੀ ਵੇਖਿਆ ਕਿ ਸ਼ਿਕਾਰੀ

---

* ਅੱਜ ਉਹ ਜਗ੍ਹਾ ਮਗਹਰ ਧਰਤੀ ਦੇ ਨਾਮ ਨਾਲ ਪ੍ਰਸਿੱਧ ਹੈ।
† ਵਿਸਥਾਰ ਸਹਿਤ ਇਹ ਸਾਖੀ ਇਸ ਪੋਥੀ ਦੇ ੨੯੬ ਪੰਨੇ ਤੋਂ ਪੜ੍ਹੋ ਜੀ।

ਉਹੀ ਹਰਨ ਮਾਰ ਕੇ ਚੁੱਕੀ ਜਾਂਦੇ ਹਨ। ਮੋਹ ਕਰਕੇ ਐਸਾ ਹੌਕਾ ਲਿਆ ਕਿ ਪ੍ਰਾਣ ਹੀ ਤਿਆਗ ਦਿੱਤੇ, ਜਿਸ ਕਰਕੇ ਰਿਖੀ ਮਰ ਕੇ ਹਰਨ ਦੀ ਜੂਨ ਵਿਚ ਪਿਆ ਸੀ, ਜੜ੍ਹ ਭਰਤ ਹੋ ਕੇ ਫਿਰ ਜਨਮਿਆ ਸੀ।

**ਲੋਭ** :—ਜਿਸ ਲੋਭ ਦੇ ਵੱਸ ਹੋ ਕੇ ਵਿਸ਼ਵਾਮਿਤ੍ਰ ਸੂਰ ਬਣਿਆ ਸੀ ਅਤੇ ਹਰੀਚੰਦ ਰਾਜੇ ਨੂੰ ਚੰਡਾਲਾਂ ਦੇ ਘਰ ਵੇਚ ਦਿੱਤਾ ਸੀ।

ਜਿਵੇਂ ਲੋਭੀ ਪੰਡਿਤ ਨੇ ਰਾਜ ਕੰਨਿਆਂ ਨੂੰ ਸੰਦੂਕ ਵਿਚ ਪੁਆ ਕੇ ਦਰਿਆ ਵਿਚ ਰੁੜ੍ਹਾਇਆ ਸੀ, ਫਿਰ ਉਸ ਪੰਡਿਤ ਨੂੰ ਰਿੱਛ ਨੇ ਖਾ ਲਿਆ ਸੀ। ਯਥਾ :—

*'ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ ॥'*

[ਨਟ ਮਹਲਾ ੪, ਅੰਗ—੯੮...

ਲੋਭੀ ਪੁਰਸ਼ ਦੀ ਹਾਲਤ ਹਲਕੇ ਕੁੱਤੇ ਵਰਗੀ ਹੁੰਦੀ ਹੈ। ਜਿਸ ਤਰ੍ਹਾਂ ਹਲਕਾ ਕੁੱਤਾ ਆਪਣਾ ਤੇ ਪਰਾਇਆ ਨਹੀਂ ਪਛਾਣਦਾ, ਸਭ ਨੂੰ ਕੱਟਦਾ ਹੈ, ਪੂਛ ਸਿੱਧੀ ਹੁੰਦੀ ਹੈ, ਮੂੰਹ ਵਿਚੋਂ ਝੱਗ ਜਾਂਦੀ ਹੈ ਅਤੇ ਪਾਣੀ ਤੋਂ ਬਹੁਤ ਡਰਦਾ ਹੈ। ਇਸੇ ਤਰ੍ਹਾਂ ਹੀ ਲੋਭੀ ਆਦਮੀ ਹਰ ਇਕ ਅੱਗੇ ਹੱਥ ਅੱਡੀ ਰੱਖਦਾ ਹੈ, ਮੰਗਦਾ ਹੋਇਆ ਸ਼ਰਮ ਨਹੀਂ ਕਰਦਾ। ਮੂੰਹ ਵਿਚੋਂ ਨਿੰਦਿਆ ਰੂਪ ਝੱਗ ਹਰ ਵਕਤ ਜਾਂਦੀ ਰਹਿੰਦੀ ਹੈ। ਸਾਧਸੰਗਤ ਤੋਂ ਡਰਦਾ ਰਹਿੰਦਾ ਹੈ ਜਿਸ ਵਿਚ ਨਾਮ ਰੂਪ ਜਲ ਦਾ ਪ੍ਰਵਾਹ ਚਲਦਾ ਹੈ। ਤ੍ਰਿਸ਼ਨਾਂ ਕਰਕੇ ਦਸੋ ਦਿਸ਼ਾਂ ਵਿਚ ਦੌੜਿਆ ਫਿਰਦਾ ਹੈ, ਪਰ ਤ੍ਰਿਸ਼ਨਾ ਫਿਰ ਵੀ ਨਹੀਂ ਮਿਟਦੀ।

## ਸਾਖੀ : ਪੰਜ ਸਵਾਲ ਕਰਨ ਵਾਲੇ ਲੋਭੀ ਪੰਡਿਤ ਦੀ

ਇਕ ਰਾਜੇ ਦੀ ਰਾਜ ਸਭਾ ਵਿਚ ਪੰਡਿਤ ਕਥਾ ਕਰਦਾ ਹੁੰਦਾ ਸੀ। ਇਕ ਹੋਰ ਪੰਡਿਤ ਸੀ, ਜੋ ਈਰਖਾ ਕਰਕੇ ਰਾਜ ਪੰਡਿਤ ਨੂੰ ਕਢਾਉਣਾ ਚਾਹੁੰਦਾ ਸੀ। ਉਸ ਪੰਡਿਤ ਨੇ ਰਾਜੇ ਨੂੰ ਕਿਹਾ, "ਹੇ ਰਾਜਨ! ਜੋ ਪੰਡਿਤ ਤੁਹਾਡੀ ਰਾਜ ਸਭਾ ਵਿਚ ਕਥਾ ਕਰਦਾ ਹੈ, ਉਸ ਪਾਸੋਂ ਇਹ ਪੰਜ ਪ੍ਰਸ਼ਨ ਪੁੱਛੋ :—

੧. ਇਥੇ ਕਿਹੜਾ ਦੁਖੀ ਹੈ ਤੇ ਅੱਗੇ ਪ੍ਰਲੋਕ ਵਿਚ ਕਿਹੜਾ ਦੁਖੀ ਹੋਵੇਗਾ?

੨. ਇਥੇ ਕਿਹੜਾ ਸੁਖੀ ਹੈ ਤੇ ਅੱਗੇ ਕਿਹੜਾ ਦੁਖੀ ਹੋਵੇਗਾ ?

੩. ਇਥੇ ਕਿਹੜਾ ਦੁਖੀ ਹੈ ਤੇ ਅੱਗੇ ਕਿਹੜਾ ਸੁਖੀ ਹੋਵੇਗਾ ?

੪. ਇਥੇ ਕਿਹੜਾ ਸੁਖੀ ਹੈ ਤੇ ਅੱਗੇ ਕਿਹੜਾ ਸੁਖੀ ਹੋਵੇਗਾ ?

੫. ਪਾਪ ਦਾ ਬਾਪ ਕੌਣ ਹੈ ?

ਰਾਜੇ ਨੇ ਈਰਖਾਲੂ ਪੰਡਿਤ ਦੀ ਗੱਲ ਮੰਨ ਕੇ, ਰਾਜ ਪੰਡਿਤ ਪਾਸੋਂ ਇਹ ਪੰਜੇ ਪ੍ਰਸ਼ਨ ਛੇ। ਰਾਜ ਪੰਡਿਤ ਨੇ ਸੋਚਿਆ ਕਿ ਕਿਸੇ ਨੇ ਈਰਖਾ ਕੀਤੀ ਹੋਣੀ ਹੈ, ਗੁਜ਼ਾਰਾ ਚੰਗਾ ਲਦਾ ਸੀ, ਹੁਣ ਮੈਨੂੰ ਇਹਨਾਂ ਪ੍ਰਸ਼ਨਾਂ ਦਾ ਉੱਤਰ ਨਹੀਂ ਆਉਣਾ, ਜਿਸ ਕਰਕੇ ਰਾਜੇ ਮੇਰੀ ਛੁੱਟੀ ਕਰ ਦੇਣੀ ਹੈ। ਇਸ ਤਰ੍ਹਾਂ ਸੋਚ ਕੇ ਰਾਜ ਪੰਡਿਤ ਨੇ ਰਾਜੇ ਪਾਸੋਂ ਅੱਠਾਂ ਨਾਂ ਦੀ ਮੋਹਲਤ ਮੰਗ ਲਈ।

ਹਰ ਵਕਤ ਉਦਾਸ ਹੀ ਰਹਿੰਦਾ ਹੈ, ਰੰਗ ਪੀਲਾ ਪੈ ਗਿਆ, ਉੱਤਰ ਕੋਈ ਫੁਰਦਾ ਹੀਂ ਹੈ, ਖਾਣਾ-ਪੀਣਾ ਵੀ ਛੁੱਟ ਗਿਆ। ਰਾਜ ਪੰਡਿਤ ਦੀ ਲੜਕੀ ਨੇ ਪਿਤਾ ਦੀ ਐਸੀ ਲਤ ਵੇਖ ਕੇ ਉਦਾਸੀ ਦਾ ਕਾਰਨ ਪੁੱਛਿਆ, ਤਾਂ ਪੰਡਿਤ ਨੇ ਸਭ ਕੁਝ ਦੱਸ ਦਿੱਤਾ। ੜਕੀ ਸਿਆਣੀ ਸੀ, ਹੌਸਲਾ ਦਿੱਤਾ ਕਿ ਇਹ ਗੱਲ ਤਾਂ ਕੁਝ ਨਹੀਂ, ਰਾਜੇ ਦੀ ਸਭਾ ਚ ਮੈਂ ਉੱਤਰ ਦੇਵਾਂਗੀ। ਇਹ ਸੁਣ ਕੇ ਪੰਡਿਤ ਨੂੰ ਕੁਝ ਕੁ ਧੀਰਜ ਹੋਈ।

ਲੜਕੀ ਨੇ ਸੋਚ ਕੇ ਇਕ ਸਕੀਮ ਬਣਾਈ—ਇਕ ਗ਼ਰੀਬ ਲੱਕੜਹਾਰਾ ਤਿਆਰ ਕੀਤਾ, ਜੀ ਵੇਸਵਾ, ਤੀਜੇ ਇਕ ਮਹਾਂਪੁਰਖ ਨੂੰ ਬੇਨਤੀ ਕੀਤੀ ਕਿ ਮਹਾਰਾਜ ਜੀ ! ਫਲਾਣੇ ਦਿਨ ਨੀ ਰਾਜੇ ਦੀ ਸਭਾ ਵਿਚ ਮੇਰੀ ਬੇਨਤੀ ਮੰਨ ਕੇ ਦਰਸ਼ਨ ਦੇਣੇ, ਚੌਥਾ ਸ਼ਾਹੂਕਾਰ ਤਿਆਰ ਤਾ। ਜਦੋਂ ਮੋਹਲਤ ਪੂਰੀ ਹੋ ਗਈ ਤਾਂ ਰਾਜ ਪੰਡਿਤ ਦੀ ਲੜਕੀ ਆਪਣੇ ਪਿਤਾ ਨਾਲ ਦਰਬਾਰ ਨੂੰ ਚੱਲ ਪਈ। ਜਿਸ ਪੰਡਿਤ ਨੇ ਪੰਜ ਪ੍ਰਸ਼ਨਾਂ ਦਾ ਉੱਤਰ ਰਾਜੇ ਪਾਸੋਂ ਮੰਗਿਆ ਉਸਨੂੰ ੫੦੦ ਰੁਪਏ ਦਾ ਲਾਲਚ ਦੇ ਕੇ ਇਕ ਮਰਿਆ ਹੋਇਆ ਕਤੂਰਾ, ਚਿੱਟੇ ਕੱਪੜੇ ਲਪੇਟ ਕੇ, ਕੱਛ ਵਿਚ ਚੁਕਾ ਦਿੱਤਾ। ਪਰ ਪੰਡਿਤ ਨੂੰ ਪਤਾ ਨਾ ਲੱਗਣ ਦਿੱਤਾ ਕਿ ਕੱਪੜੇ ਵਿਚ ਕੀ ਹੈ, ਪੰਡਿਤ ਨੇ ਵੀ ਪੰਜ ਸੌ ਰੁਪਏ ਦੇ ਲੋਭ ਕਰਕੇ ਪੁੱਛਿਆ ਹੀ ਕਿ ਇਸ ਵਿਚ ਕੀ ਹੈ ?

ਜਦੋਂ ਲੜਕੀ ਇਹਨਾਂ ਪੰਜਾਂ (ਗ਼ਰੀਬ ਲੱਕੜਹਾਰਾ, ਵੇਸਵਾ, ਸੰਤ, ਸ਼ਾਹੂਕਾਰ ਤੇ ਤ) ਸਮੇਤ ਪਿਤਾ ਨੂੰ ਨਾਲ ਲੈ ਕੇ, ਰਾਜੇ ਦੀ ਰਾਜ ਸਭਾ ਵਿਚ ਪਹੁੰਚੀ ਤਾਂ ਰਾਜੇ ਸ਼ਨ ਪੁੱਛੇ :—

ਇਥੇ ਕਿਹੜਾ ਦੁਖੀ ਹੈ ਅਤੇ ਅੱਗੇ ਪ੍ਰਲੋਕ ਵਿਚ ਕੌਣ ਦੁਖੀ ਹੋਵੇਗਾ ?

ਤਾਂ ਲੜਕੀ ਨੇ ਰਾਜੇ ਅੱਗੇ ਲੱਕੜਹਾਰਾ ਖੜ੍ਹਾ ਕਰ ਦਿੱਤਾ, ਸਮਝਾਇਆ ਕਿ ਇਹ ਗ਼ਰੀਬ ਇਥੇ ਵੀ ਦੁਖੀ ਹੈ ਅਤੇ ਪ੍ਰਲੋਕ ਵਿਚ ਵੀ ਦੁਖੀ ਹੋਵੇਗਾ, ਕਿਉਂਕਿ ਨ ਤੇ ਨਾਮ-ਸਿਮਰਨ ਨਹੀਂ ਕਰਦਾ।

ਇਥੇ ਕਿਹੜਾ ਸੁਖੀ ਹੈ ਅਤੇ ਅੱਗੇ ਕਿਹੜਾ ਦੁਖੀ ਹੋਵੇਗਾ?

ਤਾਂ ਲੜਕੀ ਨੇ ਉੱਤਰ ਦੇਣ ਲਈ ਵੇਸਵਾ ਅੱਗੇ ਖੜ੍ਹੀ ਕਰ ਦਿੱਤੀ ਤੇ ਦੱਸਿਆ, "ਇਹ ਇਥੇ ਵਿਕਾਰ ਭੋਗਦੀ ਹੈ, ਇਸ ਲਈ ਸੁਖੀ ਹੈ, ਪਰ ਜਦੋਂ ਪ੍ਰਲੋਕ ਵਿਚ ਜਾ ਕੇ ਇਸ ਪਾਪ ਕਰਕੇ ਨਰਕਾਂ ਵਿਚ ਪਵੇਗੀ ਤਾਂ ਦੁਖੀ ਹੋਵੇਗੀ।" ਯਥਾ :—

੧. *'ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ ॥*
*ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ ॥'*

[ਆਸਾ ਮਹਲਾ ੫, ਅੰਗ—੪੦੩

੨. *'ਗੁਪਤੁ ਕਰਤਾ ਸੰਗਿ ਸੋ ਪ੍ਰਭੁ ਡਹਕਾਵਏ ਮਨੁਖਾਇ ॥*
*ਬਿਸਾਰਿ ਹਰਿ ਜੀਉ ਬਿਖੈ ਭੋਗਹਿ ਤਪਤ ਥੰਮ ਗਲਿ ਲਾਇ ॥੧॥*
*ਰੇ ਨਰ ਕਾਇ ਪਰਗ੍ਰਿਹਿ ਜਾਇ ॥*
*ਕੁਚਲ ਕਠੋਰ ਕਾਮਿ ਗਰਧਭ ਤੁਮ ਨਹੀ ਸੁਣਿਓ ਧਰਮਰਾਇ ॥੧॥ਰਹਾਉ॥*
*ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ ਸਿਰਾਇ ॥*
*ਮਹਾ ਸਾਗਰੁ ਸਮੁਦੁ ਲੰਘਨਾ ਪਾਰਿ ਨ ਪਰਨਾ ਜਾਇ ॥੨॥'*

[ਮਾਰੂ ਮਹਲਾ ੫, ਅੰਗ—੧੦੦੧

ਇਥੇ ਕਿਹੜਾ ਦੁਖੀ ਹੈ ਅਤੇ ਅੱਗੇ ਕੌਣ ਸੁਖੀ ਰਹੇਗਾ?

ਤਾਂ ਲੜਕੀ ਨੇ ਮਹਾਂਪੁਰਖਾਂ ਵੱਲ ਇਸ਼ਾਰਾ ਕਰਕੇ ਉੱਤਰ ਦਿੱਤਾ, "ਹੇ ਰਾਜਨ! ਐ ਸੰਤ-ਮਹਾਤਮਾ ਆਪਣੇ ਸਰੀਰ ਨੂੰ ਕਸ਼ਟ ਅਤੇ ਦੁਖ ਦੇ ਕੇ ਇਥੇ ਤਪੱਸਿਆ ਕਰਦੇ ਹ ਪਰ ਅੱਗੇ ਪ੍ਰਲੋਕ ਵਿਚ ਇਹਨਾਂ ਨੂੰ ਸੁਖ ਮਿਲੇਗਾ। ਯਥਾ :—

*'ਦੁਖੁ ਦਾਰੂ ਸੁਖੁ ਰੋਗੁ ਭਇਆ..... ॥'* [ਆਸਾ ਦੀ ਵਾਰ ਮਹਲਾ ੧, ਅੰਗ—੪੬੯

ਇਥੇ ਕਿਹੜਾ ਸੁਖੀ ਹੈ ਅਤੇ ਅੱਗੇ ਵੀ ਕਿਸਨੂੰ ਸੁਖ ਮਿਲੇਗਾ?

ਤਾਂ ਲੜਕੀ ਨੇ ਉੱਤਰ ਦਿੱਤਾ, "ਇਸ ਸ਼ਾਹੂਕਾਰ ਕੋਲ ਬਹੁਤਾ ਧਨ ਹੋਣ ਕਰਕੇ, ਵੀ ਸੁਖੀ ਹੈ ਅਤੇ ਧਨ ਕਰਕੇ ਬਹੁਤਾ ਪੁੰਨ-ਦਾਨ ਵੀ ਕਰਦਾ ਹੈ, ਜਿਸ ਕਰਕੇ ਅੱਗੇ ਸੁਖੀ ਰਹੇਗਾ।"

ਪਾਪ ਦਾ ਬਾਪ ਕੌਣ ਹੈ?

ਇਸ ਪ੍ਰਸ਼ਨ ਦਾ ਉੱਤਰ ਦੇਣ ਵਾਸਤੇ ਲੜਕੀ ਨੇ ਕਿਹਾ, "ਪੰਡਿਤ ਜੀ! ਆਪ ਕੱਛ ਵਿਚੋਂ ਮੋਇਆ ਹੋਇਆ ਕਤੂਰਾ ਕੱਢ ਦਿਉ, ਜਿਹੜਾ ਤੁਸੀਂ ੫੦੦ ਰੁਪਏ ਦੇ ਲਾ

ਵਿਚ ਆ ਕੇ ਬਿਨਾਂ ਦੇਖੇ ਹੀ ਚੁੱਕ ਲਿਆ ਸੀ। ਇਹ ਲੋਭ ਹੀ ਪਾਪਾਂ ਦਾ ਪਿਤਾ ਹੈ। ਯਥਾ :—

੧. *'ਜਿਉ ਕੂਕਰੁ ਹਰਕਾਇਆ ਧਾਵੈ ਦਹਦਿਸ ਜਾਇ ॥*
*ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥'*

[ਸਿਰੀ ਰਾਗੁ ਮਹਲਾ ੫, ਅੰਗ—੫੦]

੨. *'ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ ॥*
*ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥੧੫੫॥'*

[ਸਲੋਕ ਕਬੀਰ, ਅੰਗ—੧੩੭੨]

ਸੋ, ਵਿਕਾਰ ਐਸੇ ਪ੍ਰਬਲ ਹਨ, ਪਰ ਸਤਸੰਗਤਿ ਵਿਚ ਮਿਲਣ ਕਰਕੇ ਵੱਸ ਵਿਚ ਆ ਜਾਂਦੇ ਹਨ।

## ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥

ਸੱਚਾ ਮਾਰਗ ਕਿਹੜਾ ਹੈ ? ਉੱਤਰ :—ਭਾਉ ਭਗਤੀ ਦਾ ਰਸਤਾ। ਯਥਾ :—

੧. *'ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥*
*ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ ॥੪॥'*

[ਸਵਈਏ ਮਹਲੇ ਚਉਥੇ ਕੇ, ਕੀਰਤਿ ਭੱਟ, ਅੰਗ—੧੪੦੬]

੨. *'ਗੁਰਮੁਖਿ ਸਚਾ ਪੰਥੁ ਹੈ ਸਿਖੁ ਸਹਜ ਘਰਿ ਜਾਇ ਖਲੋਵੈ।'*

[ਭਾਈ ਗੁਰਦਾਸ ਜੀ, ਵਾਰ-੨੮, ਪਉੜੀ-੯]

ਇਸ ਰਸਤੇ ਤੋਂ ਬਿਨਾਂ ਤਾਂ ਸਾਰੇ :—

*'ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ ॥*
*ਨਾਨਕ ਹਰਿ ਬਿਸਰਾਇਕੈ ਪਉਦੇ ਨਰਕ ਅੰਧ੍ਯਾਰ ॥੧੯॥'*

[ਸਲੋਕ ਮਹਲਾ ੫, ਅੰਗ—੧੪੨੫]

ਜਿਹੜੇ ਮਹਾਂਪੁਰਖ ਇਸ ਭਾਉ ਭਗਤੀ ਦੇ ਸੱਚੇ ਰਸਤੇ ਉੱਪਰ ਚੱਲਦੇ ਹਨ, ਸੰਸਾਰ ਉਨ੍ਹਾਂ ਦੀ ਉਸਤਤੀ ਕਰਦਾ ਹੈ, ਵਡਿਆਈ ਕਰਦਾ ਹੈ, ਜਲੂਸ ਕੱਢਦਾ ਹੈ। ਬਸਤਰ ਭੇਟ ਕਰਕੇ, ਫੁੱਲਾਂ ਦੀ ਵਰਖਾ ਕਰਕੇ ਥਾਂ-ਥਾਂ 'ਤੇ ਲੋਕ ਸਤਿਕਾਰ ਕਰਦੇ ਹਨ। ਭਾਵੇਂ ਮਹਾਂਪੁਰਖ ਇਉਂ ਹੀ ਸਮਝਦੇ ਹਨ ਕਿ ਸਾਨੂੰ ਕੋਈ ਨਹੀਂ ਜਾਣਦਾ, ਇਹ ਤਾਂ ਸਾਰੀ ਨਾਮ ਦੀ ਹੀ ਵਡਿਆਈ ਹੈ। ਯਥਾ :—

*'ਨਾਉ ਪੂਜੀਐ ਨਾਉ ਮੰਨੀਐ ਅਖੰਡੁ ਸਦਾ ਸਚੁ ਸੋਇ ॥੩॥'*

[ਸਿਰੀ ਰਾਗੁ ਮਹਲਾ ੧, ਅੰਗ—੧੭]

## ਸਾਖੀ : ਨਾਮੈ ਕੀ ਵਡਿਆਈ ॥

ਸੰਤ, ਮਹਾਂਪੁਰਖ, ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂਵਾਲੇ ਕਲਕੱਤੇ ਭਾਵੇਂ ਪਹਿਲਾਂ ਕਈ ਵਾਰ ਕਥਾ-ਪ੍ਰਚਾਰ ਕਰ ਆਏ ਸਨ, ਪਰ ਇਕ ਵਾਰ ਜਥੇ ਸਮੇਤ ਕਲਕੱਤੇ ਸਟੇਸ਼ਨ ਉੱਪਰ ਉੱਤਰੇ, ਤਾਂ ਸੰਗਤਾਂ ਬਹੁਤ ਸਾਰੀਆਂ ਗੱਡੀਆਂ ਨਾਲ ਲੈ ਕੇ ਸੰਤਾਂ ਦਾ ਸਤਿਕਾਰ ਕਰਨ ਵਾਸਤੇ ਅੱਗੋਂ ਲੈਣ ਆਈਆਂ। ਸੰਗਤਾਂ ਨੇ ਉਤਸ਼ਾਹ ਕਰਕੇ ਇਤਨੀਆਂ ਗੱਡੀਆਂ ਲਿਆਂਦੀਆਂ ਕਿ ਇਕ-ਇਕ ਸਿੰਘ, ਵੱਖੋ-ਵੱਖਰੀ ਗੱਡੀ ਵਿਚ ਬੈਠ ਕੇ ਗਿਆ। ਸੰਗਤਾਂ ਦਾ ਪ੍ਰੇਮ ਦੇਖ ਕੇ ਮਹਾਂਪੁਰਖ ਲਗਭਗ ਇਕ ਮਹੀਨਾ ਇਥੇ ਠਹਿਰੇ, ਕਥਾ ਸੁਣਾ ਕੇ ਬੇਅੰਤ ਸਿੱਖ-ਸੰਗਤਾਂ ਨੂੰ ਗੁਰੂ ਨਾਲ ਜੋੜਿਆ। ਸੰਗਤਾਂ ਨੇ ਵੀ ਹਰ ਪ੍ਰਕਾਰ ਦੀ ਸੇਵਾ ਕੀਤੀ, ਰਾਤ ਦਿਨ ਸੇਵਾ ਵਿਚ ਹਾਜ਼ਰ ਰਹੀ।

ਜਦੋਂ ਮਹਾਂਪੁਰਖਾਂ ਨੇ ਚੱਲਣ ਦੀ ਤਿਆਰੀ ਕੀਤੀ ਤਾਂ ਸੰਗਤਾਂ ਨੇ ਇਕ ਜਲੂਸ ਦੀ ਸ਼ਕਲ ਵਿਚ ਸੰਤਾਂ ਨੂੰ ਵਿਦਾ ਕਰਨ ਦੀ ਸਲਾਹ ਬਣਾਈ। ਮਹਾਂਪੁਰਖਾਂ ਨੂੰ ਜਦ ਇਸ ਗੱਲ ਦੀ ਸੂਚਨਾ ਮਿਲੀ ਤਾਂ ਮਹਾਂਪੁਰਖ, ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਅਤੇ ਬਾਬਾ ਠਾਕਰ ਸਿੰਘ ਜੀ ਸਮੇਤ (ਜੋ ਉਸ ਵਕਤ ਸੇਵਾਦਾਰ ਸਨ) ਕਲਕੱਤੇ ਸਟੇਸ਼ਨ 'ਤੇ ਬਿਨਾਂ ਦੱਸੇ ਹੀ ਪਹੁੰਚ ਗਏ, ਕਿਸੇ ਨੂੰ ਵੀ ਪਤਾ ਨਾ ਲੱਗਣ ਦਿੱਤਾ। ਜਦੋਂ ਸੰਗਤਾਂ ਨੂੰ ਪਤਾ ਲੱਗਾ ਤਾਂ ਇਕ ਜਲੂਸ (ਕਾਫ਼ਲੇ) ਦੀ ਸ਼ਕਲ ਵਿਚ 'ਗੁਰਦੁਆਰਾ ਜਗਤ ਸੁਧਾਰ' ਤੋਂ ਚੱਲ ਪਈਆਂ। ਸਟੇਸ਼ਨ 'ਤੇ ਪਹੁੰਚ ਕੇ ਮਹਾਂਪੁਰਖਾਂ ਦਾ ਇਤਨਾ ਸਤਿਕਾਰ ਕੀਤਾ, ਜੋ ਕਿਹਾ ਨਹੀਂ ਜਾ ਸਕਦਾ। ਸਿਹਰਿਆਂ ਨਾਲ ਸਾਰਾ ਗਲ ਭਰ ਦਿੱਤਾ ਅਤੇ ਬੜੇ ਪ੍ਰੇਮ ਸਹਿਤ ਵਿਦਾ ਕੀਤਾ। ਜਦੋਂ ਗੱਡੀ ਚੱਲੀ ਤਾਂ ਮਹਾਂਪੁਰਖਾਂ ਨੇ ਬਚਨ ਕੀਤਾ, "ਭਾਈ ਕਰਤਾਰ ਸਿੰਘਾ ! ਜਿਹੜਾ ਇਤਨਾ ਸਤਿਕਾਰ ਹੋਇਆ ਹੈ, ਇਹ ਇਸ ਖੱਲੜੇ (ਸਰੀਰ) ਦਾ ਸਤਿਕਾਰ ਸਮਝਣਾ ਬਹੁਤ ਵੱਡੀ ਭੁੱਲ ਹੋਵੇਗੀ। ਇਹ ਸਿਰਫ਼ ਗੁਰੂ ਕੀ ਬਾਣੀ ਅਤੇ ਗੁਰੂ ਕੇ ਬਾਣੇ ਦਾ ਹੀ ਸਤਿਕਾਰ ਹੈ। ਆਪਾਂ ਗੁਰੂ ਕੀ ਬਾਣੀ ਪੜ੍ਹਦੇ ਹਾਂ ਅਤੇ ਗੁਰੂ ਕਾ ਬਾਣਾ ਧਾਰਨ ਕੀਤਾ ਹੋਇਆ ਹੈ, ਤਾਂ ਇਤਨਾਂ ਸਤਿਕਾਰ ਹੋਇਆ ਹੈ।"

ਸੋ, ਇਸ ਪ੍ਰਕਾਰ ਸੰਤਾਂ-ਮਹਾਂਪੁਰਖਾਂ ਦੀ ਅਵਸਥਾ ਹੁੰਦੀ ਹੈ।

## ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥

ਜੋ ਸਾਰੇ ਜੀਆਂ ਉੱਪਰ, ਵਾ :—ਆਪਣੇ ਜੀਅ 'ਤੇ ਦਇਆ ਕਰਨੀ ਹੈ, ਇਹ ਅਠਾਹਠ ਤੀਰਥਾਂ ਦੇ ਇਸ਼ਨਾਨ ਅਤੇ ਸਾਰੇ ਪੁੰਨਾਂ ਦੇ **ਪਰਵਾਨੁ** = ਸਦਰਸ਼ ਹੈ।

## ਸਾਖੀ : ਯੁਧਿਸ਼ਟਰ ਦੀ

ਯੁਧਿਸ਼ਟਰ ਨੂੰ ਜਦੋਂ ਵੀ ਕ੍ਰਿਸ਼ਨ ਜੀ ਮਿਲਿਆ ਕਰਨ, ਕਿਹਾ ਕਰਨ, "ਆਓ ਰਾਜਨ !" ਇਕ ਦਿਨ ਯੁਧਿਸ਼ਟਰ ਜੀ ਜੰਗਲ ਵਿਚ ਸ਼ਿਕਾਰ ਖੇਡਣ ਵਾਸਤੇ ਗਏ ਤਾਂ ਇਕ ਭੀਲਾਂ ਦੀ ਲੜਕੀ ਬਹੁਤ ਦੁਖੀ ਦੇਖੀ, ਜਿਸਨੂੰ ਬੱਚਾ ਪੈਦਾ ਨਹੀਂ ਸੀ ਹੋ ਰਿਹਾ। ਉਸਨੂੰ ਤਕਲੀਫ਼ ਦੀ ਜਾਣ ਕੇ, ਯੁਧਿਸ਼ਟਰ ਨੇ ਆਪਣੀ ਅੱਖਾਂ ਬੰਨ੍ਹ ਕੇ, ਦਇਆ ਕਰਕੇ ਉਸ ਵਕਤ ਦਾਈ ਵਾਲਾ ਕਾਰਜ ਕੀਤਾ ਤਾਂ ਬੱਚਾ ਪੈਦਾ ਹੋਣ ਨਾਲ ਲੜਕੀ ਦੀ ਜਾਨ ਬਚ ਗਈ। ਇਸ ਪਿੱਛੋਂ ਜਦ ਯੁਧਿਸ਼ਟਰ ਜੀ ਸ੍ਰੀ ਕ੍ਰਿਸ਼ਨ ਜੀ ਨੂੰ ਮਿਲੇ ਤਾਂ ਅੱਗੋਂ ਭਗਵਾਨ ਨੇ ਕਿਹਾ, "ਆਓ ਭਗਤ ਜੀ!" ਯੁਧਿਸ਼ਟਰ ਨੇ ਪੁੱਛਿਆ, "ਅੱਗੇ ਤਾਂ ਤੁਸੀਂ ਮੈਨੂੰ ਰਾਜਨ ਕਹਿ ਕੇ ਬੁਲਾਉਂਦੇ ਸੀ, ਅੱਜ ਭਗਤ ਕਹਿ ਕੇ ਕਿਉਂ ਬੁਲਾਇਆ ਹੈ ?" ਤਾਂ ਕ੍ਰਿਸ਼ਨ ਜੀ ਨੇ ਕਿਹਾ, "ਤੂੰ ਦੁਖੀ ਲੜਕੀ 'ਤੇ ਦਇਆ ਕੀਤੀ ਹੈ, ਦਇਆ ਸਭ ਤੋਂ ਵੱਡਾ ਪੁੰਨ ਹੈ।"

## ਸਾਖੀ : ਸੋਟੀ ਹਰੀ ਹੋਣ ਦੀ

ਇਕ ਮਨੁੱਖ ਮਹਾਂਪੁਰਖਾਂ ਪਾਸ ਚੇਲਾ ਬਣਨ ਵਾਸਤੇ ਆਇਆ। ਸੰਤਾਂ ਨੇ ਕਿਹਾ, "ਇਹ ਸੋਟੀ ਲੈ ਜਾ ਤੇ ਇਸਨੂੰ ਅਠਾਹਠ ਤੀਰਥਾਂ ਦਾ ਇਸ਼ਨਾਨ ਕਰਾ ਲਿਆ, ਜਦੋਂ ਇਹ ਸੋਟੀ ਹਰੀ ਹੋ ਗਈ ਤਾਂ ਉਪਦੇਸ਼ ਦੇਵਾਂਗੇ।" ਇਹ ਹੁਕਮ ਸੁਣ ਕੇ ਸੋਟੀ ਲੈ ਕੇ ਤੁਰ ਪਿਆ। ਜਦ ਰਸਤੇ ਵਿਚ ਰਾਤ ਪੈ ਗਈ ਤਾਂ ਉਹ ਇਕ ਖੇਤ ਵਿਚ ਬਿਰਾਜ ਗਿਆ। ਰਾਤ ਹਨੇਰੀ ਹੋਣ ਕਰਕੇ ਪਾਸ ਹੀ ਚਾਰ ਚੋਰ ਲਾਗਲੇ ਪਿੰਡ ਨੂੰ ਲੁੱਟਣ ਅਤੇ ਸਾੜਨ ਵਾਸਤੇ ਸਕੀਮ ਬਣਾ ਰਹੇ ਸਨ, ਇਸ ਨੇ ਉਸੇ ਸੋਟੀ ਨਾਲ ਚਾਰੇ ਚੋਰ ਮਾਰ ਦਿੱਤੇ ਅਤੇ ਸਿਰ੍ਹਾਣੇ ਰੱਖ ਕੇ ਸੌਂ ਗਿਆ, ਦਿਨ ਚੜ੍ਹਿਆ ਤਾਂ ਦੇਖਿਆ ਕਿ ਸੋਟੀ ਵਿਚੋਂ ਹਰੀਆਂ-ਹਰੀਆਂ ਲਗਰਾਂ ਫੁੱਟੀਆਂ ਹੋਈਆਂ ਹਨ। ਵਾਪਸ ਜਾ ਕੇ ਸੰਤਾਂ ਨੂੰ ਦਿਖਾਈ, ਸੰਤਾਂ ਦੇ ਪੁੱਛਣ 'ਤੇ ਦੱਸਿਆ ਕਿ ਮੈਂ ਤੀਰਥਾਂ 'ਤੇ ਜਾਣ ਦੀ ਥਾਂ ਪਿੰਡ ਨੂੰ ਲੁੱਟਣ ਅਤੇ ਸਾੜਨ ਵਾਲੇ ਚਾਰ ਆਦਮੀ ਮਾਰ ਦਿੱਤੇ ਹਨ। ਤਾਂ ਸੰਤਾਂ ਨੇ ਕਿਹਾ, "ਅਠਾਹਠ ਤੀਰਥਾਂ 'ਤੇ ਨੁਹਾਉਣ ਨਾਲ ਇਹ ਸੋਟੀ ਪਤਾ ਨਹੀਂ ਹਰੀ ਹੋਣੀ ਸੀ ਕਿ ਨਹੀਂ, ਪਰ ਤੂੰ ਜੀਵਾਂ 'ਤੇ ਦਇਆ ਕਰਕੇ ਪਿੰਡ ਨੂੰ ਲੁੱਟਣੋ ਅਤੇ ਸੜਨੋਂ ਬਚਾਇਆ ਹੈ, ਇਸ ਕਰਕੇ ਇਹ ਸੋਟੀ ਹਰੀ ਹੋ ਗਈ ਹੈ।

## ਸਾਖੀ : ਰਹਿਬਾਂ ਦੀ

ਇਸਲਾਮ ਦੀਆਂ ਕਿਤਾਬਾਂ ਵਿਚ ਲਿਖਿਆ ਹੈ ਕਿ ਇਕ ਰਹਿਬਾਂ ਨਾਮੇ ਮੁਸਲਮਾਨਾਂ

ਦੀ ਲੜਕੀ ਸੀ, ਇਸਦੇ ਮਾਤਾ-ਪਿਤਾ ਪ੍ਰਲੋਕ ਸਿਧਾਰ ਗਏ, ਤਾਂ ਪਿੱਛੋਂ ਕਿਸੇ ਨੇ ਫੜ ਕੇ ਵੇਸਵਾ ਪਾਸ ਵੇਚ ਦਿੱਤਾ। ਜਦੋਂ ਕੁਝ ਜਵਾਨ ਹੋਈ ਤਾਂ ਵੇਸਵਾ ਨੇ ਰਹਿਬਾਂ ਕੋਲੋਂ ਵੀ ਮੰਦ ਕਰਮ ਕਰਵਾਉਣ ਵਾਸਤੇ ਆਪਣੀ ਦੁਕਾਨ ਵਿਚ ਬਿਠਾ ਲਿਆ। ਰਹਿਬਾਂ ਪ੍ਰਮੇਸ਼ਰ ਦੀ ਭਗਤਣੀ ਸੀ, ਛੋਟੀ ਉਮਰ ਤੋਂ ਹੀ ਨਾਮ-ਸਿਮਰਨ ਕਰਦੀ ਸੀ।

ਜਦੋਂ ਵੇਸਵਾ ਨੇ ਇਕ ਸ਼ਾਹੂਕਾਰ ਨੂੰ ਰਹਿਬਾਂ ਪਾਸ ਭੇਜਿਆ ਤਾਂ ਪ੍ਰਮਾਤਮਾ ਨੇ ਰਹਿਬਾਂ ਦੀ ਇੱਜ਼ਤ ਆਪ ਰੱਖੀ, ਸ਼ਾਹੂਕਾਰ ਨੂੰ ਅੱਗੇ ਸ਼ੇਰਨੀ ਬੈਠੀ ਹੋਈ ਦਿਸੀ ਤਾਂ ਬਹੁਤ ਡਰ ਗਿਆ। ਫਿਰ ਜਦੋਂ ਵਿਸ਼ਈ ਭਾਵਨਾ ਤਿਆਗ ਕੇ ਨਿਸ਼ਕਪਟ ਮਨ ਨਾਲ ਤੱਕਿਆ ਤਾਂ ਲੜਕੀ ਦਿਸੀ। ਸ਼ਾਹੂਕਾਰ ਨੇ ਪ੍ਰਮਾਤਮਾ ਦੀ ਭਗਤਣੀ ਜਾਣ ਕੇ ਵੇਸਵਾ ਨੂੰ ਪੰਜ ਸੌ ਰੁਪਏ ਦੇ ਕੇ ਰਹਿਬਾਂ ਨੂੰ ਆਪਣੇ ਘਰ ਲੈ ਆਂਦਾ ਅਤੇ ਕਿਹਾ, "ਪੁੱਤਰੀ! ਤੂੰ ਗੋਲੀ ਨਹੀਂ ਹੈਂ, ਜੇ ਕਿਤੇ ਜਾਣਾ ਹੋਵੇ ਤਾਂ ਆਪਣੀ ਇੱਛਾ ਅਨੁਸਾਰ ਜਾ-ਆ ਸਕਦੀ ਹੈਂ।" ਇਹ ਸੁਣ ਕੇ ਰਹਿਬਾਂ ਨੇ ਕਿਹਾ, "ਪਿਤਾ ਜੀ! ਮੈਂ ਮੱਕੇ ਦੀ ਯਾਤਰਾ ਕਰਨਾ ਚਾਹੁੰਦੀ ਹਾਂ।" ਸ਼ਾਹੂਕਾਰ ਨੇ ਖ਼ਰਚ ਦੇ ਕੇ ਭੇਜ ਦਿੱਤਾ।

ਜਦੋਂ ਰਹਿਬਾਂ ਮੱਕੇ ਤੋਂ ਸੱਠ ਕੋਹ ਦੂਰ ਰਹਿ ਗਈ ਤਾਂ ਉਥੇ ਇਕ ਕੁੱਤੀ ਦੇਖੀ ਜੋ ਪਿਆਸ ਕਰਕੇ ਮਰ ਰਹੀ ਸੀ, ਕੋਲ ਉਸਦੇ ਬੱਚੇ ਤਰਲੇ ਲੈ ਰਹੇ ਸਨ। ਰਹਿਬਾਂ ਨੇ ਆਪਣੇ ਸਿਰ ਦੇ ਕੇਸ ਪੁੱਟ ਕੇ ਰੱਸੀ ਵੱਟੀ ਅਤੇ ਉਸ ਨਾਲ ਸਿਰ ਦਾ ਕੱਪੜਾ ਬੰਨ੍ਹ ਕੇ ਖੂਹ ਵਿਚੋਂ ਪਾਣੀ ਕੱਢ ਕੇ ਕੁੱਤੀ ਨੂੰ ਪਿਲਾਇਆ, ਜਿਸ ਕਰਕੇ ਕੁੱਤੀ ਅਤੇ ਕਤੂਰਿਆਂ ਦੀ ਜਾਨ ਬਚ ਗਈ। ਥੱਕੀ ਹੋਣ ਕਰਕੇ ਉਥੇ ਹੀ ਬੈਠ ਗਈ ਤੇ ਕਹਿਣ ਲੱਗੀ, "ਜੇ ਹੁਣ ਖ਼ੁਦਾ ਮੈਨੂੰ ਮੱਕੇ ਦੇ ਇਥੇ ਹੀ ਦਰਸ਼ਨ ਕਰਾ ਦੇਵੇ ਤਾਂ ਠੀਕ ਹੈ।" ਬੇਨਤੀ ਕਰਨ 'ਤੇ ਝੱਟ ਹੀ ਮੱਕੇ ਦੇ ਦਰਸ਼ਨ ਹੋ ਗਏ :—

*'ਸਿਰ ਕੀ ਸੋਭ ਉਤਾਰ ਕੇ, ਚੀਨਯੋ ਆਤਮ ਰਾਮ।*
*ਸਾਠ ਕੋਸ ਮਕਾ ਮਿਲਿਓ, ਦੇਖ ਦਇਆ ਕੇ ਕਾਮ।'*

[ਸ੍ਰੀ ਗੁਰ ਭਗਤ ਮਾਲ, ਕ੍ਰਿਤ ਗਿਆਨੀ ਨਰੈਣ ਸਿੰਘ, ਪੰਨਾ—੩੭

ਮੁਹੰਮਦ ਸਾਹਿਬ ਵੀ ਮੱਕੇ ਦੇ ਦਰਸ਼ਨ ਕਰਨ ਵਾਸਤੇ ਆਏ ਪਰ ਦਰਸ਼ਨ ਨਾ ਹੋਏ, ਪੁੱਛਣ 'ਤੇ ਮਜੌਰਾਂ ਨੇ ਦੱਸਿਆ ਕਿ ਇਕ ਰਹਿਬਾਂ ਨਾਮੇ ਗ਼ਰੀਬ ਲੜਕੀ ਇਥੋਂ ਸੱਠ ਕੋਹ 'ਤੇ ਬੈਠੀ ਹੈ, ਮੱਕਾ ਉਥੇ ਦਰਸ਼ਨ ਦੇਣ ਗਿਆ ਹੈ। ਇਹ ਸੁਣ ਕੇ ਮੁਹੰਮਦ ਸਾਹਿਬ ਜੀ ਉਥੇ ਆ ਗਏ, ਕੀ ਦੇਖਿਆ ਕਿ ਰਹਿਬਾਂ ਪਾਸ ਬਹੁਤ ਸਾਰੇ ਹਰਨ ਆਦਿਕ ਪਸ਼ੂ ਬੈਠੇ ਹਨ ਜਿਹੜੇ ਮੁਹੰਮਦ ਸਾਹਿਬ ਨੂੰ ਦੇਖਦਿਆਂ ਸਾਰ ਹੀ ਭੱਜ ਗਏ। ਮੁਹੰਮਦ ਸਾਹਿਬ ਨੇ ਮੱਕੇ ਦੇ ਦਰਸ਼ਨ ਕੀਤੇ। ਫਿਰ ਰਹਿਬਾਂ ਤੋਂ ਪੁੱਛਿਆ, "ਹੇ ਪੁੱਤਰੀ! ਇਹ ਪਸ਼ੂ ਮੇਰੇ ਆਉਣ 'ਤੇ

ਕਿਉਂ ਭੱਜ ਗਏ ਹਨ ?" ਤਾਂ ਰਹਿਬਾਂ ਨੇ ਕਿਹਾ, "ਹੇ ਪੀਰ ਜੀ ! ਤੁਹਾਡੀ ਤਾਮਸੀ ਬਿਰਤੀ ਹੈ, ਤੁਸੀਂ ਗੋਸ਼ਤ ਖਾਂਦੇ ਹੋ, ਇਸ ਕਰਕੇ ਤੁਹਾਥੋਂ ਡਰਦੇ ਦੌੜ ਗਏ ਹਨ। ਪਰ ਮੈਂ ਕੁਝ ਨਹੀਂ ਕਹਿੰਦੀ, ਸਗੋਂ ਸਾਰਿਆਂ ਜੀਵਾਂ 'ਤੇ ਦਇਆ ਕਰਦੀ ਹਾਂ, ਇਸ ਕਰਕੇ ਮੇਰੇ ਨਾਲ ਇਹ ਸਾਰੇ ਪਿਆਰ ਕਰਦੇ ਹਨ।" ਤਾਂ ਮੁਹੰਮਦ ਸਾਹਿਬ ਨੇ ਨਮਸਕਾਰ ਕੀਤੀ। ਐਸੀ ਹੈ ਦਇਆ ਜਿਸਨੂੰ ਕਰਨ ਕਰਕੇ ਪੈਗੰਬਰ ਵੀ ਨਮਸਕਾਰਾਂ ਕਰਨ ਲੱਗ ਜਾਂਦੇ ਹਨ।

## ਸਾਖੀ : ਸ੍ਰੇਵੜੇ ਦੀ

ਇਕ ਟਾਪੂ ਵਿਚ ਇਕ ਸ੍ਰੇਵੜਾ ਰਹਿੰਦਾ ਸੀ, ਮਹਾਰਾਜ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸਨੂੰ ਉਪਦੇਸ਼ ਦਿੱਤਾ ਕਿ ਤੂੰ ਆਪਣੇ ਜੀਅ 'ਤੇ ਦਇਆ ਨਹੀਂ ਕਰਦਾ, ਭਾਉ ਭਗਤੀ ਕਰਕੇ ਆਪਣੇ ਆਪ 'ਤੇ ਦਇਆ ਕਰ। ਸੋ, ਭਜਨ-ਸਿਮਰਨ ਕਰਨ ਰੂਪ, ਆਪਣੇ ਆਪ 'ਤੇ ਦਇਆ ਕਰਨੀ ਵੀ ਗੁਰੂ ਘਰ ਦੀ ਮਰਿਆਦਾ ਹੈ।

## ਸਾਖੀ : ਗੁਰਮਤਿ ਅਨੁਸਾਰ ਦਇਆ

ਸਭ ਤੋਂ ਵੱਡੀ ਦਇਆ ਜੋ ਸੱਤਾਂ-ਸੱਤਾਂ ਦਿਨਾਂ ਦੇ ਭੁੱਖਿਆਂ ਸਿੰਘਾਂ ਨੇ ਹਿੰਦੂਆਂ ਦੀਆਂ ਹਜ਼ਾਰਾਂ ਹੀ ਲੜਕੀਆਂ ਗਿਲਜਿਆਂ ਪਾਸੋਂ ਛੁਡਾਈਆਂ ਸਨ, ਜਿੰਨ੍ਹਾਂ ਵਿਚ ਵੱਡੇ-ਵੱਡੇ ਅਮੀਰਾਂ ਦੀਆਂ ਲੜਕੀਆਂ ਵੀ ਸਨ, ਚੰਬੇ ਵਾਲੇ ਰਾਜੇ ਦੀ ਵੀ ਲੜਕੀ ਸੀ। ਇਕ ਵਾਰ ਅਠਾਰਾਂ ਹਜ਼ਾਰ, ਦੂਜੀ ਵਾਰ ਬਾਈ ਹਜ਼ਾਰ ਅਤੇ ਤੀਜੀ ਵਾਰ ਤੀਹ ਹਜ਼ਾਰ ਛੁਡਾ ਕੇ ਪ੍ਰਸ਼ਾਦਾ ਛਕਿਆ ਸੀ। ਫਿਰ ਉਹਨਾਂ ਨੂੰ ਆਪੋ-ਆਪਣੇ ਘਰੀਂ ਪਹੁੰਚਾ ਕੇ, ਕੁਝ ਪੈਸੇ ਦੇ ਕੇ ਦਇਆ ਕੀਤੀ ਸੀ।

ਕਾਂਸ਼ੀ, ਤ੍ਰਿਬੇਣੀ ਤੇ ਗੰਗਾ ਆਦਿਕ ਜੋ ਅਠਾਹਠ ਤੀਰਥ ਹਨ, ਇਹ ਦਇਆ ਇਹਨਾਂ ਦੀ ਯਾਤਰਾ ਕਰਨ ਤੋਂ ਵੀ ਉੱਤਮ ਹੈ।

## ਜਿਸਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ ॥

ਜਿਸਨੂੰ ਅਕਾਲ ਪੁਰਖ ਅੰਤਰਜਾਮੀ ਦਇਆ-ਦ੍ਰਿਸ਼ਟੀ ਕਰਕੇ, ਨਿਰਹੰਕਾਰ ਹੋ ਕੇ ਨਾਮ-ਸਿਮਰਨ ਕਰਨ ਦੀ ਦਾਤ ਦੇਣ, ਉਹੀ ਪ੍ਰਾਪਤ ਕਰਦਾ ਹੈ ਅਤੇ ਉਹੀ ਪੁਰਸ਼ ਸਭ ਤੋਂ ਚਤੁਰ ਭਾਵ ਸਿਆਣਾ ਹੈ। ਭਾਵੇਂ ਹੋਰ ਬਹੁਤ ਸਾਰੇ ਫ਼ਿਲਾਸਫ਼ਰ, ਇੰਜੀਨੀਅਰ, ਸਾਇੰਸਦਾਨ, ਵਕੀਲ, ਵਜੀਰ ਆਦਿਕ ਚਤੁਰ ਬਣੇ ਫਿਰਦੇ ਹਨ, ਪਰ ਅਸਲ ਵਿਚ ਉਹੀ ਚਤੁਰ ਹੈ, ਜਿਸਨੇ ਹੰਕਾਰ ਤਿਆਗਿਆ ਹੈ। ਯਥਾ :—

*'ਚਤੁਰ ਸਿਆਣਾ ਸੁਘੜੁ ਸੋਇ ਜਿਨਿ ਤਜਿਆ ਅਭਿਮਾਨੁ ॥'*
[ਥਿਤੀ ਗਉੜੀ ਮਹਲਾ ੫, ਅੰਗ—੨੯੭]

ਬਾਕੀ ਤਾਂ ਭਾਵੇਂ ਚਾਰ ਵੇਦਾਂ ਦਾ ਬਕਤਾ ਹੋਵੇ, ਸ਼ਾਸਤ੍ਰ ਗਿਆਨੀ ਹੋਵੇ, ਚੰਗੀ ਕੁਲ ਵਾਲਾ ਹੋਵੇ, ਉਹ ਹੰਕਾਰੀ ਹੋਣ ਕਰਕੇ ਮੂਰਖ ਗਿਣਿਆ ਜਾਂਦਾ ਹੈ। ਯਥਾ :—

੧. *'ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥'*
[ਵਾਰ ਮਾਝ ਕੀ ਤਥਾ ਸਲੋਕ ਮਹਲਾ ੧, ਅੰਗ—੧੪੦]

੨. *'ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ ॥*
*ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ॥੧॥'*
[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੩]

## ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਣੁ ॥

ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਗੁਰਮੁਖਾਂ ਨੂੰ ਆਪਣਾ ਪ੍ਰਭੂ ਪ੍ਰਮਾਤਮਾ ਮਿਲਿਆ ਹੈ, ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ।

ਉਹ ਦੇਹਧਾਰੀ ਪਖੰਡੀ ਜਿਹੜੇ ਕਹਿੰਦੇ ਹਨ ਕਿ ਸਾਨੂੰ ਹੀ ਗੁਰੂ ਮੰਨੋ, ਅਸੀਂ ਹੀ ਦਰਗਾਹ ਵਿਚ ਸਹਾਇਤਾ ਕਰਨੀ ਹੈ, ਅਸੀਂ ਤੈਨੂੰ ਬਖ਼ਸ਼ਾ ਦੇਵਾਂਗੇ। ਦੱਸੋ! ਜਿਹੜੇ ਆਪ ਉਸ ਅਕਾਲ ਪੁਰਖ ਦੀ ਬਖ਼ਸ਼ਿਸ਼ ਤੋਂ ਵਾਂਝੇ ਹਨ, ਉਹ ਕਿਸੇ ਨੂੰ ਕੀ ਬਖ਼ਸ਼ਾ ਦੇਣਗੇ। ਉਹ ਤਾਂ :—

੧. *'ਕੋਪ ਕਰਾਲ ਕੀ ਪਾਵਕ ਕੁੰਡ ਮੈ ਆਪ ਟੰਗਿਓ ਤਿਮ ਤੋਹਿ ਟੰਗੈ ਹੈ ॥'*
[ਦਸਮ, ਅੰਗ—੪੬]

੨. *'ਗ੍ਰਿਹ ਗ੍ਰਿਹ ਜੋਹਤ ਗੁਰੂ ਸਦਾਵਤ ਅੰਤ ਕਾਲ ਯਮ ਫਾਸ ਫਹਾਹੀ ॥'*
[ਸ੍ਰੀ ਸਰਬਲੋਹ ਗ੍ਰੰਥ, ਅੰਗ—੬੪੫]

ਜਿਵੇਂ ਛੇਵੇਂ ਪਾਤਸ਼ਾਹ ਜੀ ਨੇ ਸੱਪ ਬਣੇ ਅਗਿਆਨੀ ਦੇਹਧਾਰੀ ਗੁਰੂ ਦੀ ਕਲਿਆਣ ਕੀਤੀ ਸੀ।

## ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ ॥੧੨॥

ਮਾਘ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ, ਉਹ ਮਨੁੱਖ **ਸੁਚੇ** = ਪਵਿੱਤਰ ਕਹੇ ਜਾਂਦੇ ਹਨ, ਜਿਨ੍ਹਾਂ 'ਤੇ ਪੂਰਨ ਗੁਰੂ ਜੀ **ਮਿਹਰਵਾਨੁ** = ਕ੍ਰਿਪਾਲੂ ਹੋਏ ਹਨ।

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

# ੧੨. ਫੱਗਣ

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਜਿਵੇਂ ਸੰਕਰਾਂਤ ਸ਼ਬਦ ਤੋਂ ਬਦਲ ਕੇ ਸੰਗਰਾਂਦ ਸ਼ਬਦ ਬਣਿਆ ਹੈ ਅਤੇ 'ਗੁਹਜ-ਥਲੀ' ਤੋਂ ਬਦਲ ਕੇ ਗੁਥਲੀ ਸ਼ਬਦ ਬਣਿਆ ਹੈ, ਇਸੇ ਤਰ੍ਹਾਂ ਹੀ ਫਲਗੁਣਿ ਸ਼ਬਦ ਤੋਂ ਬਦਲ ਕੇ ਫੱਗਣ ਸ਼ਬਦ ਬਣਿਆ ਹੈ।

**ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥**

**ਫਲਗੁਣਿ** = ਫੱਗਣ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ, ਉਹਨਾਂ ਪੁਰਸ਼ਾਂ ਨੂੰ ਅਨੰਦ **ਉਪਾਰਜਨਾ** = ਪੈਦਾ ਹੁੰਦਾ ਹੈ, ਜਿਨ੍ਹਾਂ ਨੂੰ ਹਰੀ ਸੱਜਣ ਆ ਕੇ ਪ੍ਰਗਟ ਹੁੰਦਾ ਹੈ। ਜੋ ਹਰੀ ਸਾਰਿਆਂ ਦਾ ਸੱਜਣ ਹੈ, ਜਿਸਨੂੰ ਸਾਰੇ ਦੇਸ਼ਾਂ ਅਤੇ ਪ੍ਰਦੇਸ਼ਾਂ ਦੇ, ਸਭ ਫ਼ਿਰਕਿਆਂ ਦੇ ਲੋਕ ਆਪਣਾ ਮਿੱਤਰ ਸਮਝਦੇ ਹਨ ਕਿ ਸਾਡਾ **ਸਜਣ** = ਪਿਆਰਾ ਹੈ। ਯਥਾ :—

੧. *'ਸਜਣੁ ਮੈਡਾ ਚਾਈਆ ਹਭ ਕਹੀਦਾ ਮਿਤੁ॥*
*ਹਭੇ ਜਾਣਨਿ ਆਪਣਾ ਕਹੀ ਨ ਠਾਹੇ ਚਿਤੁ॥੨॥'*

[ਮਾਰੂ ਵਾਰ ਮਹਲਾ ੫ ਡਖਣੇ, ਅੰਗ—੧੦੯੬]

੨. *'ਲੋੜੀਦੜਾ ਸਾਜਨੁ ਮੇਰਾ॥*
*ਘਰਿ ਘਰਿ ਮੰਗਲ ਗਾਵਹੁ ਨੀਕੇ ਘਟਿ ਘਟਿ ਤਿਸਹਿ ਬਸੇਰਾ॥੧॥'*

[ਜੈਤਸਰੀ ਮਹਲਾ ੫, ਅੰਗ—੭੦੦]

੩. *'ਸਜਣੁ ਸਚਾ ਪਾਤਿਸਾਹੁ ਸਿਰਿ ਸਾਂਹਾਂ ਦੈ ਸਾਹੁ॥*
*ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾ ਦਾ ਵੇਸਾਹੁ॥੨੨॥'*

[ਸਲੋਕ ਮਹਲਾ ੫, ਅੰਗ—੧੪੨੬]

੪. *'ਸਾਜਨੜਾ ਮੇਰਾ ਸਾਜਨੜਾ ਨਿਕਟਿ ਖਲੋਇਅੜਾ ਮੇਰਾ ਸਾਜਨੜਾ॥'*

[ਰਾਮਕਲੀ ਮਹਲਾ ੫, ਅੰਗ—੯੨੪]

ਜੋ ਸਭ ਦਾ ਆਤਮਾ ਸਰੂਪ ਹੈ :—

*'ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗੁ ॥੮੦॥'* [ਦਸਮ, ਅੰਗ—੫]

ਜਦੋਂ ਚਿਤ ਵਾਹਿਗੁਰੂ ਨੂੰ ਚੇਤੇ ਕਰਨ ਵਿਚ ਸਮਾ ਜਾਂਦਾ ਹੈ, ਤਾਂ ਹਿਰਦੇ ਵਿਚ ਵੀ ਉਹ ਦਿਸ ਪੈਂਦਾ ਹੈ। ਯਥਾ :—

*'ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥*
*ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥੧॥'*

[ਧਨਾਸਰੀ ਮਹਲਾ ੯, ਅੰਗ—੬੮੪]

## ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ ॥

ਰਾਮ ਦੇ ਨਾਲ ਮਿਲਾਉਣ ਲਈ ਸੰਤ ਹੀ ਸਹਾਇਕ ਹਨ, ਜਿਨ੍ਹਾਂ ਨੇ ਕਿਰਪਾ ਕਰਕੇ ਰਾਮ ਨਾਲ ਮਿਲਾ ਦਿੱਤਾ ਹੈ।

ਕਠੋਰ ਮਨ ਜੋ ਕਦੇ ਭਿੱਜਦਾ ਅਤੇ ਟਿਕਦਾ ਨਹੀਂ, ਸਾਧਸੰਗਤ ਵਿਚ ਮਿਲ ਕੇ ਸ਼ਬਦ ਦਾ ਅਭਿਆਸ ਕਰਨ ਨਾਲ ਮਨ ਟਿਕ ਜਾਂਦਾ ਹੈ। ਜਿਵੇਂ ਕਿਸੇ ਹਰ੍ਹਿਆ ਪਸ਼ੂ ਨੂੰ ਰੋਕਣ ਲਈ ਦੌੜ ਕੇ ਮੋੜ ਲਈਦਾ ਹੈ, ਇਉਂ ਸੰਗਤ ਸਹਾਇਤਾ ਕਰਕੇ ਮੋੜ ਲੈਂਦੀ ਹੈ। ਸੰਗਤ ਵਿਚ ਸਿਮਰਨ ਕਰਨ ਦਾ ਫਲ ਹਜ਼ਾਰ ਗੁਣਾਂ ਵੱਧ ਦੱਸਿਆ ਹੈ, ਇਕੱਲੇ ਉੱਤੇ ਤਾਂ ਆਪਣੇ ਮਨ ਦਾ ਹੀ ਅਸਰ ਪਿਆ ਰਹਿੰਦਾ ਹੈ, ਸਾਧਸੰਗਤ ਹੀ ਕਿਰਪਾ ਕਰਕੇ ਵਾਹਿਗੁਰੂ ਨਾਲ ਮਿਲਾਉਂਦੀ ਹੈ।

ਜਿਵੇਂ ਮੱਖੀਆਂ ਭਾਵੇਂ ਜ਼ਹਿਰੀਲੇ ਸੁਭਾਅ ਵਾਲੀਆਂ ਹੁੰਦੀਆਂ ਹਨ, ਪਰ ਸਭ ਮਿਲ ਕੇ ਫੁੱਲਾਂ ਵਿਚੋਂ ਸੁਗੰਧੀ ਲਿਆ ਕੇ ਸ਼ਹਿਦ ਪੈਦਾ ਕਰ ਲੈਂਦੀਆਂ ਹਨ। ਸਤਿਸੰਗਤ ਐਸੀ ਹੈ, ਜਿਸ ਵਿਚ ਮਿਲਣ ਕਰਕੇ :—

*'ਪੜਿਆ ਅਣਪੜਿਆ ਪਰਮਗਤਿ ਪਾਵੈ ॥੧॥'*

[ਗਉੜੀ ਮਹਲਾ ੫, ਅੰਗ—੧੯੭]

ਕਿਉਂਕਿ ਇਸ ਵਿਚ ਪੜ੍ਹੇ, ਅਨਪੜ੍ਹ, ਊਚ, ਨੀਚ ਸਭ ਇਕੱਠੇ ਬੈਠ ਕੇ ਕੀਰਤਨ ਗਾਉਂਦੇ ਹਨ। ਗੁਰੂ ਸ਼ਬਦ ਨਾਲ ਮਿਲ ਕੇ ਉਹ ਸ਼ਹਿਦ ਇਕੱਠਾ ਕਰਨ ਦੀ ਤਰ੍ਹਾਂ ਚੰਗੇ ਖ਼ਿਆਲ ਇਕੱਠੇ ਕਰਦੇ ਹਨ।

ਜਿਨ੍ਹਾਂ ਨੂੰ ਉਹ ਪ੍ਰਮੇਸ਼ਰ ਵਿਸਰਦਾ ਨਹੀਂ, ਉਹ ਅਰਬ ਦੇਸ਼ਾਂ ਦੀਆਂ ਪੱਕੀਆਂ ਖਜੂਰਾਂ ਦੀ ਤਰ੍ਹਾਂ ਹਨ। ਯਥਾ :—

*'ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨਿ ॥
ਜੋ ਜੋ ਵੰਞੈ ਡੀਹੜਾ ਸੋ ਉਮਰ ਹਥ ਪਵੰਨਿ ॥੯੯॥'*

[ਸਲੋਕ ਸੇਖ ਫਰੀਦ, ਅੰਗ–੧੩੮੨]

ਜਿਨ੍ਹਾਂ ਦੀ ਕਚਿਆਈ ਨਿਕਲ ਚੁੱਕੀ ਹੁੰਦੀ ਹੈ, ਐਸੇ ਪੱਕੇ ਜੀਵਨ ਵਾਲੇ ਸੰਤ ਭਗਤ, ਜਦੋਂ ਕੀਰਤਨ ਗਾਉਂਦੇ ਹਨ ਤਾਂ ਰਸ ਦੀਆਂ ਨਦੀਆਂ ਵਗ ਪੈਂਦੀਆਂ ਹਨ। ਯਥਾ :–

*'ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ ॥'*

[ਗਉੜੀ ਕੀ ਵਾਰ ਮਹਲਾ ੫, ਅੰਗ–੩੨੦]

ਇਉਂ ਮਨ ਜੋੜਨ ਵਿਚ ਸੰਤ ਸਹਾਇਕ ਹਨ, ਜਿਵੇਂ ਵੱਡਾ ਭਾਈ ਛੋਟੇ ਭਾਈ ਨੂੰ ਉਪਦੇਸ਼ ਦੇ ਕੇ ਆਪਣੇ ਜੈਸਾ ਕਰ ਲੈਂਦਾ ਹੈ। ਪਰ ਸੰਗਤ ਵਿਚ ਸਾਰੇ ਇਕੋ ਜੈਸੇ ਹਨ, ਕੋਈ ਵੱਡਾ ਛੋਟਾ ਨਹੀਂ, ਸਾਰਿਆਂ ਦੇ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ।

## ਸੇਜ ਸੁਹਾਵੀ ਸਰਬ ਸੁਖ ਹੁਣਿ ਦੂਖਾ ਨਾਹੀ ਜਾਇ ॥

ਰਾਮ ਨਾਲ ਮਿਲਣ ਕਰਕੇ ਅੰਤਹਕਰਨ ਰੂਪ ਸੇਜਾ ਸੋਭਨੀਕ ਹੋਈ ਹੈ ਅਤੇ ਸਾਰੇ ਸੁਖ ਪ੍ਰਾਪਤ ਹੋਏ ਹਨ, ਜਿਸ ਕਰਕੇ ਹੁਣ ਦੁਖਾਂ ਦੀ ਕੋਈ **ਜਾਇ** = ਜਗ੍ਹਾ ਨਹੀਂ ਰਹੀ।

ਜਿਵੇਂ ਆਪਣੇ ਪਤੀ ਤੋਂ ਵਿਛੜੀ ਹੋਈ ਕਿਸੇ ਰਾਣੀ ਨੂੰ ਰਾਜਾ ਪ੍ਰਾਪਤ ਹੋ ਜਾਵੇ, ਉਸਨੂੰ ਅਤਿਅੰਤ ਅਨੰਦ ਪ੍ਰਾਪਤ ਹੁੰਦਾ ਹੈ। ਇਉਂ ਪ੍ਰਮੇਸ਼ਰ ਰਾਜਾ ਹੈ, ਸੁਰਤ ਰਾਣੀ ਹੈ, ਇੰਦ੍ਰੀਆਂ ਗੋਲੀਆਂ ਹਨ, ਲਿਵ ਜੁੜਨ ਕਰਕੇ ਪ੍ਰਮੇਸ਼ਰ ਦੀ ਅਭੇਦਤਾ ਦਾ ਸੁਖ ਪ੍ਰਾਪਤ ਹੁੰਦਾ ਹੈ। ਮਨ, ਬੁੱਧ, ਚਿੱਤ, ਅਹੰਕਾਰ ਰੂਪ ਪਾਵੇ ਹਨ, ਅੰਤਹਕਰਨ ਦੀਆਂ ਚਾਰ ਬਿਰਤੀਆਂ ਰੂਪ ਬਾਹੀਆਂ ਤੇ ਸੇਰੂ ਹਨ, ਪ੍ਰੇਮ ਰੂਪ ਵਾਣ ਹੈ, ਤੁਲਤਾ ਰੂਪ ਤਲਾਈ ਹੈ, ਸਮਤਾ ਰੂਪ ਵਿਛਾਈ ਹੈ, ਸ਼ੁਭ ਗੁਣਾਂ ਰੂਪ ਤੋਤੇ ਹਨ, ਵਿਸ਼ਿਆਂ ਦਾ ਤਿਆਗ ਰੂਪ ਫੁੱਲ ਹਨ, ਪ੍ਰਮੇਸ਼ਰ ਦੇ ਭਾਣੇ ਵਿਚ ਰਹਿਣ ਰੂਪ ਰਜਾਈ ਹੈ, ਹੰਕਾਰ ਦੀ ਨਵਿਰਤੀ ਰੂਪ ਸਿਰ੍ਹਾਣਾ ਹੈ। ਜੋ ਬ੍ਰਹਮੰਡ ਨੂੰ ਪ੍ਰਕਾਸ਼ ਰਿਹਾ ਹੈ, ਸਾਰੀ ਕਿਰਿਆ ਜਿਸ ਕਰਕੇ ਹੋ ਰਹੀ ਹੈ ਅਤੇ ਜੋ ਸਭ ਨੂੰ ਦੇਖ ਰਿਹਾ ਹੈ, ਉਸਦੇ ਸਾਹਮਣੇ ਬਿਰਤੀ ਕਰੀਏ ਤਾਂ ਹਿਰਦੇ ਰੂਪ ਸੇਜਾ 'ਤੇ ਸਾਰੇ ਸੁਖ ਪ੍ਰਗਟ ਹੋ ਜਾਂਦੇ ਹਨ, ਫਿਰ ਦੁਖਾਂ ਵਾਸਤੇ ਕੋਈ ਥਾਂ ਨਹੀਂ ਰਹਿੰਦੀ। ਯਥਾ :–

੧. *'ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ ॥'*

[ਕਾਨੜਾ ਮਹਲਾ ੫, ਅੰਗ–੧੩੦੨]

੨. *'ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮਰਾਮ ਪ੍ਰਗਾਸੁ ॥੧੬॥'*

[ਸਲੋਕ ਮਹਲਾ ੩, ਅੰਗ–੧੪੧੪]

ਜਿਵੇਂ ਭਾਈ ਮਨੀ ਸਿੰਘ ਜੀ ਦਾ ਅੰਗ-ਅੰਗ ਕੱਟਿਆ ਜਾ ਰਿਹਾ ਹੈ,

*'ਨਾਨਕ ਬ੍ਰਹਮ ਗਿਆਨੀ ਸਰਬ ਕਾ ਧਨੀ ॥੮॥੮॥'*

[ਗਉੜੀ ਸੁਖਮਨੀ ਮ: ੫, ਅੰਗ—੨੭੪]

ਤੁਕ ਪੜ੍ਹਨ ਤੱਕ ਸਰੀਰ ਟੋਟੇ-ਟੋਟੇ ਹੋ ਗਿਆ ਪਰ ਰੱਤੀ ਭਰ ਵੀ ਦੁਖ ਨਹੀਂ ਮੰਨਿਆ, ਸਗੋਂ ਚੜ੍ਹਦੀ ਕਲਾ ਸਹਿਤ ਖਿੜੇ ਮੱਥੇ ਅੰਗ-ਅੰਗ ਕਟਵਾਇਆ ਸੀ। ਭਾਈ ਮਤੀ ਦਾਸ ਜੀ, ਭਾਈ ਦਿਆਲਾ ਜੀ, ਭਾਈ ਤਾਰੂ ਸਿੰਘ ਜੀ ਵੀ ਚੜ੍ਹਦੀ ਕਲਾ ਸਹਿਤ ਰਹੇ ਸਨ।

## ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ ॥

ਜਿਸ ਨੇ **ਰਾਇ** = ਰਾਜਾ ਰੂਪ ਹਰੀ **ਵਰੁ** = ਪਤੀ ਨੂੰ ਪਾਇਆ ਹੈ, ਉਸ ਵਡਭਾਗਣੀ ਦੀ ਇੱਛਾ **ਪੁਨੀ** = ਪੂਰੀ ਹੋਈ ਹੈ। ਯਥਾ :—

*'ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ ॥'*

[ਸਿਰੀ ਰਾਗੁ ਮਹਲਾ ੪ ਛੰਤ, ਅੰਗ—੭੮]

ਜਿਹੜੇ ਵੱਡਿਆਂ ਭਾਗਾਂ ਵਾਲੇ ਮਹਾਂਪੁਰਸ਼ ਨਿਸ਼ਕਾਮਤਾ ਸਹਿਤ ਸਿਮਰਨ ਵਿਚ ਜੁੜਦੇ ਹਨ, ਉਹਨਾਂ ਦੀਆਂ ਚਾਰ ਪ੍ਰਕਾਰ ਦੀਆਂ ਜੋ ਮੁਖ ਇੱਛਾਵਾਂ ਹਨ, ਉਹ ਵੀ ਪੂਰੀਆਂ ਹੋ ਜਾਂਦੀਆਂ ਹਨ। ਯਥਾ :—

*'ਜਿਨੀ ਗੁਰਮੁਖਿ ਨਾਮੁ ਧਿਆਇਆ,*
*ਤਿਨਾ ਫਿਰਿ ਬਿਘਨੁ ਨ ਹੋਈ ਰਾਮ ਰਾਜੇ ॥*
*ਜਿਨੀ ਸਤਿਗੁਰੁ ਪੁਰਖੁ ਮਨਾਇਆ ਤਿਨ ਪੂਜੇ ਸਭੁ ਕੋਈ ॥*
*ਜਿਨੀ ਸਤਿਗੁਰੁ ਪਿਆਰਾ ਸੇਵਿਆ ਤਿਨਾ ਸੁਖੁ ਸਦ ਹੋਈ ॥*
*ਜਿਨਾ ਨਾਨਕੁ ਸਤਿਗੁਰੁ ਭੇਟਿਆ ਤਿਨਾ ਮਿਲਿਆ ਹਰਿ ਸੋਈ ॥੨॥'*

[ਆਸਾ ਮਹਲਾ ੪, ਅੰਗ—੪੫੧]

## ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ ॥

ਇੰਦ੍ਰੀਆਂ ਰੂਪ ਸਖੀਆਂ ਮਿਲ ਕੇ ਪ੍ਰਭੂ ਦੇ ਮੰਗਲਾਂ ਨੂੰ ਗਾਉਂਦੀਆਂ ਹਨ ਅਤੇ ਗੋਬਿੰਦ ਦੇ **ਗੀਤ** = ਜਸ ਨੂੰ ਕਥਨ ਕਰਦੀਆਂ ਹਨ। ਅਥਵਾ :—ਜਿਸ ਜਗ੍ਹਾ ਮਹਾਤਮਾ ਰੂਪ ਸਖੀਆਂ ਮਿਲ ਕੇ ਪ੍ਰਮੇਸ਼ਰ ਦੇ ਮੰਗਲਾਂ ਨੂੰ ਗਾਇਨ ਕਰਦੀਆਂ ਹਨ, ਉਨ੍ਹਾਂ ਨਾਲ ਮਿਲ ਕੇ ਹੇ ਪੁਰਸ਼ਾ ਤੂੰ ਵੀ ਗੋਬਿੰਦ ਦੇ **ਗੀਤ** = ਜਸ ਨੂੰ ਉਚਾਰਨਾ ਕਰ। ਯਥਾ :—

'ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ ॥
ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ ॥'

[ਰਾਮਕਲੀ ਮਹਲਾ ੩ ਅਨੰਦੁ, ਅੰਗ—੯੨੧]

ਉਹ ਸੰਗਤ ਵਿਚ ਮਿਲ ਕੇ ਪ੍ਰਮੇਸ਼ਰ ਦੇ ਜਸ ਨੂੰ ਉਚਾਰਦੇ ਹਨ, ਕਿਉਂਕਿ ਉਨ੍ਹਾਂ ਨੂੰ :—

**ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ ॥**

ਪ੍ਰਮੇਸ਼ਰ ਵਰਗਾ ਹੋਰ ਕੋਈ ਦਿਸਦਾ ਹੀ ਨਹੀਂ, ਹੋਰ ਕਿਸੇ ਦੂਜੇ ਨੂੰ ਉਸਦੇ ਬਰਾਬਰ ਦਾ ਨਹੀਂ ਸਮਝਦੇ। ਯਥਾ :—

੧. 'ਲਲਾ ਤਾ ਕੈ ਲਵੈ ਨ ਕੋਊ ॥ ਏਕਹਿ ਆਪਿ ਅਵਰ ਨਹ ਹੋਊ ॥'

[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੨]

੨. 'ਅਵਰੁ ਨ ਦੀਸੈ ਕਿਸੁ ਸਾਲਾਹੀ ਤਿਸਹਿ ਸਰੀਕੁ ਨ ਕੋਈ ॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ ਗੁਰਮਤਿ ਜਾਨਿਆ ਸੋਈ ॥੪॥'

[ਸੋਰਠਿ ਮਹਲਾ ੧, ਅੰਗ—੫੯੭]

੩. 'ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ ॥੩॥'

[ਬਿਲਾਵਲੁ ਰਵਿਦਾਸ ਜੀ, ਅੰਗ—੮੫੮]

ਜੇਕਰ ਸੂਰਜ ਵਰਗਾ ਕਹੀਏ ਤਾਂ ਸੂਰਜ ਤਪਦਾ ਹੈ, ਚੰਦ੍ਰਮਾਂ ਵਰਗਾ ਕਹੀਏ ਤਾਂ ਚੰਦ੍ਰਮਾਂ ਠਾਰਦਾ ਹੈ, ਕਲੰਕੀ ਹੈ, ਘਟਦਾ-ਵਧਦਾ ਰਹਿੰਦਾ ਹੈ, ਪਰ ਉਹ ਤਾਂ :—

'ਝਿਲਮਿਲਿ ਝਿਲਕੈ ਚੰਦੁ ਨ ਤਾਰਾ ॥
ਸੂਰਜ ਕਿਰਣਿ ਨ ਬਿਜੁਲਿ ਗੈਣਾਰਾ ॥
ਅਕਥੀ ਕਥਉ ਚਿਹਨੁ ਨਹੀ ਕੋਈ ਪੂਰਿ ਰਹਿਆ ਮਨਿ ਭਾਇਦਾ ॥੮॥'

[ਮਾਰੂ ਮਹਲਾ ੧ ਦਖਣੀ, ਅੰਗ—੧੦੩੩]

ਪ੍ਰਸ਼ਨ :—ਫਿਰ ਲਾਭ ਕੀ ਹੁੰਦਾ ਹੈ ? ਉੱਤਰ :—

**ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ ॥**

ਉਸ ਪ੍ਰਭੂ ਨੇ ਗੁਰਮੁਖਾਂ ਦਾ **ਹਲਤੁ ਪਲਤੁ** = ਲੋਕ, ਪ੍ਰਲੋਕ ਸਵਾਰ ਦਿੱਤਾ ਹੈ ਅਤੇ ਰਹਿਣ ਲਈ ਸਚਖੰਡ ਰੂਪ, ਸਰੂਪ ਰੂਪ ਨਿਸਚਲ **ਜਾਇ** = ਜਗ੍ਹਾ ਬਖ਼ਸ਼ ਦਿੱਤੀ ਹੈ। ਯਥਾ :—

*'ਦੋਵੈ ਥਾਵ ਰਖੇ ਗੁਰ ਸੂਰੇ ॥*
*ਹਲਤ ਪਲਤ ਪਾਰਬ੍ਰਹਮਿ ਸਵਾਰੇ ਕਾਰਜ ਹੋਏ ਸਗਲੇ ਪੂਰੇ ॥੧॥'*

[ਬਿਲਾਵਲੁ ਮਹਲਾ ੫, ਅੰਗ—੮੨੫]

ਇਥੇ ਮਾਤ ਲੋਕ ਵਿਚ ਸਿਮਰਨ ਦੀ ਦਾਤ ਬਖ਼ਸ਼ ਕੇ ਜੀਵਨ-ਮੁਕਤ ਬਣਾ ਦਿੱਤੇ, ਸਾਰਿਆਂ ਬੰਧਨਾਂ ਤੋਂ ਰਹਿਤ ਕਰ ਦਿੱਤੇ,

*'ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥੬॥'*

[ਗਉੜੀ ਸੁਖਮਨੀ ਮ: ੫, ਅੰਗ—੨੭੩]

ਵਾਲੀ ਅਵਸਥਾ ਬਖ਼ਸ਼ ਦਿੱਤੀ। ਪ੍ਰਲੋਕ ਵਿਚ ਵੀ :—

*'ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥੧੦॥'*

[ਸਲੋਕ ਮਹਲਾ ੫, ਅੰਗ—੧੪੨੫]

ਅਚੱਲ ਪਦਵੀ, ਕੈਵਲ ਮੁਕਤੀ ਬਖ਼ਸ਼ ਕੇ ਉਹ ਇਸਥਿਤ ਕਰ ਦਿੱਤੇ, ਡੋਲਨ ਤੋਂ ਰਹਿਤ ਹੋ ਗਏ ਹਨ। ਯਥਾ :—

੧. *'.....ਮਾਇਆ ਡੋਲ ਨ ਲਾਗੀ ॥'* [ਗਉੜੀ ਕਬੀਰ ਜੀ, ਅੰਗ—੩੩੫]

੨. *'.....ਡੋਲਨ ਤੇ ਅਬ ਚੂਕੇ ॥'* [ਗਉੜੀ ਮਹਲਾ ੫, ਅੰਗ—੨੧੫]

੩. *'ਡੋਲਨ ਤੇ ਚੂਕਾ ਠਹਰਾਇਆ ॥'* [ਰਾਮਕਲੀ ਮਹਲਾ ੫, ਅੰਗ—੮੯੦]

ਧ੍ਰੂ ਭਗਤ ਨੇ ਇਥੇ ੩੬ ਹਜ਼ਾਰ ਵਰ੍ਹਾ ਰਾਜ ਤੇ ਫਿਰ ਅਚੱਲ ਪਦਵੀ ਪ੍ਰਾਪਤ ਕੀਤੀ। ਯਥਾ :—

੧. *'ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ ॥'*

[ਮਾਰੂ ਮਹਲਾ ੫, ਅੰਗ—੯੯੯]

੨. *'ਥਿਰੁ ਪਾਰਬ੍ਰਹਮੁ ਪਰਮੇਸਰੋ ਸੇਵਕੁ ਥਿਰੁ ਹੋਸੀ ॥੧੮॥'*

[ਮਾਰੂ ਵਾਰ ਮਹਲਾ ੫, ਅੰਗ—੧੧੦੦]

ਪ੍ਰਸ਼ਨ :—ਕੀ ਉਹ ਫਿਰ ਵੀ ਸੰਸਾਰ ਦੇ ਚੱਕਰ ਵਿਚ ਆਉਂਦੇ ਜਾਂਦੇ ਹਨ ? ਉੱਤਰ :—

**ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ ॥**

ਸੰਸਾਰ-ਸਮੁੰਦਰ ਤੋਂ ਬਚਾ ਰੱਖਿਆ ਹੈ, ਮੁੜ ਕੇ ਜਨਮ-ਮਰਨ ਵਿਚ **ਧਾਇ** = ਦੌੜਦੇ ਨਹੀਂ ਹਨ।

ਜਿਸ ਸੰਸਾਰ-ਸਮੁੰਦਰ ਵਿਚ ਕਾਮਾਦਿਕ ਵੱਡੇ-ਵੱਡੇ ਮਗਰਮੱਛ ਹਨ, ਵਾਸ਼ਨਾਂ ਰੂਪ ਲਹਿਰਾਂ ਹਨ, ਐਸੇ ਸੰਸਾਰ-ਸਮੁੰਦਰ ਤੋਂ ਆਪਣਾ ਕਿਰਪਾ ਰੂਪ ਹੱਥ ਦੇ ਕੇ ਕੱਢ ਲਏ ਹਨ। ਜਥਾ :—

੧. *'ਸੰਸਾਰ ਸਾਗਰ ਤੇ ਕਢੁ ਦੇ ਹਾਥੀ ॥੨॥'* [ਵਡਹੰਸੁ ਮਹਲਾ ੫, ਅੰਗ—੫੬੩]

੨. *'ਇਕਿ ਵਿਚਹੁ ਹੀ ਤੁਧੁ ਰਖਿਆ ਜੋ ਸਤਸੰਗਿ ਮਿਲਾਈਆ ॥'*
[ਮਾਰੂ ਵਾਰ ਮਹਲਾ ੫, ਅੰਗ—੧੦੯੬]

ਫਿਰ ਉਹ ਜਨਮ ਨਹੀਂ ਧਾਰਨਗੇ, ਇਸ ਸੰਸਾਰ ਵਿਚ ਵੀ ਉਨ੍ਹਾਂ ਦੇ ਸੰਕਲਪ-ਵਿਕਲਪ, ਆਸਾ-ਤ੍ਰਿਸ਼ਨਾਂ ਤੇ ਵਾਸ਼ਨਾਵਾਂ ਮੁੱਕ ਜਾਂਦੀਆਂ ਹਨ; ਮਹਾਂਅਨੰਦ, ਬ੍ਰਹਮਾਨੰਦ ਵਿਚ ਲੀਨ ਹੋ ਜਾਂਦੇ ਹਨ ਅਤੇ ਮਨ ਟਿਕਾਉ ਵਿਚ ਆ ਜਾਂਦਾ ਹੈ। ਯਥਾ :—

੧. *'ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸ੍ਰਾਮੁ ॥੧॥'*
[ਬਸੰਤੁ ਮਹਲਾ ੯, ਅੰਗ—੧੧੮੬]

੨. *'ਸਹਜੇ ਹੋਤਾ ਜਾਇ ਸੁ ਹੋਇ ॥'* [ਗਉੜੀ ਮਹਲਾ ੫, ਅੰਗ—੨੩੬]

ਵਾਲੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ।

## ਜਿਹਵਾ ਏਕ ਅਨੇਕ ਗੁਣ

ਗੁਰੂ ਜੀ ਕਥਨ ਕਰਦੇ ਹਨ, ਪ੍ਰਮਾਤਮਾ ਦੇ ਗੁਣ ਅਨੇਕਾਂ ਹਨ ਅਤੇ ਅਸਾਡੀ ਜੀਭ ਇਕ ਹੈ। ਅਸੀਂ ਉਸਦੇ ਗੁਣ ਕਥਨ ਨਹੀਂ ਕਰ ਸਕਦੇ। ਯਥਾ :—

੧. *'ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂ ਸਾਹਿਬ ਗੁਣੀ ਨਿਧਾਨਾ ॥*
*ਤੁਮਰੀ ਮਹਿਮਾ ਬਰਨਿ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ ॥੧॥'*
[ਸੂਹੀ ਮਹਲਾ ੪, ਅੰਗ—੭੩੪]

੨. *'ਏਕ ਜੀਹ ਗੁਣ ਕਵਨ ਬਖਾਨੈ ॥ ਸਹਸਫਨੀ ਸੇਖ ਅੰਤੁ ਨ ਜਾਨੈ ॥*
*ਨਵਤਨ ਨਾਮ ਜਪੈ ਦਿਨੁ ਰਾਤੀ ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ ॥੧੬॥'*
[ਮਾਰੂ ਮਹਲਾ ੫, ਅੰਗ—੧੦੮੩]

੩. *'ਜਿਹਵਾ ਏਕ ਕਵਨ ਗੁਨ ਕਹੀਐ ॥*
*ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨਹੀ ਲਹੀਐ ॥੧॥'*
[ਧਨਾਸਰੀ ਮਹਲਾ ੫, ਅੰਗ—੬੭੪]

੪. *'ਜਿਹਵਾ ਏਕ ਹੋਇ ਲਖ ਕੋਟੀ ਲਖ ਕੋਟੀ ਕੋਟਿ ਧਿਆਵੈਗੋ ॥੧॥ਰਹਾਉ॥*
*ਸਹਸਫਨੀ ਜਪਿਓ ਸੇਖਨਾਗੈ ਹਰਿ ਜਪਤਿਆ ਅੰਤੁ ਨ ਪਾਵੈਗੋ ॥'*
[ਮਲਾਰ ਮਹਲਾ ੪, ਅੰਗ—੧੩੦੯]

**ਤਰੇ ਨਾਨਕ ਚਰਣੀ ਪਾਇ ॥**

ਜੋ ਪੁਰਸ਼ ਉਸਦੀ ਚਰਣੀ ਪਏ ਹਨ, ਉਹ ਸੰਸਾਰ-ਸਮੁੰਦਰ ਤੋਂ ਤਰ ਗਏ ਹਨ।

**ਫਲਗੁਣਿ ਨਿਤ ਸਲਾਹੀਐ ਜਿਸਨੋ ਤਿਲੁ ਨ ਤਮਾਇ ॥੧੩॥**

**ਫਲਗੁਣਿ** = ਫੱਗਣ ਦੁਆਰਾ ਕਥਨ ਕਰਦੇ ਹਨ, ਉਸ ਪ੍ਰਮਾਤਮਾ ਨੂੰ ਹਮੇਸ਼ਾ ਸਲਾਹੁਣਾ ਕਰੋ, ਜਿਸਨੂੰ ਤਿਲ ਜਿੰਨਾ ਭੀ **ਤਮਾਇ** = ਤਮੋਗੁਣ ਨਹੀਂ। ਅਥਵਾ :—ਤਿਲ ਮਾਤ੍ਰ ਵੀ ਜਿਸਨੂੰ ਕੋਈ **ਤਮਾਇ** = ਤਮ੍ਹਾ (ਖਾਹਸ਼) ਨਹੀਂ ਹੈ, ਆਪਣੀ ਵਡਿਆਈ ਕਰਵਾਉਣ ਦੀ ॥੧੩॥ ਯਥਾ :—

*'ਵਡਾ ਦਾਤਾ ਤਿਲੁ ਨ ਤਮਾਇ ॥'* [ਜਪੁਜੀ ਸਾਹਿਬ, ਅੰਗ—੫]

ਕਿਉਂਕਿ :—

*'ਜੇ ਸਭਿ ਮਿਲਿ ਕੈ ਆਖਣ ਪਾਹਿ ॥*
*ਵਡਾ ਨ ਹੋਵੈ ਘਾਟਿ ਨ ਜਾਇ ॥੨॥'* [ਆਸਾ ਮਹਲਾ ੧, ਅੰਗ—੯]

ਜੇਕਰ ਅਸੀਂ ਆਖੀਏ ਕਿ ਰੱਬ ਵੀ ਹਰ ਵੇਲੇ ਆਪਣੀ ਸਿਫ਼ਤ ਕਰਾਉਣੀ ਚਾਹੁੰਦਾ ਹੈ ਤਾਂ ਇਹ ਗੱਲ ਠੀਕ ਨਹੀਂ, ਹਜ਼ੂਰ ਦੇ ਬਚਨ ਹਨ :—

*'ਤੁਧਨੋ ਸੇਵਹਿ ਤੁਝ ਕਿਆ ਦੇਵਹਿ ਮਾਂਗਹਿ ਲੇਵਹਿ ਰਹਹਿ ਨਹੀ ॥'*
[ਮਲਾਰ ਮਹਲਾ ੧, ਅੰਗ—੧੨੫੪]

ਜੀਵ ਭਾਵੇਂ ਆਪਣੇ ਮਤਲਬ ਵਾਸਤੇ ਹੀ ਉਸ ਨਾਲ ਪ੍ਰੇਮ ਕਰੇ ਤਾਂ ਵੀ ਕਿਸੇ ਚੀਜ਼ ਦੀ ਕਮੀ ਨਹੀਂ ਰਹਿੰਦੀ। ਯਥਾ :—

*'ਅਪਨੇ ਲੋਭ ਕਉ ਕੀਨੋ ਮੀਤੁ ॥*
*ਸਗਲ ਮਨੋਰਥ ਮੁਕਤਿ ਪਦੁ ਦੀਤੁ ॥੧॥'* [ਗਉੜੀ ਮਹਲਾ ੫, ਅੰਗ—੧੯੫]

ਇਸ ਲਈ ਉਸੇ ਦੇ ਨਾਮ ਦੀ ਹੀ ਵਡਿਆਈ ਕਰੀਏ ਅਤੇ ਸੁਣੀਏ, ਜਿਸ ਕਰਕੇ ਅਸੀਂ ਲੋਕ ਸੁਖੀਏ ਅਤੇ ਪ੍ਰਲੋਕ ਸੁਹੇਲੇ ਹੋਵਾਂਗੇ।



ਹੁਣ ਸਤਿਗੁਰੂ ਮਹਾਰਾਜ ਜੀ ਆਪਾਂ ਨੂੰ ਇਸ ਅੰਤਲੀ ਪਉੜੀ ਵਿਚ ਨਾਮ ਧਿਆਉਣ ਦਾ ਫਲ ਦੱਸ ਰਹੇ ਹਨ :-

**ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ ॥**

ਜਿਨ੍ਹਾਂ-ਜਿਨ੍ਹਾਂ ਨੇ ਵਾਹਿਗੁਰੂ ਨਾਮ ਨੂੰ ਧਿਆਉਣਾ ਕੀਤਾ ਹੈ, ਉਨ੍ਹਾਂ-ਉਨ੍ਹਾਂ ਦੇ ਸਾਰੇ ਕੰਮ **ਸਰੇ** = ਪੂਰੇ ਹੋ ਗਏ ਹਨ। ਯਥਾ :—

*'ਜਨ ਕੇ ਪੂਰਨ ਹੋਏ ਕਾਮ ॥*
*ਕਲੀ ਕਾਲ ਮਹਾ ਬਿਖਿਆ ਮਹਿ ਲਜਾ ਰਾਖੀ ਰਾਮ ॥੧॥'*

[ਧਨਾਸਰੀ ਮਹਲਾ ੫, ਅੰਗ—੬੮੨]

**ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ ॥**

ਜਿਨ੍ਹਾਂ ਨੇ ਪੂਰੇ ਗੁਰਾਂ ਦੁਆਰਾ ਹਰੀ ਦੇ ਨਾਮ ਦਾ ਅਰਾਧਨ ਕੀਤਾ ਹੈ, ਉਹ ਪ੍ਰਭੂ ਦੀ ਸੱਚੀ ਦਰਗਾਹ ਵਿਚ **ਖਰੇ** = ਚੰਗੇ ਸਚਿਆਰ ਹੋਏ ਹਨ।

**ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ ॥**

**ਹਰਿ** = ਅਕਾਲ ਪੁਰਖ ਦੇ ਨਾਮ, ਬਾਣੀ ਰੂਪ ਚਰਨ, ਨਿਰਗੁਣ ਸਰੂਪ ਦੇ ਅਧਿਸ਼ਟਾਨ ਰੂਪ ਚਰਨ, ਸਰਗੁਣ ਸਰੂਪ ਦੇ ਪ੍ਰਤੱਖ ਚਰਣ ਜੋ ਸਾਰੇ ਸੁਖਾਂ ਦਾ ਖ਼ਜ਼ਾਨਾ ਹਨ, ਉਨ੍ਹਾਂ ਚਰਨਾਂ ਦਾ ਧਿਆਨ ਧਾਰ ਕੇ ਗੁਰਮੁਖ **ਬਿਖਮੁ** = ਕਠਿਨ ਸੰਸਾਰ-ਸਮੁੰਦਰ ਤੋਂ ਸੁਖੈਣ ਹੀ ਤਰ ਗਏ ਹਨ। ਯਥਾ :—

*'ਪਾਰਿ ਪਵੰਦੜੇ ਡਿਠੁ ਮੈ ਸਤਿਗੁਰ ਬੋਹਿਥਿ ਚਾੜਿ ॥'*

[ਮਾਰੂ ਕਾਫੀ ਮਹਲਾ ੧, ਅੰਗ—੧੦੧੫]

**ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ ॥**

ਉਨ੍ਹਾਂ ਨੇ ਪ੍ਰੇਮਾ ਭਗਤੀ ਕਰਨੀ ਪਾ ਲਈ ਹੈ, ਵਾ :—ਪ੍ਰੇਮਾ ਭਗਤੀ ਕਰਨ ਕਰਕੇ ਉਨ੍ਹਾਂ ਨੇ ਪ੍ਰਮੇਸ਼ਰ ਨੂੰ ਪਾ ਲਿਆ ਹੈ, ਜਿਸ ਕਰਕੇ ਫਿਰ ਉਹ ਵਿਸ਼ਿਆਂ ਦੀ ਅੱਗ ਵਿਚ ਨਹੀਂ ਸੜਦੇ, ਵਾ :—ਉਹ ਜ਼ਹਿਰ ਰੂਪ ਮਾਇਆ ਵਿਚ **ਜਰੇ** = ਜਕੜੇ ਨਹੀਂ ਜਾਂਦੇ ਹਨ।

**ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ ॥**

ਉਨ੍ਹਾਂ ਦੇ ਅੰਦਰੋਂ ਝੂਠ ਆਦਿਕ ਵਿਕਾਰ ਚਲੇ ਗਏ ਹਨ, ਵਾ :—ਝੂਠੇ ਸੰਕਲਪ ਮਿਟ

ਗਏ ਹਨ ਤੇ ਦ੍ਵੈਤ ਭੀ ਨੱਸ ਗਈ ਹੈ, ਸ਼ੁਭ ਗੁਣਾਂ ਨਾਲ ਪੂਰਨ ਹੋ ਕੇ ਸੱਚ ਨਾਮ ਰੂਪ ਅੰਮ੍ਰਿਤ ਨਾਲ ਮਨ ਆਦਿਕ ਇੰਦ੍ਰੇ ਭਰ ਗਏ ਹਨ। ਵਾ :—ਦ੍ਵੈਤ ਨਾਸ ਹੋਣ ਕਰਕੇ ਪੂਰਨ ਹੋ ਗਏ ਹਨ, ਸਭ ਵਿਚ ਉਸ ਪ੍ਰਮੇਸ਼ਰ ਨੂੰ ਵੇਖ ਲਿਆ ਹੈ। ਯਥਾ :—

੧. *'ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ ॥੩॥'*
[ਕਾਨੜਾ ਮਹਲਾ ੫, ਅੰਗ—੧੨੯੯]

੨. *'ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥*
*ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥੧॥ਰਹਾਉ॥*
*ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ ॥*
*ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ ॥੨॥'*
[ਆਸਾ ਸ੍ਰੀ ਨਾਮਦੇਵ ਜੀ, ਅੰਗ—੪੮੫]

ਦ੍ਵੈਤ ਹੀ ਦੁਖਾਂ ਦਾ ਕਾਰਨ ਹੈ, ਤਾਂ ਹੀ ਭਗਤ ਕਬੀਰ ਜੀ ਨੇ ਫ਼ੁਰਮਾਇਆ ਹੈ :—

*'ਕਬੀਰ ਧਰਤੀ ਅਰੁ ਆਕਾਸ ਮਹਿ ਦੁਇ ਤੂੰ ਬਰੀ ਅਬਧ ॥*
*ਖਟ ਦਰਸਨ ਸੰਸੇ ਪਰੇ ਅਰੁ ਚਉਰਾਸੀਹ ਸਿਧ ॥੨੦੨॥'*
[ਸਲੋਕ ਕਬੀਰ, ਅੰਗ—੧੩੭੫]

ਜੋ ਇਸ ਦ੍ਵੈਤ ਨੂੰ ਮਾਰਦਾ ਹੈ, ਉਹੀ ਸੂਰਮਾ ਅਤੇ ਪੂਰਨ ਹੈ। ਯਥਾ :—

*'ਜੋ ਇਸੁ ਮਾਰੇ ਸੋਈ ਸੂਰਾ ॥ ਜੋ ਇਸੁ ਮਾਰੇ ਸੋਈ ਪੂਰਾ ॥.....*
*ਜੋ ਇਸੁ ਮਾਰੇ ਸੋਈ ਜਤੀ ॥ ਜੋ ਇਸੁ ਮਾਰੇ ਤਿਸੁ ਹੋਵੈ ਗਤੀ ॥੩॥.....*
*ਜੋ ਇਸੁ ਮਾਰੇ ਤਿਸਕਾ ਆਇਆ ਗਨੀ ॥ ਜੋ ਇਸੁ ਮਾਰੇ ਸੁ ਨਿਹਚਲੁ ਧਨੀ ॥'*
[ਗਉੜੀ ਮਹਲਾ ੫, ਅੰਗ—੨੩੭]

## ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ ॥

ਉਹ ਇਕੋ ਇਕ **ਪਾਰ** = ਪ੍ਰਕ੍ਰਿਤੀ ਦੇ ਪਾਰਾਵਾਰ ਤੋਂ ਪਰੇ **ਬ੍ਰਹਮੁ** = ਵਿਆਪਕ ਸਰੂਪ ਪ੍ਰਮੇਸ਼ਰ ਨੂੰ **ਪ੍ਰਭੁ** = ਸਮਰੱਥ ਜਾਣ ਕੇ ਉਸਦਾ ਹਰ ਵੇਲੇ ਸੇਵਨ ਕਰਦੇ ਰਹਿੰਦੇ ਹਨ, ਹੋਰ ਕਿਸੇ ਦੇਵੀ-ਦੇਵਤੇ 'ਤੇ ਨਿਗ੍ਹਾ ਨਹੀਂ ਰੱਖਦੇ ਅਤੇ ਮਨ ਅੰਦਰ ਵੀ ਇਕ ਪ੍ਰਮੇਸ਼ਰ ਦਾ ਹੀ ਧਿਆਨ ਧਰਦੇ ਹਨ। ਯਥਾ :—

੧. *'ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ ॥*
*ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ ॥੧॥'*
[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੭]

੨. *'ਏਕੋ ਜਪਿ ਏਕੋ ਸਾਲਾਹਿ ॥ ਏਕੁ ਸਿਮਰਿ ਏਕੋ ਮਨ ਆਹਿ ॥
ਏਕਸ ਕੇ ਗੁਨ ਗਾਉ ਅਨੰਤ ॥ ਮਨਿ ਤਨਿ ਜਾਪਿ ਏਕੁ ਭਗਵੰਤ ॥'*
[ਗਉੜੀ ਸੁਖਮਨੀ ਮਃ ੫, ਅੰਗ—੨੮੯]

## ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ ॥

ਜਿਨ੍ਹਾਂ ਉੱਪਰ ਪ੍ਰਮੇਸ਼ਰ ਆਪ ਕਿਰਪਾ-ਦ੍ਰਿਸ਼ਟੀ ਕਰਦਾ ਹੈ, ਉਨ੍ਹਾਂ ਦੇ ਬਾਰਾਂ ਮਹੀਨੇ, ਸਾਰੇ ਦਿਨ, ਸਾਰੀਆਂ ਘੜੀਆਂ **ਭਲੇ** = ਚੰਗੀਆਂ, ਭਾਵ ਸਫਲ ਹਨ। ਕਿਉਂਕਿ :—

*'ਪਹਰ ਮੂਰਤ ਪਲ ਗਾਵਤ ਗਾਵਤ ਗੋਵਿੰਦ ਗੋਵਿੰਦ ਵਖਾਨੀ ॥੧॥'*
[ਆਸਾ ਮਹਲਾ ੫, ਅੰਗ—੪੦੪]

ਉਨ੍ਹਾਂ ਦੇ :—

*'ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ ॥'* [ਤੁਖਾਰੀ ਛੰਤ ਮਹਲਾ ੧, ਅੰਗ—੧੧੦੯]

ਬਾਰਾਂ ਮਹੀਨੇ, ਛੇ ਰੁੱਤਾਂ, ਪੰਦਰਾਂ ਥਿੱਤਾਂ, ਸੱਤ ਦਿਨ, **ਮੂਰਤ** = ਦੋ ਘੜੀਆਂ*, ਸਭ ਸੋਭਨੀਕ ਹਨ।

ਅਥਵਾ :—ਜੋਗੀਆਂ ਦੇ ਬਾਰਾਂ ਪੰਥ, ਛੇ ਦਰਸ਼ਨ, ਥਿੱਤ ਵਾਰ ਦਾ ਗਿਆਨ ਦੱਸਣ ਵਾਲੇ ਜੋਤਸ਼ੀ, ਸੱਤ ਵਾਰ, ਸੱਚੇ ਰਸਤੇ ਉੱਪਰ ਚੱਲਣ ਵਾਲਿਆਂ ਦੇ ਇਹ ਸਾਰੇ ਸੋਭਨੀਕ ਹਨ।

ਅਥਵਾ :—ਬਾਰਾਂ ਮਹੀਨਿਆਂ ਦੀ ਤਰ੍ਹਾਂ ਜੋ ਪੰਜ ਗਿਆਨ ਇੰਦ੍ਰੀਏ, ਪੰਜ ਕਰਮ ਇੰਦ੍ਰੀਏ, ਮਨ ਤੇ ਬੁੱਧ ਵਿਸ਼ਿਆਂ ਤੋਂ ਰਹਿਤ ਹੋ ਗਏ ਹਨ ਅਤੇ **ਰੁਤੀ** = ਮਨੁੱਖਾ ਜਨਮ ਦੀ ਪ੍ਰਾਪਤੀ ਰੂਪ ਰੁੱਤ ਸੋਭਨੀਕ ਹੈ।

## ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ ॥੧੪॥੧॥

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪੰਜਵਾਂ ਸਰੂਪ, ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਮਹਾਰਾਜ ਕਥਨ ਕਰਦੇ ਹਨ, ਹੇ **ਹਰੇ** = ਅਕਾਲ ਪੁਰਖ ਵਾਹਿਗੁਰੂ ਜੀ! ਮੈਂ ਆਪ ਜੀ ਦੇ ਦਰਸ਼ਨਾਂ ਦਾ ਦਾਨ ਮੰਗਦਾ ਹਾਂ, ਕਿਰਪਾ ਕਰਕੇ ਦਰਸ਼ਨ ਬਖ਼ਸ਼ੋ। ਯਥਾ :—

੧. *'ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ ॥'*
[ਜੈਤਸਰੀ ਮਹਲਾ ੫, ਅੰਗ—੭੦੩]

* ਇਕ ਘੜੀ ਸੱਠ ਪਲਾਂ ਦੀ ਹੁੰਦੀ ਹੈ।

੨. 'ਦਰਸਨੁ ਮਾਗਉ ਦੇਹਿ ਪਿਆਰੇ ॥
ਤੁਮਰੀ ਸੇਵਾ ਕਉਨ ਕਉਨ ਨ ਤਾਰੇ ॥੧॥'
[ਆਸਾ ਮਹਲਾ ੫, ਅੰਗ—੩੮੬]

੩. 'ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥'
[ਮਾਝ ਮਹਲਾ ੫, ਅੰਗ—੯੬]

੪. 'ਸਗਲ ਗੁਣਾ ਕੇ ਦਾਤੇ ਸੁਆਮੀ ਬਿਨਉ ਸੁਨਹੁ ਇਕ ਦੀਨਾ ॥
ਦੇਹੁ ਦਰਸੁ ਨਾਨਕ ਬਲਿਹਾਰੀ ਜੀਅੜਾ ਬਲਿ ਬਲਿ ਕੀਨਾ ॥੧॥.....
ਆਸ ਪਿਆਸੀ ਪਿਰ ਕੈ ਤਾਈ ਜਿਉ ਚਾਤ੍ਰਿਕੁ ਬੂੰਦੇਰੇ ॥
ਕਹੁ ਨਾਨਕ ਜੀਅੜਾ ਬਲਿਹਾਰੀ ਦੇਹੁ ਦਰਸੁ ਪ੍ਰਭ ਮੇਰੇ ॥੨॥'
[ਤੁਖਾਰੀ ਛੰਤ ਮਹਲਾ ੫, ਅੰਗ—੧੧੧੭]

੫. 'ਦਰਮਾਦੇ ਠਾਢੇ ਦਰਬਾਰਿ ॥
ਤੁਝ ਬਿਨੁ ਸੁਰਤਿ ਕਰੈ ਕੋ ਮੇਰੀ ਦਰਸਨੁ ਦੀਜੈ ਖੋਲ੍ਹਿ ਕਿਵਾਰ ॥੧॥'
[ਬਿਲਾਵਲੁ ਕਬੀਰ ਜੀ, ਅੰਗ—੮੫੬]

੬. 'ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ ॥
ਹੋਹੁ ਦਇਆਲ ਦਰਸਨੁ ਦੇਹੁ ਅਪੁਨਾ ਐਸੀ ਬਖਸ ਕਰੀਜੈ ॥੨॥'
[ਰਾਗੁ ਧਨਾਸਿਰੀ ਮਹਲਾ ੩, ਅੰਗ—੬੬੬]

੭. 'ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ ॥
ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥੨॥'
[ਧਨਾਸਰੀ ਰਵਿਦਾਸ ਜੀ, ਅੰਗ—੬੯੪]

ਵਾਹਿਗੁਰੂ ਜੀ ਕਾ ਖ਼ਾਲਸਾ ॥
ਵਾਹਿਗੁਰੂ ਜੀ ਕੀ ਫ਼ਤਹ ॥



# ਨਾਮ ਜਪਣ ਦੀ ਜੁਗਤੀ

ਕਈ ਪ੍ਰੇਮੀ ਕਹਿੰਦੇ ਹਨ, "ਜੀ! ਨਾਮ ਜਪਣ ਦੀ ਜੁਗਤੀ ਦੱਸੋ?" ਭਲਿਓ! ਨਾਮ ਜਪਣ ਦੀਆਂ ਜੁਗਤੀਆਂ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਬੜੇ ਹੀ ਸੁੰਦਰ ਤਰੀਕੇ ਨਾਲ ਸਾਨੂੰ ਦੱਸ ਰਹੇ ਹਨ। ਪਰ ਪਹਿਲੀ ਗੱਲ ਤਾਂ ਅਸੀਂ ਪੜ੍ਹਦੇ-ਸੁਣਦੇ ਹੀ ਨਹੀਂ ਤੇ ਜੇ ਪੜ੍ਹਦੇ-ਸੁਣਦੇ ਵੀ ਹਾਂ ਤਾਂ ਅਮਲ ਨਹੀਂ ਕਰਦੇ।

## *ਪਹਿਲੀ ਜੁਗਤੀ*

ਨਾਮ ਜਪਣ ਦੀ ਪਹਿਲੀ ਜੁਗਤੀ ਤਾਂ ਇਹ ਹੈ, ਨਾਮ ਦੀ ਮਹਾਨਤਾ ਨੂੰ ਸਮਝਣਾ। ਯਥਾ :—

੧. *'ਸਲੋਕੁ ॥ ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥*
*ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥੧॥'*
[ਗਉੜੀ ਸੁਖਮਨੀ ਮ: ੫, ਅੰਗ—੨੬੫]

੨. *'ਡਖਣਾ ॥ ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥*
*ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ ॥੧॥'*
[ਸਿਰੀ ਰਾਗੁ ਮਹਲਾ ੫, ਅੰਗ—੮੧]

੩. *'ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ ॥*
*ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ ॥੧॥'* [ਸੂਹੀ ਮਹਲਾ ੫, ਅੰਗ—੭੬੧]

੪. *'ਅਸਟ ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ ॥*
*ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ ॥੪॥'*
[ਧਨਾਸਰੀ ਮਹਲਾ ੧, ਅੰਗ—੬੬੩]

੫. *'ਘੋਰ ਦੁਖੵੰ ਅਨਿਕ ਹਤੵੰ ਜਨਮ ਦਾਰਿਦ੍ਰੰ ਮਹਾ ਬਿਖੵਾਦੰ ॥*
*ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ ਜੈਸੇ ਪਾਵਕ ਕਾਸਟ ਭਸਮੰ ਕਰੋਤਿ ॥'*
[ਸਲੋਕ ਸਹਸਕ੍ਰਿਤੀ ਮਹਲਾ ੫, ਅੰਗ—੧੩੫੫]

੬. 'ਮਨਮੁਖ ਮੋਹਿ ਗੁਬਾਰਿ ਜਿਉ ਭੁਲਾ ਮੰਝਿ ਵਣੀ ॥
ਕਟੇ ਪਾਪ ਅਸੰਖ ਨਾਵੈ ਇਕ ਕਣੀ ॥'
[ਵਾਰ ਮਲਾਰ ਕੀ ਮਹਲਾ ੧, ਅੰਗ—੧੨੮੩]

੭. 'ਈਧਨੁ ਅਧਿਕ ਸਕੇਲੀਐ ਭਾਈ ਪਾਵਕੁ ਰੰਚਕ ਪਾਇ ॥
ਖਿਨੁ ਪਲੁ ਨਾਮੁ ਰਿਦੈ ਵਸੈ ਭਾਈ ਨਾਨਕ ਮਿਲਣੁ ਸੁਭਾਇ ॥੧੦॥'
[ਸੋਰਠਿ ਮਹਲਾ ੧, ਅੰਗ—੬੩੭]

੮. 'ਈਧਣੁ ਕੀਤੋਮੂ ਘਣਾ ਭੋਰੀ ਦਿਤੀਮੁ ਭਾਹਿ ॥
ਮਨਿ ਵਸੰਦੜੋ ਸਚੁ ਸਹੁ ਨਾਨਕ ਹਭੇ ਡੁਖੜੇ ਉਲਾਹਿ ॥੨॥'
[ਜੈਤਸਰੀ ਕੀ ਵਾਰ ਮਹਲਾ ੫, ਅੰਗ—੭੦੬]

੯. 'ਸਿਮਰਤ ਇਕ ਬਾਰ ਹਰਿ ਹਰਿ ਮਿਟਿ ਕੋਟਿ ਕਸਮਲ ਜਾਂਹਿ ॥੨॥'
[ਕਾਨੜਾ ਮਹਲਾ ੫, ਅੰਗ—੧੩੦੧]

ਦਸਮੇਸ਼ ਪਿਤਾ ਜੀ ਵੀ ਇਸ ਤਰ੍ਹਾਂ ਫੁਰਮਾਉਂਦੇ ਹਨ :—

੧. 'ਏਕ ਚਿੱਤ ਜਿਹ ਇਕ ਛਿਨ ਧਿਆਇਓ ॥
ਕਾਲ ਫਾਸ ਕੇ ਬੀਚ ਨ ਆਇਓ ॥' [ਦਸਮ, ਅੰਗ—੧੧]

੨. 'ਏਕ ਬਾਰ ਜਿਨ ਤੁਮੈ ਸੰਭਾਰਾ ॥ ਕਾਲ ਫਾਸ ਤੇ ਤਾਹਿ ਉਬਾਰਾ ॥
ਜਿਨ ਨਰ ਨਾਮ ਤਿਹਾਰੋ ਕਹਾ ॥ ਦਾਰਿਦ ਦੁਸਟ ਦੋਖ ਤੇ ਰਹਾ ॥੨੪॥'
[ਦਸਮ, ਅੰਗ—੧੩੮੮]

ਇਸ ਲਈ :—

'ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥
ਅਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥.....
ਮਨ ਰੁਤਿ ਨਾਮ ਰੇ ॥' [ਬਸੰਤੁ ਮਹਲਾ ੫, ਅੰਗ—੧੧੮੫]

## ਦੂਜੀ ਜੁਗਤੀ

ਦੂਜੀ ਜੁਗਤੀ ਹੈ, ਨਾਮ ਦੇ ਨਾਲ ਪਿਆਰ। ਜਿਵੇਂ ਚੰਦ ਨਾਲ ਚਕੋਰ ਦਾ, ਸੂਰਜ ਨਾਲ ਚਕਵੀ ਦਾ, ਬੱਦਲ ਨਾਲ ਮੋਰ ਦਾ, ਪਤੀ ਨਾਲ ਪਤਿਬ੍ਰਤਾ ਇਸਤ੍ਰੀ ਦਾ, ਪੁੱਤਰ ਨਾਲ ਮਾਂ ਦਾ ਅਤੇ ਸੂਰਜ ਨਾਲ ਕਵਲ ਦਾ। ਯਥਾ :—

੧. 'ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ ॥
ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ ॥.....॥੩॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ ॥
ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ ॥'

[ਸਿਰੀ ਰਾਗੁ ਮਹਲਾ ੧, ਅੰਗ—੫੯-੬੦]

੨. 'ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥
ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥
ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥
ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ ॥
ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ ॥੧੨॥'

[ਜੈਤਸਰੀ ਕੀ ਵਾਰ ਮਹਲਾ ੫, ਅੰਗ—੭੦੮]

## ਤੀਜੀ ਜੁਗਤੀ

ਤੀਜੀ ਜੁਗਤੀ ਹੈ, ਨਾਮ ਜਪਣ ਦੀ ਤਾਂਘ। ਯਥਾ :—

੧. 'ਜੈਸੀ ਭੂਖੇ ਪ੍ਰੀਤਿ ਅਨਾਜ ॥ ਤ੍ਰਿਖਾਵੰਤ ਜਲ ਸੇਤੀ ਕਾਜ ॥
ਜੈਸੀ ਮੂੜ ਕੁਟੰਬ ਪਰਾਇਣ ॥ ਐਸੀ ਨਾਮੇ ਪ੍ਰੀਤਿ ਨਰਾਇਣ ॥੧॥'

[ਭੈਰਉ ਨਾਮਦੇਉ, ਅੰਗ—੧੧੬੪]

੨. 'ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ,
ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥'

[ਬਿਹਾਗੜਾ ਮਹਲਾ ੪, ਅੰਗ—੫੪੦]

## ਚੌਥੀ ਜੁਗਤੀ

ਚੌਥੀ ਜੁਗਤੀ ਹੈ, ਨਾਮ ਦਾ ਪੁਨਾ-ਪੁਨਾ ਅਭਿਆਸ। ਯਥਾ :—

੧. 'ਮਨਹੁ ਨ ਨਾਮੁ ਵਿਸਾਰਿ ਅਹਿਨਿਸਿ ਧਿਆਈਐ ॥
ਜਿਉ ਰਾਖਹਿ ਕਿਰਪਾ ਧਾਰਿ ਤਿਵੈ ਸੁਖੁ ਪਾਈਐ ॥੧॥'

[ਸੂਹੀ ਮਹਲਾ ੧, ਅੰਗ—੭੫੨]

੨. *'ਉਠਦਿਆ ਬਹਦਿਆ ਸੁਤਿਆ ਸਦਾ ਸਦਾ ਹਰਿ ਨਾਮੁ ਧਿਆਈਐ,*
*ਜਨ ਨਾਨਕ ਗੁਰਮੁਖਿ ਹਰਿ ਲਹੀਐ ॥੨੧॥'*

[ਵਡਹੰਸ ਕੀ ਵਾਰ ਮਹਲਾ ੪, ਅੰਗ—੫੯੪]

੩. *'ਊਠਤ ਬੈਠਤ ਸੋਵਤ ਨਾਮ ॥ ਕਹੁ ਨਾਨਕ ਜਨ ਕੈ ਸਦ ਕਾਮ ॥੬॥'*

[ਗਉੜੀ ਸੁਖਮਨੀ ਮਃ ੫, ਅੰਗ—੨੮੬]

ਜਿਹੜੇ ਨਾਮ ਨਹੀਂ ਜਪਦੇ, ਉਨ੍ਹਾਂ ਬਾਬਤ ਹਜ਼ੂਰ ਦਾ ਇਉਂ ਫ਼ੁਰਮਾਨ ਹੈ :—

*'ਨਾਮੁ ਬਿਸਾਰਿ ਕਰੇ ਰਸ ਭੋਗ ॥ ਸੁਖੁ ਸੁਪਨੈ ਨਹੀ ਤਨ ਮਹਿ ਰੋਗ ॥੩॥...॥੪॥*
*ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ ॥ ਕੋਟਿ ਕਰਮ ਕਰਤੋ ਨਰਕਿ ਜਾਵੈ ॥੫॥'*

[ਗਉੜੀ ਮਹਲਾ ੫, ਅੰਗ—੨੪੦]

ਜਿਹੜੇ ਨਾਮ ਜਪਦੇ ਹਨ, ਉਨ੍ਹਾਂ ਬਾਬਤ ਹਜ਼ੂਰ ਦਾ ਇਉਂ ਫ਼ੁਰਮਾਨ ਹੈ :—

੧. *'ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤੁ ਹਹਿ,*
*ਜੋ ਬੋਲਹਿ ਹਰਿ ਹਰਿ ਰਾਮ ਨਾਮੁ ਹਰਿ ਸਾਤੇ ॥'*

[ਰਾਗੁ ਸੋਰਠਿ ਵਾਰ ਮਹਲੇ ੪ ਕੀ, ਅੰਗ—੬੪੮]

੨. *'ਆਇਆ ਤਿਨ ਕਾ ਸਫਲੁ ਭਇਆ ਹੈ ਇਕ ਮਨਿ ਜਿਨੀ ਧਿਆਇਆ ॥'*

[ਵਡਹੰਸੁ ਮਹਲਾ ੧, ਅੰਗ—੫੭੯]

੩. *'ਆਇਆ ਸਫਲ ਤਾਹੂ ਕੋ ਗਨੀਐ ॥*
*ਜਾਸੁ ਰਸਨ ਹਰਿ ਹਰਿ ਜਸੁ ਭਨੀਐ ॥'*

[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੨]

੪. *'ਜਿਨ੍ਹਾ ਨ ਵਿਸਰੈ ਨਾਮੁ ਸੇ ਕਿਨੇਹਿਆ ॥*
*ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ ॥੧॥'* [ਆਸਾ ਮਹਲਾ ੫, ਅੰਗ—੩੯੭]

ਇਸ ਲਈ ਸਤਿਗੁਰਾਂ ਤੋਂ ਨਾਮ ਦਾ ਦਾਨ ਹੀ ਮੰਗੀਏ। ਯਥਾ :—

੧. *'ਜਾਚਕ ਜਨੁ ਜਾਚੈ ਪ੍ਰਭ ਦਾਨੁ ॥*
*ਕਰਿ ਕਿਰਪਾ ਦੇਵਹੁ ਹਰਿ ਨਾਮੁ ॥'* [ਗਉੜੀ ਸੁਖਮਨੀ ਮਃ ੫, ਅੰਗ—੨੮੯]

੨. *'ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ,*
*ਹਰਿ ਦੀਜੈ ਨਾਮੁ ਪਿਆਰੀ ਜੀਉ ॥੧॥'*

[ਸੋਰਠਿ ਮਹਲਾ ੧, ਅੰਗ—੫੯੭]

੩. *'ਮੈ ਦੀਜੈ ਨਾਮ ਨਿਵਾਸੁ ਅੰਤਰਿ ਸਾਂਤਿ ਹੋਇ॥*
*ਗੁਣ ਗਾਵੈ ਨਾਨਕ ਦਾਸੁ ਸਤਿਗੁਰੁ ਮਤਿ ਦੇਇ॥੮॥'*

[ਸੂਹੀ ਮਹਲਾ ੧, ਅੰਗ—੭੫੩]

੪. *'ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ॥*
*ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ॥੮॥'*

[ਸੂਹੀ ਮਹਲਾ ੫, ਅੰਗ—੭੬੨]

੫. *'ਹਮ ਭੀਖਕ ਭੇਖਾਰੀ ਤੇਰੇ ਤੂ ਨਿਜਪਤਿ ਹੈ ਦਾਤਾ॥*
*ਹੋਹੁ ਦੈਆਲ ਨਾਮੁ ਦੇਹੁ ਮੰਗਤ ਜਨ ਕੰਉ ਸਦਾ ਰਹਉ ਰੰਗਿ ਰਾਤਾ॥੧॥'*

[ਰਾਗੁ ਧਨਾਸਿਰੀ ਮਹਲਾ ੩, ਅੰਗ—੬੬੬]

੬. *'ਇਕ ਨਾਨਕ ਕੀ ਅਰਦਾਸਿ ਜੇ ਤੁਧੁ ਭਾਵਸੀ॥*
*ਮੈ ਦੀਜੈ ਨਾਮ ਨਿਵਾਸੁ ਹਰਿ ਗੁਣ ਗਾਵਸੀ॥੮॥'*

[ਸੂਹੀ ਮਹਲਾ ੧, ਅੰਗ—੭੫੨]

੭. *'ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥*
*ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ॥'*

[ਰਾਮਕਲੀ ਕੀ ਵਾਰ ਮਹਲਾ ੫, ਅੰਗ—੯੫੮]

**ਨਾਮ-ਅਭਿਆਸੀ ਦੇ ਧਿਆਨਯੋਗ ਰੱਖਣ ਲਈ ਕੁਝ ਜ਼ਰੂਰੀ ਤੱਥ :—**

੧. ਨਾਮ ਤਾਂ ਸਾਰੇ ਹੀ ਮਹਾਨ ਹਨ। ਯਥਾ :—

*'ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥੪॥'* [ਮਹਲਾ ੧ ਬਸੰਤੁ, ਅੰਗ—੧੧੬੮]

ਪਰ ਗੁਰਸਿੱਖ ਨੇ ਮੂਲਮੰਤ੍ਰ ਅਤੇ ਗੁਰਮੰਤ੍ਰ ਦਾ ਹੀ ਜਾਪ ਕਰਨਾ ਹੈ। ੧ੴ ਤੋਂ ਲੈ ਕੇ 'ਨਾਨਕ ਹੋਸੀ ਭੀ ਸਚੁ' ਤੱਕ ਮੂਲਮੰਤ੍ਰ ਹੈ ਅਤੇ ਵਾਹਿਗੁਰੂ ਗੁਰਮੰਤ੍ਰ ਹੈ। ਯਥਾ :—

੧. *'ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।'*

[ਭਾਈ ਗੁਰਦਾਸ ਜੀ, ਵਾਰ-੧੩, ਪਉੜੀ-੨]

੨. *'ਦੁਖੁ ਕਲੇਸੁ ਨ ਭਉ ਬਿਆਪੈ ਗੁਰਮੰਤ੍ਰੁ ਹਿਰਦੈ ਹੋਇ॥'*

[ਸਿਰੀ ਰਾਗੁ ਮਹਲਾ ੫, ਅੰਗ—੫੧]

ਜਿਵੇਂ ਦਰਿਆ ਤੋਂ ਪਾਰ ਉਤਾਰਨ ਨੂੰ ਬੇੜੀਆਂ ਤਾਂ ਸਾਰੀਆਂ ਹੀ ਸਮਰੱਥ ਹੁੰਦੀਆਂ ਹਨ, ਪਰ ਜਿਸਦੀ ਵਾਰੀ ਹੋਵੇ, ਉਸ 'ਤੇ ਚੜ੍ਹਨ ਕਰਕੇ ਛੇਤੀ ਪਾਰ ਹੋ ਜਾਈਦਾ ਹੈ। ਏਸੇ

ਪ੍ਰਕਾਰ ਨਾਮ ਤਾਂ ਸਾਰੇ ਹੀ ਸੰਸਾਰ-ਸਮੁੰਦਰ ਤੋਂ ਪਾਰ ਉਤਾਰਨ ਲਈ ਸਮਰੱਥ ਹਨ, ਪਰ ਕਲਜੁਗ ਵਿਚ 'ਵਾਹਿਗੁਰੂ' ਨਾਮ ਦੀ ਹੀ ਵਾਰੀ ਹੈ, ਜਿਸ 'ਵਾਹਿਗੁਰੂ' ਨਾਮ ਨੂੰ ਜਪਣ ਕਰਕੇ ਛੇਤੀ ਸੰਸਾਰ-ਸਮੁੰਦਰ ਤੋਂ ਪਾਰ ਹੋ ਜਾਈਦਾ ਹੈ। ਯਥਾ :—

*'ਵਾਹਿਗੁਰੂ ਨਾਮ ਜਹਾਜ ਹੈ ਚੜ੍ਹੇ ਸੋ ਉਤਰੈ ਪਾਰ ॥*
*ਜੋ ਸ਼ਰਧਾ ਕਰ ਸੇਂਵਦੇ ਪਾਰ ਉਤਾਰਨਿ ਹਾਰ ॥'*

[ਸ੍ਰੀ ਗੁਰਮੁਖ ਪ੍ਰਕਾਸ਼, ਅਧਿਆਇ-੪੮, ਪੰਨਾ—੮੫੦]

ਜਿਹੜੇ ਚੌਹਾਂ ਜੁਗਾਂ ਦੇ ਨਾਮ ਹਨ, ਉਨ੍ਹਾਂ ਚਾਰੇ ਨਾਮਾਂ ਦੇ ਆਦਿ ਵਿਚ 'ਵਾਹਿਗੁਰੂ' ਨਾਮ ਦਾ ਇਕ-ਇਕ ਅੱਖਰ ਲੱਗਦਾ ਹੈ।

ਸਤਿਜੁਗ ਦਾ ਨਾਮ 'ਵਾਸਦੇਵ' ਦੇ ਆਦਿ ਵਿਚ 'ਵ' ਅੱਖਰ;

ਦੁਆਪਰ ਦਾ ਨਾਮ 'ਹਰਿ' ਦੇ ਆਦਿ ਵਿਚ 'ਹ' ਅੱਖਰ;

ਤ੍ਰੇਤੇ ਦਾ ਨਾਮ 'ਗੋਬਿੰਦ' ਦੇ ਆਦਿ ਵਿਚ 'ਗ' ਅੱਖਰ;

ਅਤੇ ਕਲਜੁਗ ਦਾ ਨਾਮ 'ਰਾਮ' ਦੇ ਆਦਿ ਵਿਚ 'ਰ' ਅੱਖਰ ਲੱਗਦਾ ਹੈ। ਇਸ ਕਰਕੇ 'ਵਾਹਿਗੁਰੂ' ਨਾਮ ਬੀਜ ਮੰਤ੍ਰ ਹੈ।* ਵਾਹਿਗੁਰੂ ਨਾਮ ਜਪਣ ਕਰਕੇ ਚਹੁੰ ਜੁਗਾਂ ਦੇ ਨਾਮਾਂ ਨੂੰ ਜਪਣ ਦਾ ਫਲ ਪ੍ਰਾਪਤ ਹੁੰਦਾ ਹੈ। ਯਥਾ :—

੧. *'ਦੋਹਰਾ ॥ ਨਿਰਗੁਨ ਸਰਗੁਨ ਨਾਮੁ ਜੋ ਵਾਹਿਗੁਰੂ ਤਿਨ ਮੋਰੁ ॥*
*ਸਭ ਤੇ ਊਚਾ ਜਾਨੀਏ ਲੇਤਿ ਨ ਕੀਜੈ ਦੇਰਿ ॥੬੧॥'*

[ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਯਾਯ-੧, ਜਿਲਦ-੨, ਪੰਨਾ—੬੨]

੨. *'ਕਬਿਤ ॥ ਜੈਸੇ ਅਠਸਠਿ ਤੀਰਥ ਪਰਸ ਕੀਓ,*
*ਜੁਗਿ ਚਾਰ ਚਰਿਓ ਕੈਲਾਸ਼ ਰਹਿਓ ॥*
*ਜੈਸੇ ਲਾਖ ਬਾਰ ਕੁਰਛੇਤਰ ਮੇਂ,*
*ਅਸਮੇਧ ਜਗ ਅਭੰਗ ਠਇਓ ॥*
*ਜੈਸੇ ਕੋਟਿ ਬਰਸ ਤਪ ਉਰਧ ਮੁਖੀ,*
*ਬੈਸੰਤਰ ਮੇਂ ਤਨ ਦਾਹ ਦਇਓ ॥*
*ਫੁਨਿ ਅੰਮ੍ਰਿਤ ਨਾਮ ਵਿਸ਼ੇਸ਼ ਇਤੀ,*
*ਜਿਨ ਏਕ ਬਾਰ ਸ੍ਰੀ ਵਾਹਿਗੁਰੂ ਕਹਿਓ ॥*

* ਕਿਸੇ ਮੰਤ੍ਰ ਦੇ ਪਹਿਲੇ ਅੱਖਰ ਜਾਂ ਪਹਿਲੇ ਪਦ ਨੂੰ ਬੀਜ ਮੰਤ੍ਰ ਕਹੀਦਾ ਹੈ।

ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਮੂਲਮੰਤ੍ਰ, ਅਥਵਾ ਗੁਰਮੰਤ੍ਰ ਜਪਣ ਦਾ ਮਹਾਤਮ ਇਸ ਪ੍ਰਕਾਰ ਲਿਖਦੇ ਹਨ :—

੧. *'ਇਹ ਮੰਤ੍ਰ ਮਹਾਂ ਸਤਿਨਾਮ ਅਹੈ ॥ ਨਿਜ ਜੀਹ ਜਪੈ ਜੁ ਅਰੋਗ ਰਹੈ ॥੧੬॥*
*ਤਨ ਤਾਪ ਕਹਾਂ ਇਸਤੇ ਜੁ ਰਹੈ ॥ ਜਗ ਤੀਨਹੁ ਤਾਪਨਿ ਖਾਪਦ ਹੈ ॥*
*ਮੁਖਿ ਧੰਨ, ਜਪੈ ਸਤਿਨਾਮੁ ਸਦਾ ॥ ਕਿਹ ਕੰਟਕ ਹੋਨਿ ਨ ਦੇਤਿ ਕਦਾ ॥੧੭॥*
*ਬਡ ਭਾਗ ਭਰੇ ਲਿਵ ਲਾਵਤਿ ਹੈਂ ॥ ਦੁਖ ਲੋਕ ਪ੍ਰਲੋਕ ਨਸਾਵਤਿ ਹੈਂ ॥*
*ਕਹਿ ਸਿੱਖਜਨ ਸਾਥ ਬਿਕਾਰ ਤਜੋ ॥ ਸਤਿਨਾਮੁ ਭਜੋ ਸਤਿਨਾਮੁ ਭਜੋ ॥੧੮॥'*

[ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ-੩, ਅੰਸੂ-੩੦, ਜਿਲਦ-੬, ਪੰਨਾ—੨੦੩੧]

੨. *'ਕਿਰਤਮ ਨਾਮ ਕਥੇ ਤੇਰੇ ਜਿਹਬਾ ॥ ਸਤਿਨਾਮੁ ਤੇਰਾ ਪਰਾ ਪੂਰਬਲਾ ॥'*

[ਮਾਰੂ ਸੋਲਹੇ ਮਹਲਾ ੫, ਅੰਗ—੧੦੮੩]

**ਸਤਿਨਾਮੁ** = ਮੂਲਮੰਤ੍ਰ ਹੈ, ਕਿਉਂਕਿ ਮੂਲਮੰਤ੍ਰ ਵਿਚ ਸਤਿਨਾਮੁ ਆਉਂਦਾ ਹੈ। ਅਥਵਾ :—**ਸਤਿਨਾਮੁ** = ਸੱਚਾ ਨਾਮ, ਵਾਹਿਗੁਰੂ ਮੰਤ੍ਰ ਹੈ।

ਗੁਰਸਿੱਖ ਨੇ ਮੂਲਮੰਤ੍ਰ ਅਤੇ ਗੁਰਮੰਤ੍ਰ ਪੰਜਾਂ ਪਿਆਰਿਆਂ ਤੋਂ ਪ੍ਰਾਪਤ ਕਰਕੇ ਜਪਣਾ ਹੈ। ਕਿਉਂਕਿ ਗੁਰਮਤਿ ਵਿਚ ਮੂਲਮੰਤ੍ਰ ਅਤੇ ਗੁਰਮੰਤ੍ਰ ਦ੍ਰਿੜ੍ਹ ਕਰਵਾਉਣ ਦਾ ਅਧਿਕਾਰ ਕੇਵਲ ਪੰਜ ਪਿਆਰਿਆਂ ਨੂੰ ਹੀ ਹੈ, ਜੋ ਖੰਡੇ-ਬਾਟੇ ਦੇ ਅੰਮ੍ਰਿਤ ਦੀ ਦਾਤ ਨਾਲ ਬਖਸ਼ਿਸ਼ ਕਰਦੇ ਹਨ। ਜੋ ਇਕੱਲਾ ਕਿਸੇ ਨੂੰ ਮੂਲਮੰਤ੍ਰ ਤੇ ਗੁਰਮੰਤ੍ਰ ਦਿੰਦਾ ਹੈ ਜਾਂ ਲੈਂਦਾ ਹੈ, ਉਹ ਮਨਮਤੀਆ ਹੈ।

੨. ਨਾਮ-ਅਭਿਆਸੀ ਨੂੰ ਚਾਹੀਦਾ ਹੈ ਕਿ ਸਿਮਰਨ ਨਿਸ਼ਕਾਮ ਹੋ ਕੇ ਕਰੇ, ਕੇਵਲ ਵਾਹਿਗੁਰੂ ਦੀ ਪ੍ਰਸੰਨਤਾ ਅਤੇ ਪ੍ਰਾਪਤੀ ਵਾਸਤੇ।

੩. ਪਹਿਲਾਂ-ਪਹਿਲਾਂ ਤਾਂ ਨਾਮ ਅਭਿਆਸੀ ਨੂੰ ਸਾਲ ਜਾਂ ਛੇ ਮਹੀਨੇ ਕੁਝ ਸਮਾਂ ਹਰ ਰੋਜ਼ ਇਕਾਂਤ ਵਿਚ ਸਿਮਰਨ ਕਰਨਾ ਚਾਹੀਦਾ ਹੈ।

੪. ਘੱਟ ਬੋਲੇ, ਸਰੀਰ ਅਤੇ ਬਸਤਰਾਂ ਨੂੰ ਸਾਫ਼ ਸੁਥਰੇ ਰੱਖੇ।

੫. ਸਤੋ ਗੁਣੀ ਭੋਜਨ ਖਾਵੇ। ਜਿਵੇਂ ਦਾਲ, ਫੁਲਕਾ, ਸਬਜ਼ੀ, ਖੀਰ, ਪ੍ਰਸ਼ਾਦਿ, ਫਲ-ਫਰੂਟ ਆਦਿਕ।

੬. ਜੇ ਗ੍ਰਿਹਸਤੀ ਹੋਵੇ ਤਾਂ ਘੱਟ ਤੋਂ ਘੱਟ ਸਾਲ ਜਾਂ ਛੇ ਮਹੀਨੇ ਬ੍ਰਹਮਚਰਜ ਜ਼ਰੂਰ ਰੱਖੇ।

੭. ਢਾਈ ਘੰਟੇ ਤੋਂ ਲੈ ਕੇ ਅੱਠ ਘੰਟੇ ਤਕ ਹਰ ਰੋਜ਼ ਸਿਮਰਨ ਕਰੇ; ਚਾਹੇ ਖੜ੍ਹ ਕੇ ਕਰੇ, ਚਾਹੇ ਬੈਠ ਕੇ, ਚਾਹੇ ਤੁਰ-ਫਿਰ ਕੇ ਕਰੇ।

੮. ਦਿਮਾਗ਼ ਦੀ ਹਿਫ਼ਾਜ਼ਤ ਵਾਸਤੇ ਛੇ ਕੁ ਘੰਟੇ ਨੀਂਦ ਜ਼ਰੂਰ ਲਵੇ।

੯. ਪੈਰਾਂ ਦੀਆਂ ਤਲੀਆਂ 'ਤੇ ਅਤੇ ਸਿਰ ਵਿਚ ਸਰੋਂ ਦੇ ਤੇਲ ਜਾਂ ਬਦਾਮ ਰੋਗਨ ਦੀ ਮਾਲਿਸ਼ ਜ਼ਰੂਰ ਕਰੇ।

੧੦. ਪਹਿਲੇ-ਪਹਿਲ ਕੁਝ ਕੁ ਸਮਾਂ ਰਸਨਾ ਨਾਲ ਬੋਲ ਕੇ ਨਾਮ ਜਪੇ; ਘੰਟਾ, ਅੱਧਾ ਘੰਟਾ, ਘੱਟ ਤੋਂ ਘੱਟ ਪੰਦਰਾਂ ਮਿੰਟ। ਰਸਨਾ ਨਾਲ ਨਾਮ ਜਪਣ ਕਰਕੇ ਬੰਦ ਹੋਇਆ ਸਿਮਰਨ ਇਉਂ ਚੱਲ ਪੈਂਦਾ ਹੈ, ਜਿਵੇਂ ਬੰਦ ਹੋਇਆ ਇੰਜਨ ਹੈਂਡਲ ਘੁਮਾਉਣ ਤੋਂ ਸਟਾਰਟ ਹੋ ਕੇ, ਫਿਰ ਆਪਣੇ ਆਪ ਹੀ ਚਲਦਾ ਰਹਿੰਦਾ ਹੈ। ਇਸ ਕਰਕੇ ਕੁਝ ਸਮਾਂ ਰਸਨਾ ਨਾਲ ਵੀ ਨਾਮ ਜਪਣਾ ਹੈ, ਕਿਉਂਕਿ ਰਸਨਾ ਦੁਆਰਾ ਨਾ ਜਪਣ ਵਾਲਿਆਂ ਬਾਬਤ ਹਜ਼ੂਰ ਦੇ ਇਉਂ ਬਚਨ ਹਨ :—

੧. *'ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ ॥*
*ਹਰਿਹਾਂ ਜਬ ਬਿਸਰੈ ਗੋਬਿਦ ਰਾਇ ਦਿਨੋ ਦਿਨੁ ਘਟੀਐ ॥੧੪॥'*
[ਫੁਨਹੇ ਮਹਲਾ ੫, ਅੰਗ—੧੩੬੩]

੨. *'ਰੇ ਜਿਹਬਾ ਕਰਉ ਸਤ ਖੰਡ ॥ ਜਾਮਿ ਨ ਉਚਰਸਿ ਸ੍ਰੀ ਗੋਬਿੰਦ ॥੧॥*
*ਰੰਗੀ ਲੇ ਜਿਹਬਾ ਹਰਿ ਕੈ ਨਾਇ ॥ ਸੁਰੰਗ ਰੰਗੀਲੇ ਹਰਿ ਹਰਿ ਧਿਆਇ ॥੧॥ਰਹਾਉ॥'*
[ਭੈਰਉ ਨਾਮਦੇਉ, ਅੰਗ—੧੧੬੩]

੧੧. ਜਦੋਂ ਰਸਨਾ ਨਾਲ ਜਪਦਿਆਂ ਥਕਾਵਟ ਮਹਿਸੂਸ ਹੋਵੇ, ਫਿਰ ਸੁਆਸਾਂ ਨਾਲ ਮਿਲਾ ਕੇ ਕਰੇ। ਜਦ ਅੰਦਰ ਨੂੰ ਸੁਆਸ ਆਵੇ, ਜਿਸਨੂੰ ਗਿਰਾਸ ਕਹੀਦਾ ਹੈ, ਤਦੋਂ 'ਵਾਹਿ' ਕਹੇ, ਜਦੋਂ ਸੁਆਸ ਬਾਹਰ ਨਿਕਲੇ ਤਾਂ 'ਗੁਰੂ' ਕਹੇ। ਜਾਂ ਜਦੋਂ ਅੰਦਰ ਨੂੰ ਸੁਆਸ ਆਵੇ, ਜਿਸਨੂੰ ਗਿਰਾਸ ਕਹੀਦਾ ਹੈ ਤਾਂ ਪੂਰਾ ਗੁਰਮੰਤ੍ਰ ਭਾਵ 'ਵਾਹਿਗੁਰੂ' ਕਹੇ ਅਤੇ ਜਦ ਸੁਆਸ ਬਾਹਰ ਨੂੰ ਨਿਕਲੇ ਤਾਂ ਵੀ 'ਵਾਹਿਗੁਰੂ' ਕਹੇ। ਯਥਾ :—

*'ਸਾਸਿ ਸਾਸਿ ਸਿਮਰਹੁ ਗੋਬਿੰਦ ॥ ਮਨ ਅੰਤਰ ਕੀ ਉਤਰੈ ਚਿੰਦ ॥'*
[ਗਉੜੀ ਸੁਖਮਨੀ ਮਃ ੫, ਅੰਗ—੨੯੫]

੧੨. ਤੁਰਦਿਆਂ-ਫਿਰਦਿਆਂ ਕਦਮਾਂ ਨਾਲ ਮਿਲਾ ਕੇ ਸਿਮਰਨ ਕਰੇ। ਜਦੋਂ ਕਦਮ ਚੁੱਕੇ ਤਾਂ 'ਵਾਹਿ' ਕਹੇ, ਜਦੋਂ ਕਦਮ ਰੱਖੇ ਤਾਂ 'ਗੁਰੂ' ਕਹੇ। ਜਾਂ ਜਦੋਂ ਕਦਮ ਚੁੱਕੇ ਤਾਂ ਵਾਹਿਗੁਰੂ ਕਹੇ ਅਤੇ ਜਦੋਂ ਕਦਮ ਰੱਖੇ ਤਾਂ ਵੀ ਪੂਰਾ ਗੁਰਮੰਤ੍ਰ ਵਾਹਿਗੁਰੂ ਕਹੇ। ਯਥਾ :—

*'ਊਠਤ ਬੈਠਤ ਸੋਵਤ ਧਿਆਈਐ ॥ ਮਾਰਗਿ ਚਲਤ ਹਰੇ ਹਰਿ ਗਾਈਐ ॥'*
[ਆਸਾ ਮਹਲਾ ੫, ਅੰਗ—੩੮੬]

੧੩. ਘੋੜਿਆਂ ਦੀ ਟਾਪ, ਮਸ਼ੀਨਰੀ ਦੀ ਖੜਕਾਹਟ, ਢੋਲਕ-ਜੋੜੀ ਆਦਿਕ ਦੇ ਤਾਲ, ਹਥੌੜੀ ਦੀ ਠੱਕ-ਠੱਕ ਅਤੇ ਕਹੀ ਦੀ ਟੱਕ-ਟੱਕ ਵਿਚੋਂ ਪ੍ਰਮੇਸ਼ਰ ਦਾ ਨਾਮ ਹੀ ਸੁਣਨਾ ਹੈ।

ਜਿਵੇਂ ਇਕ ਤਿੱਤਰ ਬੋਲ ਰਿਹਾ ਸੀ। ਪਾਸ ਦੀ ਵਪਾਰੀ, ਪਹਿਲਵਾਨ ਅਤੇ ਭਗਤ ਲੰਘ ਰਹੇ ਸਨ। ਵਪਾਰੀ ਕਹਿਣ ਲੱਗਾ, "ਸੁਣੋ! ਤਿੱਤਰ ਕਹਿ ਰਿਹਾ ਹੈ; ਲੂਣ, ਗੰਢੇ, ਤੇਲ, ਅਦਰਕ! ਲੂਣ, ਗੰਢੇ, ਤੇਲ, ਅਦਰਕ!" ਪਹਿਲਵਾਨ ਕਹਿਣ ਲੱਗਾ, "ਨਹੀਂ! ਨਹੀਂ! ਇਹ ਕਹਿ ਰਿਹਾ ਹੈ; ਖਾਹ ਘਿਉ, ਕਰ ਕਸਰਤ! ਖਾਹ ਘਿਉ, ਕਰ ਕਸਰਤ!" ਤਾਂ ਪ੍ਰਮੇਸ਼ਰ ਦੇ ਪਿਆਰੇ ਭਗਤ ਨੇ ਕਿਹਾ, "ਭਲਿਓ ਲੋਕੋ! ਚੰਗੀ ਤਰ੍ਹਾਂ ਧਿਆਨ ਨਾਲ ਸੁਣੋ! ਇਹ ਤਾਂ ਕਹਿ ਰਿਹਾ ਹੈ; ਸੁਬਹਾਨ* ਤੇਰੀ ਕੁਦਰਤ! ਸੁਬਹਾਨ ਤੇਰੀ ਕੁਦਰਤ!"

ਅਰਥਾਤ : ਹਰ ਇਕ ਅਵਾਜ਼ ਵਿਚੋਂ ਨਾਮ ਹੀ ਸੁਣਨਾ ਹੈ। ਯਥਾ :—

*'ਜੇਤਾ ਸੁਨਣਾ ਤੇਤਾ ਨਾਮੁ॥ ਜੇਤਾ ਪੇਖਨੁ ਤੇਤਾ ਧਿਆਨੁ ॥੨॥'*

[ਗਉੜੀ ਮਹਲਾ ੫, ਅੰਗ—੨੩੬]

੧੪. ਪਾਠ, ਕਥਾ, ਕੀਰਤਨ ਸੁਣਦਿਆਂ ਹਿਰਦੇ ਅੰਦਰੋਂ ਸਿਮਰਨ ਦੀ ਅਵਾਜ਼ ਸੁਣਨ ਦਾ ਅਭਿਆਸ ਕਰੇ।

੧੫. ਜਦ ਅਜਪਾ-ਜਾਪ ਚੱਲ ਪਵੇ ਤਾਂ ਫਿਰ ਸੁਤੇ-ਸਿਧ ਸਦਾ ਹੀ ਸੁਣਦਾ ਰਹੇ, ਪਰ ਕੁਝ ਕੁ ਸਮਾਂ ਇਕਾਂਤ ਬੈਠ ਕੇ ਵੀ ਸੁਣੇ। ਇਕਾਂਤ ਬੈਠ ਕੇ ਕੀਤਾ-ਸੁਣਿਆ ਸਿਮਰਨ ਇਉਂ ਲਾਭਦਾਇਕ ਹੈ, ਜਿਵੇਂ ਕਿਸੇ ਖਲੋਤੀ ਹੋਈ ਗੱਡੀ ਨੂੰ ਧੱਕਾ ਲਾ ਕੇ ਸਟਾਰਟ ਕਰਨ ਤੋਂ ਫਿਰ ਆਪੇ ਚਲਦੀ ਰਹਿੰਦੀ ਹੈ, ਤਿਵੇਂ ਕੁਝ ਕੁ ਸਮਾਂ ਇਕਾਂਤ ਵਿਚ ਬੈਠ ਕੇ ਸਿਮਰਨ ਕਰਨ ਤੋਂ ਫਿਰ ਅਜਪਾ-ਜਾਪ ਆਪਣੇ ਆਪ ਹੀ ਚਲਦਾ ਰਹਿੰਦਾ ਹੈ। ਯਥਾ :—

*'ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ॥'*

[ਵਾਰ ਮਲਾਰ ਕੀ ਮਹਲਾ ੧, ਅੰਗ—੧੨੯੧]

੧੬. ਅਜਪਾ ਜਾਪ ਪ੍ਰਪੱਕ ਹੋਣ ਤੋਂ ਉਪਰੰਤ :—

*'ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥'*

[ਰਾਮਕਲੀ ਮਹਲਾ ੧ ਸਿਧ ਗੋਸਟਿ, ਅੰਗ—੯੪੧]

ਵਾਲੀ ਅਵਸਥਾ ਸਤਿਗੁਰੂ ਜੀ ਬਖ਼ਸ਼ ਦਿੰਦੇ ਹਨ।

---

* ਹੇ ਨਿਰੰਕਾਰ! ਤੇਰੀ ਕੁਦਰਤ ਸੁਬਹਾਨ = ਅਸਚਰਜ ਹੈ।

੧੭. ਰੋਮ-ਰੋਮ ਤੋਂ ਉਪਰੰਤ :—

੧. *'ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥੩॥'*
[ਮਲਾਰ ਮਹਲਾ ੪, ਅੰਗ—੧੨੬੫]

੨. *'ਸਭੋ ਜਪੀਐ ਜਾਪੁ ਜਿ ਮੁਖਹੁ ਬੋਲੇਟਿਆ ॥'*
[ਰਾਗੁ ਗੂਜਰੀ ਵਾਰ ਮਹਲਾ ੫, ਅੰਗ—੫੨੦]

ਵਾਲੀ ਅਵਸਥਾ ਸਤਿਗੁਰੂ ਜੀ ਬਖ਼ਸ਼ ਦਿੰਦੇ ਹਨ।

੧੮. ਇਸ ਤੋਂ ਉਪਰੰਤ ਤੱਤਾਂ ਵਿਚੋਂ ਵੀ ਵਾਹਿਗੁਰੂ ਨਾਮ ਸੁਣਾਈ ਦੇਣ ਲੱਗ ਜਾਂਦਾ ਹੈ। ਯਥਾ :—

੧. *'ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ,*
*ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥*
*ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ,*
*ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ ॥'*
[ਬਿਹਾਗੜਾ ਮਹਲਾ ੪, ਅੰਗ—੫੪੦]

੨. *'ਸਿਮਰੈ ਧਰਤੀ ਅਰੁ ਆਕਾਸਾ ॥ ਸਿਮਰਹਿ ਚੰਦ ਸੂਰਜ ਗੁਣਤਾਸਾ ॥*
*ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ ਉਪਾਰਜਨਾ ॥੧॥'*
[ਮਾਰੂ ਸੋਲਹੇ ਮਹਲਾ ੫, ਅੰਗ—੧੦੭੯]

੧੯. ਇਸ ਅਵਸਥਾ ਤੋਂ ਉਪਰੰਤ ਮਹਾਰਾਜ ਸਾਹਿਬ ਜੀ ਆਪਣਾ ਵਾਸਤਵ ਸਰੂਪ ਸਾਰੇ ਪਰੀ-ਪੂਰਨ ਅਨੁਭਵ ਕਰਾ ਦਿੰਦੇ ਹਨ। ਯਥਾ :—

*'ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥*
*ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥'*
[ਥਿਤੀ ਗਉੜੀ ਮਹਲਾ ੫, ਅੰਗ—੨੯੬]

੨੦. ਇਸ ਅਵਸਥਾ ਵਾਲੇ ਗੁਰਮੁਖ ਨੂੰ ਮਹਾਰਾਜ ਸਾਹਿਬ ਜੀ ਇਥੇ ਤਾਂ ਜੀਵਨ ਮੁਕਤੀ ਦਾ ਅਨੰਦ ਬਖ਼ਸ਼ਦੇ ਹਨ ਅਤੇ ਸਰੀਰ ਦੀ ਪ੍ਰਾਰਬਧ ਸਮਾਪਤ ਹੋਣ ਤੋਂ ਬਾਅਦ ਆਪਣੇ ਵਾਸਤਵ ਸਰੂਪ 'ਚ ਅਭੇਦ ਕਰ ਲੈਂਦੇ ਹਨ। ਯਥਾ :—

*'ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥*
*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥'* [ਬਿਲਾਵਲੁ ਮਹਲਾ ੫, ਅੰਗ—੮੪੬]

—ਗਿਆਨੀ ਸੁਰਜੀਤ ਸਿੰਘ 'ਸਿੱਧ'

# ਸ੍ਰੀ ਮੁਖਵਾਕ

੧.

ੴ ਸਤਿਗੁਰ ਪ੍ਰਸਾਦਿ॥

ਰਾਗੁ ਬਿਹਾਗੜਾ ਮਹਲਾ ੯॥

ਹਰਿ ਕੀ ਗਤਿ ਨਹਿ ਕੋਊ ਜਾਨੈ॥ [ਅੰਗ—੫੩੭]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

੧. 'ਤੇਗ ਬਹਾਦਰ ਸਿਮਰੀਐ ਘਰ ਨਉਨਿਧ ਆਵੈ ਧਾਇ॥
ਸਭ ਥਾਈਂ ਹੋਇ ਸਹਾਇ॥੧॥' [ਦਸਮ, ਅੰਗ—੧੧੯]

੨. 'ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ॥
ਸਾਧਨਿ ਹੇਤਿ ਇਤੀ ਜਿਨਿ ਕਰੀ॥ ਸੀਸੁ ਦੀਆ ਪਰੁ ਸੀ ਨ ਉਚਰੀ॥੧੩॥
ਧਰਮ ਹੇਤ ਸਾਕਾ ਜਿਨਿ ਕੀਆ॥ ਸੀਸੁ ਦੀਆ ਪਰੁ ਸਿਰਰੁ ਨ ਦੀਆ॥
ਨਾਟਕ ਚੇਟਕ ਕੀਏ ਕੁਕਾਜਾ॥ ਪ੍ਰਭ ਲੋਗਨ ਕਹ ਆਵਤ ਲਾਜਾ॥੧੪॥
ਦੋਹਰਾ॥ ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ॥
ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥੧੫॥
ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ॥
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ॥੧੬॥'
[ਦਸਮ, ਅੰਗ—੫੪]

੩. 'ਚਿਤ ਚਰਨ ਕਮਲ ਕਾ ਆਸਰਾ, ਚਿਤ ਚਰਨ ਕਮਲ ਸੰਗਿ ਜੋੜੀਐ।
ਮਨ ਲੋਚੈ ਬੁਰਿਆਈਆਂ, ਗੁਰ ਸਬਦੀ ਇਹੁ ਮਨ ਹੋੜੀਐ।
ਬਾਂਹਿ ਜਿਨ੍ਹਾਂ ਦੀ ਪਕੜੀਐ, ਸਿਰ ਦੀਜੈ ਬਾਂਹਿ ਨ ਛੋੜੀਐ।
ਗੁਰ ਤੇਗ ਬਹਾਦਰ ਬੋਲਿਆ, ਧਰ ਪਈਐ ਧਰਮ ਨ ਛੋਡੀਐ।' [ਲੋਕਕ]

ਧੰਨ ਧੰਨ ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ, ਜਿਨ੍ਹਾਂ ਨੇ ਹਿੰਦੂਆਂ ਦੇ ਤਿਲਕ-ਜੰਞੂ ਦੀ ਰਾਖੀ ਕਰਨ ਵਾਸਤੇ, ਦਿੱਲੀ ਦੇ ਚਾਂਦਨੀ ਚੌਂਕ ਵਿਖੇ, ਆਪਣਾ ਸੀਸ ਬਲੀਦਾਨ ਦਿੱਤਾ; ਬਿਹਾਗੜਾ ਰਾਗ ਦੇ ਇਸ ਪਰਮ-ਪਵਿੱਤਰ ਸ਼ਬਦ ਵਿਚ ਪ੍ਰਮੇਸ਼ਰ ਦੀ ਬੇਅੰਤਤਾ ਦਾ ਵਰਣਨ ਕਰਦੇ ਹਨ :—

**ਹਰਿ ਕੀ ਗਤਿ ਨਹਿ ਕੋਊ ਜਾਨੈ ॥**

ਹਰੀ ਦੀ **ਗਤਿ** = ਰੀਤੀ (ਮਰਿਆਦਾ) ਨੂੰ ਕੋਈ ਨਹੀਂ ਜਾਣਦਾ। ਯਥਾ :—

*'ਜਾਨੀ ਨ ਜਾਈ ਤਾ ਕੀ ਗਾਤਿ ॥੧॥ਰਹਾਉ॥'* [ਦੇਵਗੰਧਾਰੀ ਮ: ੫, ਅੰਗ—੫੩੫]

**ਜੋਗੀ ਜਤੀ ਤਪੀ ਪਚਿਹਾਰੇ ਅਰੁ ਬਹੁ ਲੋਗ ਸਿਆਨੇ ॥੧॥ਰਹਾਉ॥**

**ਜੋਗੀ** = ਗੋਰਖ ਵਰਗੇ, **ਜਤੀ** = ਹਨੂਮਾਨ ਵਰਗੇ, **ਤਪੀ** = ਬਗਦਾਲਭ ਰਿਖੀ ਵਰਗੇ ਅਤੇ ਹੋਰ ਭੀ ਬਹੁਤ ਸਾਰੇ ਸਿਆਣੇ ਲੋਕ, ਉਸਦਾ ਅੰਤ ਲੱਭਦੇ-ਲੱਭਦੇ **ਪਚਿਹਾਰੇ** = ਬਹੁਤ ਦੁਖੀ ਹੋਏ ਹਨ ॥੧॥ਰਹਾਉ॥ ਯਥਾ :—

੧. *'ਅੰਤ ਕਾਰਣਿ ਕੇਤੇ ਬਿਲਲਾਹਿ ॥ ਤਾ ਕੇ ਅੰਤ ਨ ਪਾਏ ਜਾਹਿ ॥'*
[ਜਪੁਜੀ ਸਾਹਿਬ, ਅੰਗ—੫]

੨. *'ਕੂੜੋ ਕਹਉ ਨ ਕਹਿਆ ਜਾਈ ॥ ਅਕਥ ਕਥਉ ਨਹ ਕੀਮਤਿ ਪਾਈ ॥'*
[ਆਸਾ ਮਹਲਾ ੧, ਅੰਗ—੪੧੨]

**ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥**

ਉਹ ਪ੍ਰਮੇਸ਼ਰ ਐਸਾ ਹੈ, ਜੋ ਛਿਨ ਵਿਖੇ **ਰੰਕ ਕਉ ਰਾਉ ਕਰਈ** = ਕੰਗਾਲ ਨੂੰ ਰਾਜਾ ਕਰ ਦੇਂਦਾ ਹੈ ਅਤੇ **ਰਾਉ** = ਰਾਜੇ ਨੂੰ **ਰੰਕ ਕਰਿ ਡਾਰੇ** = ਕੰਗਾਲ ਕਰ ਸੁੱਟਦਾ ਹੈ। ਯਥਾ :—

*'ਹਰਨ ਭਰਨ ਜਾ ਕਾ ਨੇਤ੍ਰ ਫੋਰੁ ॥ ਤਿਸ ਕਾ ਮੰਤ੍ਰੁ ਨ ਜਾਨੈ ਹੋਰੁ ॥'*
[ਗਉੜੀ ਸੁਖਮਨੀ ਮ: ੫, ਅੰਗ—੨੮੪]

**ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥੧॥**

**ਰੀਤੇ** = ਖਾਲੀਆਂ ਨੂੰ ਭਰ ਦਿੰਦਾ ਹੈ ਅਤੇ ਭਰਿਆਂ ਨੂੰ **ਸਖਨਾਵੈ** = ਖ਼ਾਲੀ ਕਰ ਦਿੰਦਾ ਹੈ, **ਯਹ** = ਇਹ ਉਸ ਪ੍ਰਮੇਸ਼ਰ ਦਾ ਵਿਹਾਰ (ਕੰਮ) ਹੈ।

**ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥**

ਆਪਣੀ ਮਾਇਆ ਦੁਆਰਾ ਉਸ ਨੇ ਆਪ ਹੀ ਦੁਨੀਆਂ ਦੀ ਖੇਡ ਖਿਲਾਰੀ ਹੋਈ ਹੈ ਅਤੇ ਆਪ ਹੀ ਵੇਖਣ ਵਾਲਾ ਹੈ।

**ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੇ ਨਿਆਰਾ ॥੨॥**

**ਬਹੁ ਰੰਗੀ** = ਪ੍ਰਮਾਤਮਾ ਆਪ ਹੀ ਨਾਨ੍ਹਾ ਪ੍ਰਕਾਰ ਦੇ ਰੂਪ ਧਾਰਦਾ ਹੈ, ਪੁਨਾ ਉਹ ਆਪ ਹੀ ਸਭ ਤੋਂ **ਨਿਆਰਾ** = ਅਸੰਗ ਰਹਿੰਦਾ ਹੈ ॥੨॥

**ਅਗਨਤ ਅਪਾਰੁ ਅਲਖ ਨਿਰੰਜਨ,**
**ਜਿਹ ਸਭ ਜਗੁ ਭਰਮਾਇਓ ॥**

ਉਹ ਨਿਰੰਜਨ ਪ੍ਰਮਾਤਮਾ **ਅਗਨਤ** = ਗਿਣਤੀ ਤੋਂ ਰਹਿਤ ਹੈ, **ਅਪਾਰੁ** = ਬੇਅੰਤ ਗੁਣਾਂ ਵਾਲਾ ਹੈ, ਆਪਣੇ ਆਪ **ਅਲਖ** = ਜਾਨਣੇ ਤੋਂ ਰਹਿਤ ਹੈ, ਜਿਸਨੇ ਸਾਰੇ ਜਗਤ ਨੂੰ ਕਰਮਾਂ ਅਨੁਸਾਰ ਭੁਲਾਇਆ ਹੋਇਆ ਹੈ।

**ਸਗਲ ਭਰਮ ਤਜਿ ਨਾਨਕ ਪ੍ਰਾਣੀ,**
**ਚਰਨਿ ਤਾਹਿ ਚਿਤੁ ਲਾਇਓ ॥੩॥੧॥੨॥**

ਸਤਿਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਾਣੀ! ਸਭ ਭਰਮਾਂ ਨੂੰ ਤਿਆਗ ਕੇ ਤੂੰ ਉਸ ਵਾਹਿਗੁਰੂ ਦੇ ਚਰਨਾਂ ਵਿਚ ਚਿੱਤ ਦੀ ਬਿਰਤੀ ਨੂੰ ਲਗਾਵਣਾ ਕਰ ॥੩॥੧॥੨॥

ਏਸੇ ਪ੍ਰਕਾਰ ਸਾਰੰਗ ਰਾਗ ਵਿਚ ਭਗਤ ਕਬੀਰ ਸਾਹਿਬ ਜੀ ਵੀ ਪ੍ਰਮੇਸ਼ਰ ਦੀ ਸਮਰੱਥਾ ਦਾ ਕੁਝ ਕੁ ਵਰਨਣ ਕਰਦੇ ਹਨ :—

***ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ ॥**

ਹੇ ਪ੍ਰਮੇਸ਼ਰ! ਤੇਰੇ ਰਾਜ ਆਸ਼੍ਰਮ, ਭਾਵ ਰਾਜਧਾਨੀ ਦੀ ਮਰਿਆਦਾ ਨੂੰ ਨਹੀਂ ਜਾਣਿਆ ਜਾ ਸਕਦਾ। ਯਥਾ :—

੧. *'ਪ੍ਰਭ ਥਾਨੁ ਤੇਰੋ ਕੇਹਰੋ ਜਿਤੁ ਜੰਤਨ ਕਰਿ ਬੀਚਾਰੁ ॥'*

[ਕਾਨੜਾ ਮਹਲਾ ੫, ਅੰਗ—੧੩੦੫]

* ਇਸ ਸ਼ਬਦ ਦਾ ਭਾਵ ਉਪਰੋਕਤ ਸ੍ਰੀ ਮੁਖਵਾਕ ਨਾਲ ਮਿਲਦਾ ਹੋਣ ਕਰਕੇ ਇਥੇ ਵਿਸਥਾਰ ਸਹਿਤ ਲਿਖ ਰਹੇ ਹਾਂ।

੨. *'ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥'*

[ਜਪੁਜੀ ਸਾਹਿਬ, ਅੰਗ—੬]

੩. *'ਜਿਤੁ ਦਰਿ ਵਸਹਿ ਕਵਨੁ ਦਰੁ ਕਹੀਐ ਦਰਾ ਭੀਤਰਿ ਦਰੁ ਕਵਨੁ ਲਹੈ ॥'*

[ਰਾਮਕਲੀ ਮਹਲਾ ੧, ਅੰਗ—੮੭੭]

ਅਥਵਾ :—**ਸ੍ਰਮ** = ਮਿਹਨਤਾਂ ਕਰਨ ਵਾਲੇ ਵੀ ਤੇਰੀ **ਮਿਤਿ** = ਮਰਿਆਦਾ ਦਾ **ਰਾਜ** = ਭੇਤ ਨਹੀਂ ਜਾਣ ਸਕਦੇ।

## ਤੇਰੇ ਸੰਤਨ ਕੀ ਹਉ ਚੇਰੀ ॥੧॥ਰਹਾਉ॥

ਜੋ ਤੇਰੇ ਸ਼ਾਂਤ ਚਿੱਤ ਵਾਲੇ ਸੰਤ ਹਨ, ਮੈਂ ਉਨ੍ਹਾਂ ਦੀ ਦਾਸੀ ਹਾਂ। ਯਥਾ :—

੧. *'ਜਿਨ੍ਹਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥*
*ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥੧॥'*

[ਗਉੜੀ ਕੀ ਵਾਰ ਮਹਲਾ ੫, ਅੰਗ—੩੧੯]

੨. *'ਅਠੇ ਪਹਰ ਇਕਤੈ ਲਿਵੈ ਮੰਨੇਨਿ ਹੁਕਮੁ ਅਪਾਰੁ ॥'*

[ਰਾਮਕਲੀ ਕੀ ਵਾਰ ਮਹਲਾ ੫, ਅੰਗ—੯੫੯]

## ਹਸਤੋ ਜਾਇ ਸੁ ਰੋਵਤੁ ਆਵੈ

(ੳ) ਹੇ ਪ੍ਰਭੂ ! ਆਪ ਜੀ ਦੇ ਸੰਸਾਰ ਦਰਬਾਰ ਵਿਚ ਜੋ ਹੱਸਦੇ ਜਾਂਦੇ ਹਨ, ਉਹ ਰੋਂਦੇ ਆਉਂਦੇ ਹਨ ਅਤੇ ਜੋ ਰੋਂਦੇ ਜਾਂਦੇ ਹਨ, ਉਹ ਹੱਸਦੇ ਆਉਂਦੇ ਹਨ।

(ਅ) ਜੋ ਪ੍ਰਤੱਖ ਕਚੈਹਰੀਆਂ ਵਿਚ ਘਰੋਂ ਹੱਸਦੇ-ਹੱਸਦੇ, ਭਾਵ ਖ਼ੁਸ਼ੀ-ਖ਼ੁਸ਼ੀ ਜਾਂਦੇ ਹਨ ਕਿ ਮੁਕੱਦਮੇ ਦਾ ਫੈਸਲਾ ਸਾਡੇ ਹੱਕ ਵਿਚ ਹੋਵੇਗਾ, ਪਰ ਜਦੋਂ ਫੈਸਲਾ ਦੂਜੇ ਦੇ ਹੱਕ ਵਿਚ ਹੋ ਜਾਂਦਾ ਹੈ ਤਾਂ ਹੁਕਮ ਸੁਣਦਿਆਂ ਸਾਰ ਹੀ ਉਹ ਰੋਂਦੇ-ਰੋਂਦੇ ਘਰਾਂ ਨੂੰ ਆਉਂਦੇ ਹਨ।

(ੲ) ਜਿਹੜੇ ਪੁਰਖ ਸੰਸਾਰ ਵਿਚ ਪ੍ਰਮੇਸ਼ਰ ਨੂੰ ਭੁਲਾ ਕੇ ਖਾਣ-ਪੀਣ ਵਿਚ ਲੱਗੇ ਰਹਿੰਦੇ ਹਨ ਅਤੇ ਵਿਸ਼ੇ ਅਨੰਦ ਭੋਗ ਕੇ ਹੱਸਦੇ, ਭਾਵ ਖ਼ੁਸ਼ ਹੁੰਦੇ ਹਨ ਅਤੇ ਇਉਂ ਕਹਿੰਦੇ ਹਨ :—

੧. *'ਖਾਧਾ ਪੀਤਾ ਲਾਹੇ ਲਾਹ, ਦਮ ਦਾ ਕੀ ਵਿਸਾਹ।'*

੨. *'ਆਹ ਜੱਗ ਮਿੱਠਾ, ਅਗਲਾ ਕਿਨ ਡਿੱਠਾ।'*

ਪਰ ਜਦੋਂ ਅੱਗੇ ਪ੍ਰਲੋਕ ਵਿਚ ਸਜ਼ਾਵਾਂ ਭੁਗਤਦੇ ਹਨ ਤਾਂ ਫਿਰ ਰੋਂਦੇ ਹਨ। ਯਥਾ :—

੧. *'ਅਗੈ ਜਮਕਾਲੁ ਲੇਖਾ ਲੇਵੈ ਜਿਉ ਤਿਲ ਘਾਣੀ ਪੀੜਾਇਦਾ ॥੯॥'*

[ਮਾਰੂ ਮਹਲਾ ੩, ਅੰਗ—੧੦੬੩]

੨. 'ਅਨ ਕਾਏ ਰਾਤੜਿਆ ਵਾਟ ਦੁਹੇਲੀ ਰਾਮ॥
ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ॥
ਕੋਏ ਨ ਬੇਲੀ ਹੋਇ ਤੇਰਾ ਸਦਾ ਪਛੋਤਾਵਹੇ॥
ਗੁਨ ਗੁਪਾਲ ਨ ਜਪਹਿ ਰਸਨਾ ਫਿਰਿ ਕਦਹੁ ਸੇ ਦਿਹ ਆਵਹੇ॥
ਤਰਵਰ ਵਿਛੁੰਨੇ ਨਹ ਪਾਤ ਜੁੜਤੇ ਜਮ ਮਗਿ ਗਉਨੁ ਇਕੇਲੀ॥
ਬਿਨਵੰਤ ਨਾਨਕ ਬਿਨੁ ਨਾਮ ਹਰਿ ਕੇ ਸਦਾ ਫਿਰਤ ਦੁਹੇਲੀ॥੧॥'

[ਬਿਹਾਗੜਾ ਮਹਲਾ ੫, ਅੰਗ—੫੪੬]

੩. 'ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥
ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮਰਾਇ॥੯॥'

[ਸਲੋਕ ਮਹਲਾ ੫, ਅੰਗ—੧੪੨੫]

੪. 'ਪਾਪ ਕਰੇਦੜ ਸਰਪਰ ਮੁਠੇ॥ ਅਜਰਾਈਲਿ ਫੜੇ ਫੜਿ ਕੁਠੇ॥
ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ॥੨॥'

[ਮਾਰੂ ਮਹਲਾ ੫, ਅੰਗ—੧੦੧੯-੨੦]

## ਸਾਖੀ : ਜੈ ਤੇ ਬਿਜੈ ਦੀ

ਸਨਕ, ਸਨੰਦਨ, ਸਨਾਤਨ ਅਤੇ ਸਨਤਕੁਮਾਰ, ਇਹ ਚਾਰੇ ਬ੍ਰਹਮਾ ਦੇ ਪੁੱਤਰ ਹਨ, ਜੋ ਅਲਫ ਨੰਗੇ ਰਹਿੰਦੇ ਹਨ, ਆਪਣੀ ਸਦਾ ਪੰਜ ਸਾਲ ਦੀ ਉਮਰ ਹੀ ਰੱਖਦੇ ਹਨ, ਕਿਉਂਕਿ ਬਾਲਕ ਅਵਸਥਾ ਵਿਚ ਵਿਕਾਰ ਨਹੀਂ ਫੁਰਦੇ। ਇਕ ਦਿਨ ਭਗਵਾਨ ਦੇ ਦਰਸ਼ਨਾਂ ਨੂੰ ਗਏ, ਜੈ ਤੇ ਬਿਜੈ ਦੋ ਦਰਬਾਨਚੀ ਅੱਗੇ ਖੜ੍ਹੇ ਸਨ, ਇਹਨਾਂ ਨੇ ਸਨਕਾਦਿਕਾਂ ਨੂੰ ਰੋਕ ਲਿਆ, ਅੱਗੇ ਭਗਵਾਨ ਪਾਸ ਨਾ ਜਾਣ ਦਿੱਤਾ। ਤਾਂ ਇਹਨਾਂ ਨੇ ਆਪਣੀ ਨਿਰਾਦਰੀ ਜਾਣ ਕੇ ਸਰਾਪ ਦੇ ਦਿੱਤਾ ਕਿ ਤੁਸੀਂ ਭਗਵਾਨ ਦੇ ਦਰਬਾਨਚੀ ਰਹਿਣ ਦੇ ਯੋਗ ਨਹੀਂ ਹੋ, ਮਾਤ ਲੋਕ ਵਿਚ ਜਾ ਕੇ ਰਾਖਸ਼ ਬਣੋ, ਇਹ ਸਰਾਪ ਸੁਣ ਕੇ ਬੜੇ ਡਰੇ, ਭਗਵਾਨ ਪਾਸ ਹੱਸਦੇ-ਹੱਸਦੇ ਘਬਰਾਉਣ ਗਏ। ਬੇਨਤੀ ਕੀਤੀ, "ਜੀ! ਸਾਨੂੰ ਸਨਕਾਦਿਕਾਂ ਨੇ ਸਰਾਪ ਦੇ ਦਿੱਤਾ ਹੈ।" ਤਾਂ ਭਗਵਾਨ ਨੇ ਕਿਹਾ, "ਸਰਾਪ ਤਾਂ ਤੁਹਾਨੂੰ ਭੋਗਣਾ ਹੀ ਪਵੇਗਾ।"

ਭਗਵਾਨ ਪਾਸੋਂ ਇਸ ਤਰ੍ਹਾਂ ਉੱਤਰ ਸੁਣ ਕੇ ਰੋਂਦੇ-ਰੋਂਦੇ ਵਾਪਸ ਮੁੜੇ, ਫਿਰ ਬੇਨਤੀ ਕੀਤੀ, "ਜੀ! ਸਰਾਪ ਦਾ ਅੰਤ ਕਦੋਂ ਹੋਵੇਗਾ?" ਭਗਵਾਨ ਨੇ ਕਿਹਾ, "ਜੇ ਸਾਡੇ ਨਾਲ ਭਗਤੀ ਭਾਵ ਰੱਖੋਗੇ ਤਾਂ ਸੱਤ ਜਨਮਾਂ ਵਿਚ, ਜੇਕਰ ਵੈਰ ਭਾਵ ਰੱਖੋਗੇ ਤਾਂ ਤਿੰਨ ਜਨਮਾਂ ਵਿਚ।"

ਸੋ, ਇਹਨਾਂ ਨੇ ਭਗਵਾਨ ਨੂੰ ਛੇਤੀ ਮਿਲਣ ਵਾਸਤੇ ਵੈਰ ਭਾਵ ਰੱਖਿਆ, ਸਤਿਜੁਗ

ਵਿਚ ਹਰਨਾਖਸ਼ ਤੇ ਹਿਰਨਕਸ਼ਪ ਹੋਏ ਤਾਂ ਇਹਨਾਂ ਦਾ ਨਾਸ ਭਗਵਾਨ ਨੇ ਨਰਸਿੰਘ ਤੇ ਬਰਾਹ ਰੂਪ ਧਾਰ ਕੇ ਕੀਤਾ, ਤ੍ਰੇਤੇ ਵਿਚ ਰਾਵਣ ਤੇ ਕੁੰਭਕਰਨ ਹੋਏ, ਜੋ ਸ੍ਰੀ ਰਾਮਚੰਦਰ ਜੀ ਨੇ ਮਾਰੇ ਸਨ, ਦੁਆਪਰ ਵਿਚ ਕੇਸੀ ਤੇ ਕੰਸ ਹੋਏ, ਜੋ ਸ੍ਰੀ ਕ੍ਰਿਸ਼ਨ ਜੀ ਨੇ ਮਾਰ ਕੇ ਮੁਕਤ ਕੀਤੇ।

## ਰੋਵਤੁ ਜਾਇ ਸੁ ਹਸੈ ॥

(ੳ) ਜਿਹੜਾ ਰੋਂਦਾ ਜਾਂਦਾ ਹੈ, ਉਹ ਹੱਸਦਾ-ਹੱਸਦਾ ਆਉਂਦਾ ਹੈ। ਜਦੋਂ ਹਰਨਾਖਸ਼ ਨੇ ਦੇਵਤਿਆਂ ਨੂੰ ਮਾਰ-ਮਾਰ ਕੇ ਸੁਅਰਗ ਵਿਚੋਂ ਕੱਢ ਦਿੱਤਾ ਤਾਂ ਸਾਰੇ ਦੇਵਤੇ ਭਗਵਾਨ ਪਾਸ ਰੋਂਦੇ-ਰੋਂਦੇ ਗਏ, ਭਗਵਾਨ ਪਾਸੋਂ ਇਹ ਦਿਲਾਸਾ ਸੁਣ ਕੇ ਕਿ ਮੈਂ ਉਸਦੇ ਘਰ ਵਿਚ ਆਪਣਾ ਭਗਤ ਪੈਦਾ ਕਰਾਂਗਾ, ਉਹ ਭਗਤ ਨਾਲ ਦੁਸ਼ਮਣੀ ਕਰੇਗਾ, ਫਿਰ ਮੈਂ ਨਰਸਿੰਘ ਦੇ ਰੂਪ ਵਿਚ ਉਸਦਾ ਨਾਸ ਕਰਾਂਗਾ ਤਾਂ ਹੱਸਦੇ-ਹੱਸਦੇ ਮੁੜੇ ਸਨ।

ਮਾਤਾ ਸੁਲਖਣੀ ਜੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪਾਸ ਰੋਂਦੀ ਗਈ ਸੀ ਕਿ ਮੇਰੀ ਝੋਲੀ ਕੋਈ ਖੈਰ ਪਾਓ, ਪਰ ਹੱਸਦੀ ਆਈ ਕਿਉਂਕਿ ਇਕ ਦੀ ਬਜਾਇ ਸੱਤ ਪੁੱਤਰਾਂ ਦੀ ਖੈਰ ਉਸਦੀ ਝੋਲੀ ਪੈ ਗਈ।

(ਅ) ਜੋ ਮਹਾਂਪੁਰਖ, ਸੰਤ, ਭਗਤ, ਕਮਾਈ ਕਰਨ ਵਾਲੇ ਪ੍ਰਭੂ ਨਾਲ ਮਿਲਣ ਲਈ ਬ... ਵਿਰਾਗ ਕਰਕੇ ਰੋਂਦੇ ਹਨ। ਜਥਾ :—

੧. *'ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ ॥*
*ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ ॥੨॥'*

[ਸਿਰੀ ਰਾਗੁ ਮਹਲਾ ੫, ਅੰਗ—...

੨. *'ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ ॥*
*ਬਾਝੁ ਪਿਆਰੇ ਆਪਣੇ ਬਿਰਹੀ ਨ ਧੀਰੋਦਿ ॥'*

[ਮਾਰੂ ਵਾਰ ਮਹਲਾ ੫, ਅੰਗ—...

੩. *'ਆਸ਼ਕਾਰਾ ਨਵ ਨਿਸ਼ਾਨੀ ਐ ਪਿਸਰ।*
*ਆਹ ਸ਼ਰਦੋ*[੧]*, ਰੰਗ ਜ਼ਰਦੋ*[੨]*, ਚਸ਼ਮ ਤਰ*[੩]*।*
*ਕਮ ਗੁਫਤਨੋ*[੪]*, ਕਮ ਖੁਰਦਨੋ*[੫]*, ਖੁਆਬਸ਼ ਹਰਾਮ*[੬]*।*
*ਇੰਤਜ਼ਾਰੀ*[੭]*, ਬੇਕਰਾਰੀ*[੮]*, ਦਸਤ ਸਰ*[੯]*।'*

[ਸ੍ਰੀ ਨਾਰਾਯਣ ਹਰੀ ਉਪਦੇਸ਼, ਕ੍ਰਿਤ ਪੰਡਿਤ ਹਰਦੇਵ ਸਿੰਘ ਜੀ, ਪੰਨਾ—...

---

੧. ਠੰਢੇ ਸੁਆਸ ਆਉਣੇ, ੨. ਰੰਗ ਪੀਲਾ ਹੋ ਜਾਣਾ, ੩. ਨੇਤ੍ਰਾਂ 'ਚੋਂ ਜਲ ਵਹਿਣਾ, ੪. ਘੱਟ ...

੪. *'ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥*
*ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥੩੬॥'*
[ਸਲੋਕ ਸੇਖ ਫਰੀਦ, ਅੰਗ—੧੩੭੯]

ਅੰਮ੍ਰਿਤ ਵੇਲੇ ਉੱਠਦੇ ਹਨ, ਸਰਦੀ, ਗਰਮੀ, ਭੁੱਖ, ਤ੍ਰੇਹ ਆਦਿਕ ਸਹਾਰਦੇ ਹਨ, ਪ੍ਰਭੂ ਨਾਲ ਮਿਲਣ ਵਾਸਤੇ ਵਿਰਾਗ ਵਿਚ ਰੋਂਦੇ ਹਨ। ਯਥਾ :—

*'ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ ॥੩॥'*
[ਮਾਝ ਮਹਲਾ ੪, ਅੰਗ—੯੪]

ਅੰਤ ਨੂੰ ਹੱਸਦੇ ਹੋਏ ਸਚਖੰਡ ਵਿਚ ਜਾਂਦੇ ਹਨ, ਵਾਹਿਗੁਰੂ ਵਿਚ ਅਭੇਦ ਹੁੰਦੇ ਹਨ। ਯਥਾ :—

*'ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ।*
*ਸੱਚੀ ਦਰਗਹ ਜਾਇ ਸਚਾ ਪਿੜ ਮਲਿਆ।'*
[ਭਾਈ ਗੁਰਦਾਸ ਜੀ, ਵਾਰ-੧੯, ਪਉੜੀ-੧੪]

**ਬਸਤੋ ਹੋਇ ਹੋਇ ਸੋੁ ਊਜਰੁ ਊਜਰੁ ਹੋਇ ਸੁ ਬਸੈ ॥੧॥**

(ੳ) ਬਾਲੀ ਵੱਸਦਾ ਸੀ, ਉਸਨੇ ਪਾਪ ਕੀਤੇ ਤਾਂ ਉੱਜੜ ਗਿਆ, ਸੁਗ੍ਰੀਵ ਉੱਜੜਿਆ ਹੋਇਆ ਸੀ, ਕਿਉਂਕਿ ਬਾਲੀ ਨੇ ਜ਼ਬਰਦਸਤੀ ਉਸਦੀ ਘਰ ਵਾਲੀ ਖੋਹ ਲਈ ਸੀ ਅਤੇ ਉਸਨੂੰ ਰਾਜ ਵਿਚੋਂ ਬਾਹਰ ਕੱਢ ਦਿੱਤਾ ਸੀ, ਸ੍ਰੀ ਰਾਮਚੰਦਰ ਜੀ ਨੇ ਬਾਲੀ ਨੂੰ ਮਾਰ ਕੇ ਸੁਗ੍ਰੀਵ ਨੂੰ ਵਸਾ ਦਿੱਤਾ।

(ਅ) ਵੱਸਦੇ ਹੋਏ ਧ੍ਰੂ ਭਗਤ ਨੂੰ ਉਜਾੜ ਕੇ ਜੰਗਲਾਂ ਵਿਚ ਤਪ ਕਰਨ ਤੋਂ ਫਿਰ ਪ੍ਰਮੇਸ਼ਰ ਨੇ ਰਾਜ-ਭਾਗ ਬਖ਼ਸ਼ ਕੇ ਵੱਸਦਾ ਕੀਤਾ ਸੀ।

(ੲ) ਪਾਂਡਵ ਸੁਖ ਨਾਲ ਘਰ ਵਿਚ ਵੱਸਦੇ ਸਨ, ਜੂਆ ਖੇਡਣ ਰੂਪ ਖੋਟਾ ਕਰਮ ਕਰਨ ਤੋਂ ਉੱਜੜ ਗਏ, ਬਾਰਾਂ ਸਾਲ ਜੰਗਲਾਂ ਵਿਚ ਰਹੇ, ਫਿਰ ਪ੍ਰਮੇਸ਼ਰ ਚੇਤੇ ਆਉਣ ਤੋਂ ਕ੍ਰਿਸ਼ਨ ਭਗਵਾਨ ਜੀ ਨੇ ਯੁੱਧ ਵਿਚ ਫਤਹ ਕਰਵਾ ਕੇ ਰਾਜ-ਭਾਗ ਦਾ ਮਾਲਕ ਬਣਾ ਕੇ ਵੱਸਦੇ ਕੀਤੇ।

(ਸ) ਸਰਹੰਦ ਵੱਸਦਾ ਸੀ, ਉਹ ਉੱਜੜ ਗਿਆ ਅਤੇ ਉੱਜੜਿਆ ਅਸਥਾਨ ਸੀ ਲਾਇਲਪੁਰ

---

☛ ੫. ਖਾਣਾ ਘੱਟ ਕਰ ਦੇਣਾ, ੬. ਨੀਂਦ ਹਰਾਮ ਹੋ ਜਾਣੀ, ਭਾਵ ਨਾ ਆਉਣੀ, ੭. ਉਡੀਕਦੇ ਰਹਿਣਾ, ੮. ਬੇਚੈਨੀ ਹੋਣੀ, ੯. ਮੱਥੇ 'ਤੇ ਹੱਥ ਰੱਖ ਕੇ ਸੋਗ ਸਹਿਤ ਹੋਣਾ।

ਦਾ ਇਲਾਕਾ, ਇਹ ਸੋਹਣਾ ਵੱਸ ਗਿਆ।

ਭਾਵ ਜਦੋਂ ਇਨਸਾਨ ਪ੍ਰਮੇਸ਼ਰ ਨੂੰ ਭੁੱਲ ਜਾਂਦਾ ਹੈ, ਤਾਂ ਵੱਸਦਾ ਹੋਇਆ ਵੀ ਉੱਜੜ ਜਾਂਦਾ ਹੈ ਅਤੇ ਜਦੋਂ ਪ੍ਰਮੇਸ਼ਰ ਦਾ ਸਿਮਰਨ ਕਰਦਾ ਹੈ, ਤਾਂ ਉੱਜੜਿਆ ਹੋਇਆ ਵੀ ਵੱਸ ਜਾਂਦਾ ਹੈ।

## ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ॥

ਅੱਜ ਤੋਂ ਕੁਝ ਸਦੀਆਂ ਪਹਿਲਾਂ ਬਿਆਸ ਦਰਿਆ ਬਠਿੰਡੇ ਪਾਸ ਵਗਦਾ ਸੀ, ਪਰ ਅੱਜ ਉਥੇ ਖ਼ੁਸ਼ਕ ਜਗ੍ਹਾ ਹੈ, ਇਉਂ ਜਲ ਵਾਲੀ ਥਾਂ **ਥਲ** = ਖ਼ੁਸ਼ਕ ਕਰ ਦਿੰਦਾ ਹੈ, ਭਾਵ ਰੇਗਿਸਤਾਨ ਬਣਾ ਦਿੰਦਾ ਹੈ ਅਤੇ ਰੇਗਿਸਤਾਨ ਨੂੰ **ਕੂਆ** = ਖੂਹ, ਵਾ :—ਛੱਪੜ ਕਰ ਦਿੰਦਾ ਹੈ, ਜਿਵੇਂ ਹਰੀ ਕਾ ਪੱਤਣ ਪਹਿਲਾਂ ਖ਼ੁਸ਼ਕ ਥਾਂ ਸੀ, ਅੱਜ ਦਰਿਆ ਵਗ ਰਿਹਾ ਹੈ। ਜਿਵੇਂ ਰਾਵੀ ਦਰਿਆ ਡੇਹਰੇ ਸਾਹਿਬ ਦੇ ਬਿਲਕੁਲ ਨਾਲ ਦੀ ਚੱਲਦਾ ਸੀ, ਹੁਣ ਡੇਹਰੇ ਸਾਹਿਬ ਤੋਂ ਬਹੁਤ ਦੂਰ ਚਲਿਆ ਗਿਆ ਹੈ, ਏਸੇ ਤਰ੍ਹਾਂ ਹੀ ਬਿਆਸ ਦਰਿਆ ਸ੍ਰੀ ਗੋਇੰਦਵਾਲ ਸਾਹਿਬ ਦੇ ਨਾਲ ਚੱਲਦਾ ਸੀ, ਪਰ ਹੁਣ ਬਹੁਤ ਪਿਛਾਂਹ ਹਟ ਗਿਆ ਹੈ। ਅਥਵਾ :— **ਜਲ** = ਨਿਮਰਤਾ ਵਾਲਿਆਂ ਨੂੰ **ਥਲ** = ਰੇਗਿਸਤਾਨੀ ਟਿੱਬਿਆਂ ਦੀ ਤਰ੍ਹਾਂ ਉੱਚਿਆਂ ਕਰ ਦਿੰਦਾ ਹੈ ਅਤੇ **ਥਲ** = ਰੇਗਿਸਤਾਨੀ ਟਿੱਬਿਆਂ ਦੀ ਤਰ੍ਹਾਂ ਉੱਚਿਆਂ ਹੰਕਾਰੀਆਂ ਨੂੰ **ਕੂਆ** = ਖੂਹ ਦੀ ਤਰ੍ਹਾਂ ਨੀਵਾਂ ਕਰ ਦਿੰਦਾ ਹੈ। **ਕੂਪ ਤੇ ਮੇਰੁ ਕਰਾਵੈ** = ਖੂਹ ਦੀ ਨਿਆਈਂ ਨੀਵਿਆਂ ਨੂੰ **ਮੇਰੁ** = ਅਚੱਲ ਪਦਵੀਆਂ ਬਖ਼ਸ਼ ਦਿੰਦਾ ਹੈ, ਜਿਵੇਂ ਕਬੀਰ ਜੀ, ਰਵਿਦਾਸ ਜੀ, ਨਾਮਦੇਵ ਜੀ ਆਦਿਕਾਂ ਨੂੰ ਬਖ਼ਸ਼ੀਆਂ ਹਨ। ਪਦਾਰਥਾਂ ਵਾਲਿਆਂ ਨੂੰ ਗ਼ਰੀਬ ਕਰ ਦਿੰਦਾ ਹੈ ਅਤੇ ਗ਼ਰੀਬਾਂ ਨੂੰ ਪਦਾਰਥਾਂ ਵਾਲੇ (ਅਮੀਰ) ਕਰ ਦਿੰਦਾ ਹੈ।

## ਧਰਤੀ ਤੇ ਆਕਾਸ ਚਢਾਵੈ ਚਢੇ ਅਕਾਸਿ ਗਿਰਾਵੈ॥੨॥

ਧਰਤੀ 'ਤੇ ਰਹਿਣ ਵਾਲੇ ਨੌਖ ਵਰਗੇ ਰਾਜਿਆਂ ਨੂੰ ਤਪ ਕਰਨ ਤੋਂ **ਆਕਾਸ ਚਢਾਵੈ** = ਭਾਵ ਸੁਅਰਗ ਦੇ ਰਾਜੇ ਬਣਾ ਦਿੰਦਾ ਹੈ ਅਤੇ ਹੰਕਾਰ ਕਰਨ ਤੋਂ ਫਿਰ ਸੁਅਰਗ ਵਿਚੋਂ ਸੱਪ ਬਣਾ ਕੇ ਡੇਗ ਦਿੰਦਾ ਹੈ। ਜੁਜਾਤੀ ਰਾਜੇ ਨੂੰ ਵੀ ਪਹਿਲਾਂ ਪੁੰਨ ਕਰਕੇ ਸੁਅਰਗ ਦਾ ਰਾਜਾ ਬਣਾਇਆ, ਫਿਰ ਆਪਣੀ ਉਸਤਤੀ ਆਪ ਕਰਨ 'ਤੇ ਜਦ ਪੁੰਨ ਨਾਸ ਹੋ ਗਏ ਤਾਂ ਮਾਤ ਲੋਕ ਵਿਚ ਨੀਮਖਾਰ ਤੀਰਥ 'ਤੇ ਸੁੱਟ ਦਿੱਤਾ ਸੀ।

## ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ॥

ਜੇ ਚਾਹੇ ਤਾਂ ਮੰਗਤਿਆਂ ਤੋਂ ਰਾਜੇ ਬਣਾ ਦਿੰਦਾ ਹੈ।

ਇਕ ਬਾਦਸ਼ਾਹ ਨੇ ਮਹਾਤਮਾ ਨੂੰ ਪੁੱਛਿਆ, "ਖ਼ੁਦਾ ਕੀ ਕੰਮ ਕਰਦਾ ਹੈ ?" ਤਾਂ ਮਹਾਤਮਾ ਨੇ ਕਿਹਾ, "ਹੇ ਰਾਜਨ! ਜੇ ਤੂੰ ਇਸ ਸਵਾਲ ਦਾ ਉੱਤਰ ਲੈਣਾ ਹੈ ਤਾਂ ਮੇਰੇ ਵਾਲੀ ਜਗ੍ਹਾ 'ਤੇ ਤੂੰ ਆ ਕੇ ਖਲੋ ਅਤੇ ਮੈਂ ਤੇਰੇ ਵਾਲੀ ਜਗ੍ਹਾ 'ਤੇ ਬੈਠਾਂ।" ਬਾਦਸ਼ਾਹ ਉਸੇ ਵੇਲੇ ਤਖ਼ਤ ਤੋਂ ਉੱਤਰ ਕੇ ਨੀਵੇਂ ਥਾਂ 'ਤੇ ਆ ਖਲੋਤਾ ਤੇ ਮਹਾਤਮਾ ਤਖ਼ਤ ਉੱਤੇ ਬੈਠ ਗਏ। ਬਾਦਸ਼ਾਹ ਨੇ ਕਿਹਾ, "ਉੱਤਰ ਦਿਉ!" ਮਹਾਤਮਾ ਨੇ ਕਿਹਾ, "ਤੂੰ ਅਜੇ ਵੀ ਨਹੀਂ ਸਮਝਿਆ ? ਖ਼ੁਦਾ ਏਹੋ ਕੰਮ ਕਰਦਾ ਹੈ ਕਿ ਤੇਰੇ ਵਰਗੇ ਬਾਦਸ਼ਾਹਾਂ ਨੂੰ ਤਖ਼ਤ ਤੋਂ ਲਾਹ ਦਿੰਦਾ ਹੈ ਅਤੇ ਮੇਰੇ ਵਰਗੇ ਗ਼ਰੀਬਾਂ ਨੂੰ ਤਖ਼ਤ ਦੇ ਮਾਲਕ ਬਣਾ ਦਿੰਦਾ ਹੈ।"

ਜਿਵੇਂ ਕਸ਼ਮੀਰ ਵਿਚ ਭੇਡਾਂ ਬੱਕਰੀਆਂ ਦੇ ਅਯਾਲੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਜ-ਭਾਗ ਦਾ ਵਰ ਦਿੱਤਾ ਸੀ :—

*'ਸਬਰ ਤੇਰਾ ਲੇਫ ਨਿਹਾਲੀ ਭਾਉ ਤੇਰਾ ਪਕਵਾਨ।*
*ਨਾਨਕ ਸਿਫਤੀ ਰੱਜਿਆ ਆਉ ਬਹੋ ਸੁਲਤਾਨ।'*

[ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਯਾਯ-੧੫, ਜਿਲਦ-੪, ਪੰਨਾ—੮੯੫]

ਜਿਵੇਂ ਕਾਲੇ ਦੇ ਭਤੀਜੇ ਸੰਦਲੀ ਅਤੇ ਫੂਲ ਨੂੰ ਜੋ ਯਤੀਮ (ਗਰੀਬ, ਭਿਖਾਰੀ) ਸਨ, ਸੱਤਵੇਂ ਪਾਤਸ਼ਾਹ ਸਤਿਗੁਰੂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਵਰ ਦੇ ਕੇ ਰਾਜ-ਭਾਗ ਦੇ ਮਾਲਕ ਬਣਾਇਆ।

ਜੇ ਚਾਹੇ ਤਾਂ ਰਾਜਿਆਂ ਤੋਂ ਮੰਗਤੇ ਬਣਾ ਦਿੰਦਾ ਹੈ। ਯਥਾ :—

*'ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ ॥'*

[ਆਸਾ ਦੀ ਵਾਰ ਮਹਲਾ ੧, ਅੰਗ—੪੭੨]

ਐਸੀਆਂ ਅਨੇਕਾਂ ਸਾਖੀਆਂ ਹਨ, ਜਿਵੇਂ ਔਰੰਗਜ਼ੇਬ ਨੇ ਆਪਣੇ ਬਾਪ ਸ਼ਾਹਜਹਾਨ ਦਾ ਰਾਜ ਖੋਹ ਕੇ ਕੈਦੀ ਬਣਾਇਆ, ਵੇਲੇ ਸਿਰ ਅੰਨ-ਪਾਣੀ ਵੀ ਨਹੀਂ ਸੀ ਦਿੰਦਾ, ਜਦੋਂ ਆਗਰੇ ਤੋਂ ਦਿੱਲੀ ਨੂੰ ਹੱਥ ਬੰਨ੍ਹ ਕੇ ਲਿਜਾਇਆ ਜਾ ਰਿਹਾ ਸੀ ਤਾਂ ਸਰੀਰਕ ਕਿਰਿਆ ਕਰਨ ਦੇ ਬਹਾਨੇ ਬੱਧੇ ਹੱਥੀਂ, ਪਸ਼ੂਆਂ ਵਾਂਗ ਮੂੰਹ ਨਾਲ ਤੋੜ ਕੇ, ਛੋਲਿਆਂ ਦੇ ਖੇਤ ਵਿਚ ਬੂਟੇ (ਟਾਟਾਂ) ਖਾਧੇ ਸਨ।

ਭਰਥਰੀ ਅਤੇ ਗੋਪੀਚੰਦ ਵਰਗੇ ਰਾਜਿਆਂ ਨੂੰ ਭਿਖਾਰੀ ਬਣਾ ਦਿੱਤਾ। ਅਜੇ ਨੇੜੇ ਦੀ ਗੱਲ ਹੈ ਕਿ ਈਰਾਨ ਦੇ ਬਾਦਸ਼ਾਹ ਨੂੰ ਕੋਈ ਸ਼ਰਨ ਦੇਣ ਨੂੰ ਵੀ ਤਿਆਰ ਨਹੀਂ ਸੀ, ਰੁਲ ਕੇ ਅਤੇ ਦੁਖੀ ਹੋ ਕੇ ਮਰਿਆ ਸੀ।

**ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤ ਤੇ ਮੁਗਧਾਰੀ ॥੩॥**

**ਖਲ ਮੂਰਖ** = ਅਤਿਅੰਤ ਮੂਰਖ ਤੋਂ **ਪੰਡਿਤੁ** = ਵਿਦਵਾਨ ਕਰ ਦਿੰਦਾ ਹੈ।

*'ਸ੍ਰੀ ਹਰਿਕ੍ਰਿਸਨ ਧਿਆਈਐ ਜਿਸੁ ਡਿਠੇ ਸਭ ਦੁਖ ਜਾਇ ॥'*

[ਦਸਮ, ਅੰਗ–੧੧੯]

ਜਿਵੇਂ ਅਠਵੇਂ ਪਾਤਸ਼ਾਹ ਸਤਿਗੁਰੂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਮਹਾਰਾਜ ਨੇ ਛੱਜੂ ਝਿਊਰ ਜੋ ਗੂੰਗਾ, ਬੋਲਾ ਅਤੇ ਅਤੀ ਮੂਰਖ ਸੀ, ਲੋਕਾਂ ਦੇ ਘਰਾਂ ਵਿਚ ਪਾਣੀ ਦੇ ਘੜੇ ਭਰ ਕੇ ਪੇਟ ਪੂਰਤੀ ਕਰਿਆ ਕਰਦਾ ਸੀ, ਉਸਨੂੰ ਪੰਡਿਤ ਬਣਾ ਦਿੱਤਾ, ਭਾਵ ਉਸ ਪਾਸੋਂ ਗੀਤਾ ਦੇ ਅਰਥ ਕਰਵਾ ਕੇ ਲਾਲ ਪੰਡਿਤ ਦਾ ਹੰਕਾਰ ਤੋੜਿਆ ਸੀ।*

ਅਤੇ **ਪੰਡਿਤ** = ਵਿਦਵਾਨ ਤੋਂ ਅਤੀ ਮੂਰਖ ਬਣਾ ਦਿੰਦਾ ਹੈ। ਜਿਵੇਂ ਗਾਂਗੋ ਤੇਲੀ ਨੇ ਸਭਾ ਵਿਚ ਪੰਡਿਤ ਨੂੰ ਜਿੱਤਿਆ ਸੀ। ਅਜਾਮਲ ਵਿਦਵਾਨ ਪੰਡਿਤ ਸੀ, ਉਸਨੂੰ ਅਤਿਅੰਤ ਮੂਰਖ ਬਣਾ ਕੇ ਮੂਰਖਾਂ ਵਾਲਾ ਕੰਮ ਕਰਵਾਇਆ, ਵੇਸਵਾਗਾਮੀ ਬਣਾ ਦਿੱਤਾ।

## ਨਾਰੀ ਤੇ ਜੋ ਪੁਰਖੁ ਕਰਾਵੈ

ਪ੍ਰਮਾਤਮਾ ਜੇ ਚਾਹੇ ਤਾਂ ਇਸਤ੍ਰੀ ਤੋਂ ਪੁਰਖ ਕਰ ਦਿੰਦਾ ਹੈ।

## ਸਾਖੀ : ਭੂਮੀਆਂ ਚੋਰ ਅਤੇ ਰਾਜੇ ਦੀ

ਜਿਵੇਂ ਭੂਮੀਆਂ ਚੋਰ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਸਿੱਖ ਬਨਣ ਵਾਸਤੇ ਆਇਆ ਸਤਿਗੁਰਾਂ ਕਿਹਾ, "ਤੂੰ ਚੋਰੀ ਨਾ ਕਰਿਆ ਕਰ।" ਇਸਨੇ ਕਿਹਾ, "ਜੀ! ਚੋਰੀ ਨਹੀਂ ਛੁੱਟਦੀ ਹੋਰ ਜੋ ਕਹੋ ਸੋ ਕਰਾਂਗਾ।" ਤਾਂ ਗੁਰੂ ਜੀ ਨੇ ਕਿਹਾ :–

(ੳ) ਕਿਸੇ ਦਾ ਲੂਣ ਖਾ ਕੇ ਉਸਦਾ ਬੁਰਾ ਨਹੀਂ ਕਰਨਾ;

(ਅ) ਸਦਾ ਸੱਚ ਬੋਲਣਾ ਹੈ;

(ੲ) ਗ਼ਰੀਬ ਮਾਰ ਨਹੀਂ ਕਰਨੀ ਅਤੇ ਵਾਹਿਗੁਰੂ ਦਾ ਸਿਮਰਨ ਕਰਨਾ ਹੈ।

ਭੂਮੀਆਂ ਨੇ ਕਿਹਾ, "ਜੀ! ਸੱਤ ਬਚਨ।" ਇਕ ਦਿਨ ਇਸਦੇ ਘਰ ਇਕ ਗ਼ਰੀਬ ਆ ਗਿਆ।" ਉਸਨੇ ਕਿਹਾ, "ਮੇਰੀ ਲੜਕੀ ਦੀ ਸ਼ਾਦੀ ਹੈ, ਕੁਝ ਮਾਇਆ ਦਿਉ।" ਤਾਂ ਭੂਮੀਆਂ ਸੋਹਣੇ-ਸੋਹਣੇ ਕੱਪੜੇ ਪਾ ਕੇ ਰਾਜੇ ਦੇ ਮਹਿਲਾਂ ਵਿਚ ਚਲਾ ਗਿਆ, ਰਾਜੇ

---

* ਇਹ ਸਾਖੀ ਇਸ ਪੋਥੀ ਦੇ ੭੬੩ ਪੰਨੇ ਤੋਂ ਪੜ੍ਹੋ।

ਪਹਿਰੇਦਾਰਾਂ ਨੇ ਪੁੱਛਿਆ, "ਤੂੰ ਕੌਣ ਹੈਂ ?" ਤਾਂ ਇਸਨੇ ਕਿਹਾ, "ਮੈਂ ਭੂਮੀਆਂ ਚੋਰ ਹਾਂ।" ਰਾਜੇ ਦੇ ਪਹਿਰੇਦਾਰਾਂ ਨੇ ਸਮਝਿਆ ਕਿ ਕੋਈ ਰਾਜੇ ਦਾ ਮਿਲਾਪੀ ਹੋਵੇਗਾ, ਮਖੌਲ ਨਾਲ ਆਪਾਂ ਨੂੰ ਚੋਰ ਕਹਿੰਦਾ ਹੈ, ਇਹ ਸੋਚ ਕੇ ਨਾ ਰੋਕਿਆ।" ਇਸਨੇ ਅੰਦਰ ਜਾ ਕੇ ਹੀਰੇ ਜਵਾਹਰਾਤਾਂ ਅਤੇ ਗਹਿਣਿਆਂ ਦੀ ਪੰਡ ਬੰਨ੍ਹ ਲਈ, ਫਿਰ ਕੋਈ ਚੀਜ਼ ਖਾਣ ਲਈ ਖ਼ਿਆਲ ਕੀਤਾ, ਤਾਂ ਇਸਦੇ ਹੱਥ ਨਮਕੀਨ ਪਦਾਰਥ ਆਇਆ ਤੇ ਭੁਲੇਖੇ ਨਾਲ ਖਾ ਲਿਆ, ਫਿਰ ਸਤਿਗੁਰਾਂ ਦਾ ਇਹ ਬਚਨ ਯਾਦ ਕਰਕੇ ਕਿ ਲੂਣ ਖਾ ਕੇ ਹਰਾਮ ਨਹੀਂ ਕਰਨਾ, ਬੰਨ੍ਹੀ ਹੋਈ ਪੰਡ ਉਥੇ ਹੀ ਛੱਡ ਦਿੱਤੀ, ਵਾਪਸ ਬਾਹਰ ਨਿਕਲ ਆਇਆ। ਪਹਿਰੇਦਾਰਾਂ ਨੇ ਸਮਝਿਆ, "ਕੋਈ ਰਾਜੇ ਦਾ ਮਿੱਤਰ ਹੋਣਾ ਹੈ, ਮਿਲ ਕੇ ਵਾਪਸ ਚਲਾ ਗਿਆ ਹੈ।"

ਜਦੋਂ ਦਿਨ ਚੜ੍ਹਿਆ ਤਾਂ ਪਤਾ ਲੱਗਾ ਕਿ ਕੋਈ ਚੋਰ ਚੋਰੀ ਕਰਕੇ ਮਾਲ ਲੈ ਚੱਲਿਆ ਸੀ, ਪਰ ਪਤਾ ਲੱਗਣ 'ਤੇ ਇਥੇ ਹੀ ਛੱਡ ਗਿਆ ਹੈ। ਗ਼ਰੀਬਾਂ, ਬੇਦੋਸ਼ਾਂ ਨੂੰ ਕੁੱਟ-ਮਾਰ ਪੈਣ ਲੱਗੀ, ਮਾਰ ਪੈਂਦੀ ਵੇਖ ਕੇ ਭੂਮੀਆਂ ਸਹਾਰ ਨਾ ਸਕਿਆ ਅਤੇ ਸਤਿਗੁਰਾਂ ਦੇ ਬਚਨ ਯਾਦ ਕਰਕੇ ਰਾਜੇ ਪਾਸ ਜਾ ਕੇ ਸੱਚ-ਸੱਚ ਦੱਸ ਦਿੱਤਾ, "ਹੇ ਰਾਜਨ! ਇਨ੍ਹਾਂ ਦਾ ਕੋਈ ਦੋਸ਼ ਨਹੀਂ, ਸਭ ਛੱਡ ਦਿਉ, ਚੋਰ ਤਾਂ ਤੁਹਾਡਾ ਮੈਂ ਹਾਂ।" ਫਿਰ ਰਾਜੇ ਦੇ ਪੁੱਛਣ 'ਤੇ ਇਸਨੇ ਸਤਿਗੁਰਾਂ ਦੇ ਤਿੰਨੇ ਬਚਨ ਦੱਸੇ, ਤਾਂ ਰਾਜਾ ਬੜਾ ਪ੍ਰਸੰਨ ਹੋਇਆ। ਭੂਮੀਏਂ ਨੂੰ ਆਪਣਾ ਵਜ਼ੀਰ ਬਣਾ ਲਿਆ ਅਤੇ ਕਿਹਾ, "ਜਿਸ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤੇਰੇ 'ਤੇ ਬਖ਼ਸ਼ਿਸ਼ ਕੀਤੀ ਹੈ, ਮੈਨੂੰ ਵੀ ਦਰਸ਼ਨ ਕਰਵਾ।" ਭੂਮੀਏਂ ਨੇ ਕਿਹਾ, "ਜੇ ਤੇਰੇ ਮਨ ਵਿਚ ਦਰਸ਼ਨਾਂ ਦੀ ਭਾਵਨਾ ਹੈ ਤਾਂ ਧਰਮਸਾਲਾ ਬਣਵਾ, ਉਥੇ ਸਤਿਸੰਗਤ ਹੋਵੇ, ਤੇਰੇ ਪ੍ਰੇਮ ਨੂੰ ਵੇਖ ਕੇ ਸਤਿਗੁਰੂ ਜੀ ਤੈਨੂੰ ਘਰ ਵਿਚ ਹੀ ਦਰਸ਼ਨ ਦੇ ਕੇ ਨਿਹਾਲ ਕਰਨਗੇ।" ਰਾਜੇ ਨੇ ਇਸ ਤਰ੍ਹਾਂ ਹੀ ਕੀਤਾ।

ਰਾਜੇ ਦੇ ਘਰ ਵਿਚ ਕੋਈ ਬੱਚਾ ਨਹੀਂ ਸੀ, ਸੰਗਤ ਤੋਂ ਪੁੱਤਰ ਦੀ ਅਰਦਾਸ ਕਰਵਾਈ, ਪਰ ਜਨਮੀ ਲੜਕੀ, ਫਿਰ ਵੀ ਰਾਜੇ ਨੇ ਸ਼ਰਧਾ ਰੱਖੀ ਕਿ ਸੰਗਤ ਦੀ ਅਰਦਾਸ ਝੂਠੀ ਨਹੀਂ ਹੋ ਸਕਦੀ, ਇਸ ਲਈ ਪੁੱਤਰ ਜਾਣ ਕੇ ਪਾਲਿਆ। ਕਿਸੇ ਹੋਰ ਰਾਜੇ ਦੀ ਲੜਕੀ ਨਾਲ ਆਪਣੀ ਲੜਕੀ ਦੀ ਮੰਗਣੀ ਕਰ ਦਿੱਤੀ, ਜਦ ਵਿਆਹੁਣ ਲਈ ਜੰਞ ਚੜ੍ਹੀ, ਰਸਤੇ ਵਿਚ ਇਕ ਹਰਨ ਨਿਕਲਿਆ। ਲੜਕੀ ਨੇ ਕਿਹਾ, "ਪਿਤਾ ਜੀ! ਜੇ ਆਗਿਆ ਹੋਵੇ ਤਾਂ ਮੈਂ ਇਸਦਾ ਸ਼ਿਕਾਰ ਕਰਾਂ।" ਰਾਜੇ ਦੇ ਆਗਿਆ ਦੇਣ ਤੋਂ ਲੜਕੀ ਨੇ ਹਰਨ ਪਿੱਛੇ ਘੋੜਾ ਦੌੜਾਇਆ, ਇਕੱਲੀ ਹੀ ਸੰਘਣੇ ਜੰਗਲ ਵਿਚ ਪਹੁੰਚ ਗਈ, ਜਿਥੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਭਾਈ ਬਾਲੇ ਅਤੇ ਮਰਦਾਨੇ ਸਮੇਤ ਬੈਠੇ ਹੋਏ ਸਨ।* ਹਿਰਨ

* ਹੁਣ ਇਸ ਅਸਥਾਨ ਦਾ ਨਾਮ ਗੁਰਦੁਆਰਾ ਗੁਰਸਾਗਰ ਹੈ, ਜੋ ਸੰਗਰੂਰ ਜ਼ਿਲ੍ਹੇ ਤੋਂ ਪੰਜ ਕੁ ਮੀਲ 'ਤੇ ਹੈ, ਜਿਸਦੀ ਸੇਵਾ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਨੇ ਕਰਵਾਈ ਹੈ।

ਤਾਂ ਅਲੋਪ ਹੋ ਗਿਆ ਤੇ ਲੜਕੀ ਨੇ ਘੋੜੇ ਤੋਂ ਉੱਤਰ ਕੇ ਸਤਿਗੁਰਾਂ ਨੂੰ ਨਮਸਕਾਰ ਕੀਤੀ। ਮਰਦਾਂ ਵਾਲੇ ਬਸਤਰ ਵੇਖ ਕੇ ਸਤਿਗੁਰਾਂ ਕਿਹਾ, "ਆ ਕਾਕਾ! ਨਾਮ ਚਿੱਤ ਆਵੇ।" ਸਤਿਗੁਰਾਂ ਦੇ ਇਸ ਤਰ੍ਹਾਂ ਬਚਨ ਕਹਿਣ ਸਾਰ ਹੀ ਲੜਕੀ ਦੇ ਸਾਰੇ ਅੰਗ ਮਰਦਾਂ ਵਾਲੇ ਬਣ ਗਏ, ਇਤਨੇ ਚਿਰ ਨੂੰ ਸਾਰੀ ਜੰਞ ਵੀ ਉਥੇ ਆ ਪਹੁੰਚੀ, ਦਰਸ਼ਨ ਕਰਕੇ ਨਿਹਾਲ ਹੋਏ ਅਤੇ ਨਮਸਕਾਰ ਕਰਕੇ ਰਸਤੇ ਚੱਲ ਪਏ।

ਅੱਗੇ ਲੜਕੀ ਵਾਲਿਆਂ ਪਾਸ ਕਿਸੇ ਨੇ ਚੁਗਲੀ ਕਰ ਦਿੱਤੀ ਕਿ ਤੁਹਾਡਾ ਜੁਆਈ ਤਾਂ ਲੜਕੀ ਹੈ। ਤਾਂ ਲੜਕੀ ਵਾਲਿਆਂ ਨੇ ਪਰਖਣ ਵਾਸਤੇ ਕਿਹਾ, "ਜੀ! ਸਾਡੀ ਰੀਤੀ ਹੈ ਕਿ ਅਸੀਂ ਵਿਆਹ ਤੋਂ ਪਹਿਲਾਂ ਘਰ ਵਿਚ ਲੜਕੇ ਦਾ ਆਪ ਇਸ਼ਨਾਨ ਕਰਾਉਂਦੇ ਹਾਂ, ਵਿਆਹ ਫਿਰ ਕਰਦੇ ਹਾਂ।" ਜਦ ਇਸ਼ਨਾਨ ਕਰਵਾਇਆ ਤਾਂ ਪਤਲੇ ਪਰਨੇ ਵਿਚ ਦੀ ਲੜਕਿਆਂ ਵਾਲੇ ਸਾਰੇ ਅੰਗ ਵੇਖ ਕੇ ਨੈਣ ਬੜੀ ਪ੍ਰਸੰਨ ਹੋਈ ਅਤੇ ਰਾਜੇ-ਰਾਣੀ ਨੂੰ ਜਾ ਕੇ ਕਿਹਾ, "ਤੁਹਾਡੇ ਪਾਸ ਕਿਸੇ ਨੇ ਝੂਠੀ ਚੁਗਲੀ ਕੀਤੀ ਹੈ, ਤੁਹਾਡਾ ਜੁਆਈ ਤਾਂ ਬੜੇ ਸੁੰਦਰ ਅੰਗਾਂ ਵਾਲਾ ਲੜਕਾ ਹੈ।"

## ਪੁਰਖਨ ਤੇ ਜੋ ਨਾਰੀ॥

ਪ੍ਰਮਾਤਮਾ ਜੇ ਚਾਹੇ ਤਾਂ ਆਦਮੀ ਤੋਂ ਇਸਤ੍ਰੀ ਕਰ ਦਿੰਦਾ ਹੈ।

## ਸਾਖੀ : ਨਾਰਦ ਮੁਨੀ ਦੀ

ਇਕ ਵਾਰੀ ਨਾਰਦ ਮੁਨੀ ਨੇ ਭਗਵਾਨ ਨੂੰ ਕਿਹਾ, "ਜਿਹੜੀ ਮਾਇਆ ਗਿਆਨੀਆਂ, ਧਿਆਨੀਆਂ ਨੂੰ ਭੁਲਾ ਦਿੰਦੀ ਹੈ, ਮੈਨੂੰ ਵੀ ਕਿਰਪਾ ਕਰਕੇ ਉਸ ਮਾਇਆ ਦੇ ਦਰਸ਼ਨ ਕਰਵਾਉ।" ਤਾਂ ਭਗਵਾਨ ਨੇ ਨਾਰਦ ਮੁਨੀ ਨੂੰ ਦਰਿਆ 'ਤੇ ਇਸ਼ਨਾਨ ਕਰਨ ਵਾਸਤੇ ਭੇਜਿਆ। ਇਸ਼ਨਾਨ ਕਰਨ ਗਏ ਨੂੰ ਇਕ ਵੱਡੇ ਸਾਰੇ ਮਗਰਮੱਛ ਨੇ ਨਿਗਲ ਲਿਆ ਤੇ ਦਰਿਆ ਦੇ ਦੂਸਰੇ ਕੰਢੇ ਜਾ ਕੇ ਉਗਲੱਛ ਦਿੱਤਾ, ਤਾਂ ਨਾਰਦ ਦਾ ਸਾਰਾ ਸਰੀਰ ਇਸਤ੍ਰੀਆਂ ਵਾਲਾ ਬਣ ਗਿਆ।

ਉਥੋਂ ਦਾ ਰਾਜਾ ਇਸਨੂੰ ਸੁੰਦਰ ਇਸਤ੍ਰੀ ਵੇਖ ਕੇ ਆਪਣੇ ਮਹਿਲਾਂ ਵਿਚ ਲੈ ਗਿਆ। ਇਸ ਤੋਂ ੬੦ ਲੜਕੇ ਅਤੇ ੧੨ ਲੜਕੀਆਂ ਪੈਦਾ ਹੋਈਆਂ। ਫਿਰ ਇਕ ਦਿਨ ਦਰਿਆ 'ਤੇ ਇਸ਼ਨਾਨ ਕਰਨ ਗਿਆ ਤਾਂ ਉਸੇ ਮਗਰਮੱਛ ਨੇ ਫਿਰ ਨਿਗਲ ਲਿਆ ਤੇ ਦੂਸਰੇ ਕੰਢੇ 'ਤੇ ਜਾ ਕੇ ਕੱਢ ਦਿੱਤਾ। ਤਾਂ ਪ੍ਰਮੇਸ਼ਰ ਦੀ ਮਾਇਆ ਦਾ ਪ੍ਰੇਰਿਆ ਹੋਇਆ ਨਾਰਦ ਮੁਨੀ ਆਪਣੇ ਆਪ ਨੂੰ ਇਸਤ੍ਰੀ ਸਮਝ ਕੇ ਬੱਚਿਆਂ ਦਾ ਮੋਹ ਕਰਕੇ ਰੋਣ ਲੱਗ ਪਿਆ ਕਿ ਮੇਰੇ

ਬੱਚੇ ਕਿਥੇ ਰਹਿ ਗਏ ਹਨ, ਮੈਂ ਇਤਨੀ ਦੂਰ ਕਿੱਥੇ ਆ ਪਹੁੰਚੀ ਹਾਂ। ਭਗਵਾਨ ਨੇ ਇਸਦੇ ਮੂੰਹ 'ਤੇ ਚਪੇੜ ਮਾਰ ਕੇ ਮਾਇਆ ਦਾ ਅਸਰ ਦੂਰ ਕਰ ਦਿੱਤਾ, ਪਰ ਫਿਰ ਵੀ ਕਹਿਣ ਲੱਗਾ, "ਜੀ! ਮੇਰੀਆਂ ੧੨ ਧੀਆਂ ਅਤੇ ੬੦ ਪੁੱਤਰਾਂ ਦੀ ਕੋਈ ਯਾਦ ਕਾਇਮ ਕਰੋ।" ਤਾਂ ਭਗਵਾਨ ਨੇ ੧੨ ਰਾਸਾਂ ਅਤੇ ੬੦ ਸੰਮਤ* ਬਣਾਏ, ਭਾਵ ਦੇਵਤਿਆਂ ਦੀਆਂ ਤਿੰਨ ਬੀਸੀਆਂ ਅਤੇ ੧੨ ਰਾਸਾਂ ਬਣਾਈਆਂ। ਇਉਂ ਨਾਰਦ ਮੁਨੀ ਨੂੰ ਪਹਿਲਾਂ ਪੁਰਸ਼ ਤੋਂ ਇਸਤ੍ਰੀ ਬਣਾਇਆ ਅਤੇ ਫਿਰ ਇਸਤ੍ਰੀ ਤੋਂ ਪੁਰਸ਼ ਬਣਾਇਆ। [ਪੁਰਾਣਕ ਮੱਤ ਅਨੁਸਾਰ]

**ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ ਮੂਰਤਿ ਬਲਿਹਾਰੀ ॥੪॥੨॥†**

ਕਬੀਰ ਸਾਹਿਬ ਜੀ ਕਥਨ ਕਰਦੇ ਹਨ, ਜੋ ਸਾਧੂਆਂ, ਸੰਤਾਂ, ਭਗਤਾਂ ਦਾ **ਪ੍ਰੀਤਮੁ** = ਪਿਆਰਾ ਵਾਹਿਗੁਰੂ ਹੈ, ਮੈਂ ਤਿਸ **ਮੂਰਤਿ** = ਸਰੂਪ ਤੋਂ ਬਲਿਹਾਰ ਜਾਂਦਾ ਹਾਂ।

ਭਗਤਾਂ ਦਾ ਐਸਾ ਪਿਆਰਾ ਹੈ, ਜੋ ਭਗਤਾਂ ਦਾ ਨਿਆਰਾ ਹੋ ਕੇ ਪੱਖ ਕਰਦਾ ਹੈ। ਹਰਨਾਖਸ਼ ਦੀ ਤਲਵਾਰ ਪ੍ਰਹਿਲਾਦ ਦੇ ਗਲ ਤੱਕ ਨਹੀਂ ਸੀ ਪਹੁੰਚਣ ਦਿੱਤੀ, ਪਹਿਲਾਂ ਹੀ ਥੰਮ੍ਹ ਵਿਚੋਂ ਪ੍ਰਗਟ ਹੋ ਕੇ ਹਰਨਾਖਸ਼ ਨੂੰ ਪਕੜ ਲਿਆ ਅਤੇ ਪੱਟਾਂ 'ਤੇ ਲਿਟਾ ਕੇ ਨੌਂਹੁਆਂ ਨਾਲ ਚੀਰ ਕੇ ਮਾਰ ਦਿੱਤਾ ਸੀ। ਕਬੀਰ ਸਾਹਿਬ ਜੀ ਦਾ ਯੱਗ ਸੰਪੂਰਨ ਕੀਤਾ, ਧੰਨੇ ਭਗਤ ਦੀਆਂ ਗਊਆਂ ਚਾਰੀਆਂ, ਭਗਤ ਨਾਮਦੇਵ ਜੀ ਦੀ ਛੱਪਰੀ ਬੰਨ੍ਹੀ, ਮੋਈ ਗਊ ਜਿਊਂਦੀ ਕੀਤੀ, ਦੇਹੁਰਾ ਫੇਰਿਆ। ਯਥਾ :—

*'ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥੩॥'*

[ਮਲਾਰ ਨਾਮਦੇਵ ਜੀ, ਅੰਗ—੧੨੯੨-੯੩]

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹ॥

---

* *'ਤੇਰੇ ਸਠਿ ਸੰਬਤ ਸਭਿ ਤੀਰਥਾ ॥ ਤੇਰਾ ਸਚੁ ਨਾਮੁ ਪਰਮੇਸਰਾ ॥'*

[ਮਹਲਾ ੧ ਬਸੰਤੁ, ਅੰਗ—੧੧੬੮]

ਵੀਹ ਵਰ੍ਹੇ ਬ੍ਰਹਮਾ ਰਾਜ ਕਰਦਾ ਹੈ, ਵੀਹ ਵਰ੍ਹੇ ਵਿਸ਼ਨੂੰ ਰਾਜ ਕਰਦਾ ਹੈ, ਵੀਹ ਵਰ੍ਹੇ ਸ਼ਿਵਜੀ ਰਾਜ ਕਰਦਾ ਹੈ। ਇਹ ਸੱਠ (੬੦) ਸੰਬਤ ਤੇਰੇ ਹੀ ਬਣਾਏ ਹੋਏ ਹਨ। ਤਿੰਨ ਬੀਸੀਆਂ ਵਿਚ ਤਿੰਨ ਦੇਵਤੇ ਰਾਜ ਕਰਦੇ ਹਨ ਅਤੇ ਸਾਰੇ ਤੀਰਥ ਭੀ ਆਪ ਜੀ ਦੇ ਬਣਾਏ ਹੋਏ ਹਨ। ਹੇ ਪ੍ਰਮੇਸ਼ਰ! ਆਪ ਜੀ ਦਾ ਨਾਮ ਭੀ ਸੱਚਾ ਹੈ।

† ਸਾਰੰਗ ਕਬੀਰ ਜੀ, ਅੰਗ—੧੨੫੨

## ੨.

### ਸੋਰਠਿ ਮਹਲਾ ੧ ਘਰੁ ੧ ॥ [ਅੰਗ—੫੯੫]

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

**ਉਥਾਨਕਾ :—**ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇਸ਼ਾਂ-ਦੇਸ਼ਾਂਤਰਾਂ ਦਾ ਰਟਨ ਕਰਦੇ ਹੋਏ ਫ਼ਕੀਰੀ ਲਿਬਾਸ ਵਿਚ ਤਲਵੰਡੀ ਨਗਰ ਤੋਂ ਬਾਹਰ ਭਾਈ ਬਾਲਾ ਜੀ ਦੇ ਪਿਤਾ ਚੰਦਰਭਾਨ ਦੇ ਖੂਹ 'ਤੇ ਆ ਕੇ ਬੈਠੇ ਤਾਂ ਕਿਸੇ ਨੇ ਬਾਬਾ ਕਾਲੂ ਜੀ ਨੂੰ ਆ ਕੇ ਖ਼ਬਰ ਦਿੱਤੀ ਕਿ ਤੇਰਾ ਪੁੱਤਰ ਬਾਹਰ ਆਇਆ ਬੈਠਾ ਹੈ। ਇਹ ਗੱਲ ਸੁਣ ਕੇ ਪਿਤਾ ਜੀ ਉਸੇ ਵੇਲੇ ਝੱਟ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਆ ਗਏ ਅਤੇ ਸੁਖ-ਸਾਂਦ ਪੁੱਛੀ। ਫਿਰ ਪਿਤਾ ਜੀ ਨੇ ਮਨ ਵਿਚ ਵਿਚਾਰਿਆ ਕਿ ਇਨ੍ਹਾਂ ਨੂੰ ਕਿਸੇ ਕੰਮ-ਕਾਰ ਵਿਚ ਲਗਾ ਕੇ ਇਥੇ ਆਪਣੇ ਕੋਲ ਹੀ ਰੱਖ ਲਈਏ। ਇਸ ਤਰ੍ਹਾਂ ਮਨ ਵਿਚ ਵਿਚਾਰ ਕੇ ਕਿਹਾ, "ਹੇ ਪੁੱਤਰ! ਮੇਰੀ ਗੱਲ ਧਿਆਨ ਨਾਲ ਸੁਣ, ਤੂੰ ਹੁਣ ਇਥੇ ਰਹਿ ਕੇ ਖੇਤੀ ਕਰਵਾਇਆ ਕਰ, ਜਿਸ ਕਰਕੇ ਤੇਰਾ ਮਨ ਪਰਚਿਆ ਰਹੇ।" ਪਿਤਾ ਜੀ ਦੇ ਬਚਨ ਸੁਣ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ, "ਅਸੀਂ ਤਾਂ ਅੱਗੇ ਹੀ ਖੇਤੀ ਕਰਦੇ ਹਾਂ, ਹੇ ਪਿਤਾ ਜੀ! ਤੁਸੀਂ ਵੀ ਅੰਤ੍ਰੀਵ ਖੇਤੀ ਬੀਜਿਆ ਕਰੋ।" ਪਿਤਾ ਜੀ ਨੇ ਪੁੱਛਿਆ, "ਉਹ ਅੰਤ੍ਰੀਵ ਖੇਤੀ ਕਿਹੜੀ ਹੈ ?" ਗੁਰੂ ਜੀ ਕਥਨ ਕਰਦੇ ਹਨ :—

**ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥**

ਮਨ ਨੂੰ ਪ੍ਰਮੇਸ਼ਰ ਦੇ ਭਜਨ-ਸਿਮਰਨ ਵੱਲ ਸਾਵਧਾਨ ਕਰਨਾ, ਇਹੀ ਇਸ ਉਥੇ ਮਨ ਨੂੰ **ਹਾਲੀ** = ਹਲ ਜੋੜਨ ਵਾਲਾ ਹਾਲੀ ਬਣਾਉ। ਯਥਾ :—

*'ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ ॥*
*ਸੰਤ ਸੰਗਿ ਹਰਿ ਸਿਮਰਣਾ ਮਲੁ ਜਨਮ ਜਨਮ ਕੀ ਕਾਟਿ ॥੧॥'*

[ਸਿਰੀ ਰਾਗੁ ਮਹਲਾ ੫, ਅੰਗ—

ਨਿਸ਼ਕਾਮ ਕਰਮਾਂ ਦੀ ਕਰਨੀ ਰੂਪ **ਕਿਰਸਾਣੀ** = ਖੇਤੀ ਕਰੋ। ਖੋਟਿਆਂ ਕਰਮਾਂ ਤੋਂ **ਸਰਮੁ** = ਸ਼ਰਮ ਕਰਨੀ, ਵਾ :—**ਸਰਮੁ** = ਵੈਰਾਗ ਧਾਰਨਾ, ਇਹ ਪਾਣੀ ਦੇਣਾ ਕਰੋ ਅਤੇ ਸਰੀਰ ਨੂੰ **ਖੇਤੁ** = ਜ਼ਮੀਨ ਬਣਾਉ।

**ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥**

ਨਾਮ ਰੂਪ ਬੀਜ ਬੀਜਣਾ ਕਰੋ, ਸੰਤੋਖ ਰੱਖਣਾ (ਯਥਾ ਲਾਭ ਤਥਾ ਸੰਤੁਸ਼ਟ

ਇਹ ਸੁਹਾਗਾ ਫੇਰੋ, ਜਿਹੜਾ ਸਰੀਰ ਉੱਪਰ ਗ਼ਰੀਬੀ ਵੇਸ ਧਾਰਨਾ ਹੈ, ਇਹੋ ਇਸ ਖੇਤੀ ਦਾ **ਰਖੁ** = ਰਖਵਾਲਾ ਹੈ, ਭਾਵ ਵਿਸ਼ਿਆਂ ਰੂਪ ਜਾਨਵਰਾਂ ਤੋਂ ਰੱਖਿਆ ਕਰਦਾ ਹੈ।

## ਸਾਖੀ : ਭਾਈ ਗੜ੍ਹੀਆ ਜੀ ਦੀ

ਮੀਰੀ ਪੀਰੀ ਦੇ ਮਾਲਕ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਭਾਈ ਗੜ੍ਹੀਆ ਜੀ ਨੂੰ ਕਸ਼ਮੀਰ ਵਿਚ ਸਿੱਖੀ ਦੇ ਪ੍ਰਚਾਰ ਵਾਸਤੇ ਭੇਜਿਆ। ਰਸਤੇ ਜਾਂਦਿਆਂ ਗੁਜਰਾਤ ਵਿਚ ਠਹਿਰਨਾ ਪਿਆ। ਇਥੇ ਇਕ ਮੀਆਂ ਦੌਲਾ ਨਾਮੀ ਪ੍ਰਮੇਸ਼ਰ ਦਾ ਪਿਆਰਾ ਰਹਿੰਦਾ ਸੀ, ਜੋ ਮੁਸਲਮਾਨ ਜਾਤ ਵਿਚੋਂ ਸੀ, ਸਤਿਗੁਰਾਂ ਦਾ ਅਤਿਅੰਤ ਪ੍ਰੇਮੀ ਸੀ, ਰਿਧੀਆਂ-ਸਿੱਧੀਆਂ ਦਾ ਮਾਲਕ ਸੀ, ਮੀਆਂ ਦੌਲਾ ਨੇ ਅਤੇ ਉਥੋਂ ਦੀ ਸੰਗਤ ਨੇ ਭਾਈ ਗੜ੍ਹੀਆ ਜੀ ਦੀ ਬੜੀ ਸੇਵਾ ਕੀਤੀ। ਭਾਈ ਸਾਹਿਬ ਜੀ ਨੂੰ ਵਿਦਾ ਕਰਨ ਵਾਸਤੇ ਮੀਆਂ ਦੌਲਾ ਸਤਿਕਾਰ ਵਜੋਂ ਬੜੀ ਦੂਰ ਤੱਕ ਨਾਲ ਆਇਆ।

ਰਸਤੇ ਵਿਚ ਭਾਈ ਗੜ੍ਹੀਆ ਜੀ ਦੀ ਟੁੱਟੀ ਜੁੱਤੀ ਵੇਖ ਕੇ ਮਨ ਵਿਚ ਖ਼ਿਆਲ ਕੀਤਾ ਕਿ ਸਤਿਗੁਰਾਂ ਨੇ ਇਤਨੀ ਦੂਰ ਸਿੱਖ ਨੂੰ ਪ੍ਰਚਾਰ ਕਰਨ ਵਾਸਤੇ ਭੇਜਿਆ ਹੈ, ਪਰ ਜੋੜੇ ਵਾਸਤੇ ਮਾਇਆ ਵੀ ਨਹੀਂ ਦਿੱਤੀ। ਮੈਂ ਇਸਨੂੰ ਕੋਈ ਸਿੱਧੀ ਦੇ ਦਿਆਂ, ਜਿਸ ਕਰਕੇ ਇਹ ਆਪਣੀ ਲੋੜ ਪੂਰੀ ਕਰ ਲਿਆ ਕਰੇਗਾ। ਭਾਈ ਗੜ੍ਹੀਆ ਜੀ ਨੇ ਪੀਰ ਦੇ ਮਨ ਦੀ ਜਾਣ ਲਈ ਕਿ ਇਸਨੇ ਸਤਿਗੁਰਾਂ ਉੱਪਰ ਸ਼ੰਕਾ ਕੀਤੀ ਹੈ, ਇਸ ਲਈ ਹੁਣ ਮੈਨੂੰ ਸਤਿਗੁਰਾਂ ਦੀ ਬਖ਼ਸ਼ੀ ਹੋਈ ਦਾਤ ਵਿਚੋਂ ਕਿਣਕਾ ਮਾਤਰ ਦਿਖਾਉਣੀ ਚਾਹੀਦੀ ਹੈ। ਇਸ ਤਰ੍ਹਾਂ ਵਿਚਾਰ ਕੇ, ਭਾਈ ਗੜ੍ਹੀਆ ਜੀ ਨੇ ਮੀਆਂ ਦੌਲਾ ਨੂੰ ਖੜ੍ਹਾ ਕਰਕੇ, ਆਪਣੀ ਨਜ਼ਰ ਫੇਰ ਕੇ ਉਥੋਂ ਦੀਆਂ ਠੀਕਰੀਆਂ ਅਤੇ ਰੋੜ ਹੀਰੇ, ਜਵਾਹਰਾਤ ਬਣਾ ਦਿੱਤੇ। ਦੇਖ ਕੇ ਮੀਆਂ ਦੌਲਾ ਕਹਿਣ ਲੱਗਾ, "ਹੇ ਗੁਰਸਿਖਾ! ਇਤਨੀ ਤਾਕਤ ਹੁੰਦਿਆਂ ਵਰਤਦਾ ਕਿਉਂ ਨਹੀਂ?" ਤਾਂ ਭਾਈ ਗੜ੍ਹੀਆ ਜੀ ਨੇ ਕਿਹਾ, "ਵਿਕਾਰਾਂ ਰੂਪ ਜਾਨਵਰਾਂ ਤੋਂ ਰੱਖਿਆ ਕਰਨ ਵਾਸਤੇ, ਗ਼ਰੀਬੀ ਵੇਸ ਆਪਣਾ ਰਾਖਾ ਬਣਾਇਆ ਹੋਇਆ ਹੈ, ਕਿਉਂਕਿ ਸਤਿਗੁਰੂ ਜੀ ਦਾ ਇਹ ਹੁਕਮ ਹੈ :— '*ਹਿਰਦੇ ਵਿਚ ਗਿਆਨ, ਮੁਖ ਵਿਚ ਭਗਤੀ ਅਤੇ ਵਰਤਣ ਵੈਰਾਗ।*' ਤੁਸਾਂ ਸਤਿਗੁਰਾਂ ਉੱਪਰ ਸ਼ੰਕਾ ਕੀਤੀ ਸੀ ਕਿ ਸਤਿਗੁਰਾਂ ਨੇ ਇਸ ਸਿੱਖ ਨੂੰ ਕੁਝ ਨਹੀਂ ਦਿੱਤਾ, ਮੈਂ ਕੋਈ ਸਿੱਧੀ ਦੇ ਦਿਆਂ, ਇਸ ਲਈ ਮੈਂ ਇਤਨੀ ਕੁ ਸਿੱਧੀ ਦਿਖਾਈ ਹੈ, ਨਹੀਂ ਤਾਂ ਮੈਨੂੰ ਦਿਖਾਉਣ ਦੀ ਕੋਈ ਲੋੜ ਨਹੀਂ ਸੀ।" ਮੀਆਂ ਦੌਲਾ ਨੇ ਭਾਈ ਗੜ੍ਹੀਆ ਜੀ ਦੇ ਚਰਨਾਂ ਉੱਪਰ ਨਮਸਕਾਰ ਕੀਤੀ ਤੇ ਕਿਹਾ, "ਧੰਨ ਸਤਿਗੁਰੂ ਅਤੇ ਧੰਨ ਸਤਿਗੁਰੂ ਦੇ ਸਿੱਖ।" ਸੋ, ਇਸ ਵਾਸਤੇ ਵਿਕਾਰਾਂ ਤੋਂ ਰੱਖਿਆ ਕਰਨ ਵਾਸਤੇ ਆਪਾਂ ਨੂੰ ਵੀ **ਗਰੀਬੀ** = ਨਿਮਰਤਾ ਧਾਰਨ ਕਰਨੀ ਚਾਹੀਦੀ ਹੈ।

**ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥੧॥**

ਜਿਹੜਾ **ਭਾਉ** = ਪ੍ਰੇਮ ਕਰਨਾ ਹੈ, ਇਹੋ ਇਸ ਖੇਤੀ ਦਾ **ਜੰਮਸੀ** = ਜਮਾਉ ਹੈ। ਇਸ ਤਰ੍ਹਾਂ ਦੀ ਅੰਤ੍ਰੀਵ ਖੇਤੀ ਜਿਨ੍ਹਾਂ ਨੇ ਕੀਤੀ ਹੈ, ਉਹ ਘਰ **ਭਾਗਠ** = ਧਨਾਢ (ਅਮੀਰ) ਦੇਖੇ ਜਾਂਦੇ ਹਨ। ਯਥਾ :—

੧. *'ਭਾਗਠੜੇ ਹਰਿ ਸੰਤ ਤੁਮ੍ਹਾਰੇ ਜਿਨ੍ ਘਰਿ ਧਨੁ ਹਰਿ ਨਾਮਾ ॥*
*ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ ॥'*

[ਸੂਹੀ ਮਹਲਾ ੫, ਅੰਗ—੭੪੮-੪੯]

੨. *'ਭਾਗਠੁ ਸਚਾ ਸੋਇ ਹੈ ਜਿਸੁ ਹਰਿ ਧਨੁ ਅੰਤਰਿ ॥*
*ਸੋ ਛੂਟੈ ਮਹਾ ਜਾਲ ਤੇ ਜਿਸੁ ਗੁਰ ਸਬਦੁ ਨਿਰੰਤਰਿ ॥੨॥'*

[ਆਸਾ ਮਹਲਾ ੫, ਅੰਗ—੩੯੬-੯੭]

੩. *'ਭਗਤਿ ਖਜਾਨਾ ਭਗਤਨ ਕਉ ਦੀਆ ਨਾਉ ਹਰਿ ਧਨੁ ਸਚੁ ਸੋਇ ॥*
*ਅਖੁਟੁ ਨਾਮ ਧਨੁ ਕਦੇ ਨਿਖੁਟੈ ਨਾਹੀ ਕਿਨੈ ਨ ਕੀਮਤਿ ਹੋਇ ॥'*

[ਸੋਰਠਿ ਮਹਲਾ ੩, ਅੰਗ—੬੦੦]

੪. *'ਹਰਿ ਨਾਮੁ ਧਨੁ ਨਿਰਮਲੁ ਅਤਿ ਅਪਾਰਾ ॥*
*ਗੁਰ ਕੈ ਸਬਦਿ ਭਰੇ ਭੰਡਾਰਾ ॥'* [ਧਨਾਸਰੀ ਮਹਲਾ ੩, ਅੰਗ—੬੬੪]

ਮਾਇਕੀ ਧਨ ਵਾਲਿਆਂ ਨੂੰ ਤਾਂ ਕੰਗਾਲ ਕਿਹਾ ਹੈ। ਯਥਾ :—

੧. *'ਕਹਿ ਕਬੀਰ ਨਿਰਧਨ ਹੈ ਸੋਈ ॥ ਜਾ ਕੇ ਹਿਰਦੈ ਨਾਮੁ ਨ ਹੋਈ ॥੪॥'*

[ਭੈਰਉ ਕਬੀਰ ਜੀ, ਅੰਗ—੧੧੫੯]

੨. *'ਜਿਨ ਕੈ ਪਲੈ ਧਨੁ ਵਸੈ ਤਿਨ ਕਾ ਨਾਉ ਫਕੀਰ ॥*
*ਜਿਨ੍ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ ॥੧॥'*

[ਵਾਰ ਮਲਾਰ ਕੀ ਮਹਲਾ ੧, ਅੰਗ—੧੨੮੯]

**ਬਾਬਾ ਮਾਇਆ ਸਾਥਿ ਨ ਹੋਇ ॥**
**ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ ॥ਰਹਾਉ॥**

ਹੇ **ਬਾਬਾ** = ਪਿਤਾ ਜੀ ! ਜਿਸ ਮਾਇਆ ਵਾਸਤੇ ਆਪ ਪ੍ਰਤੱਖ ਖੇਤੀ ਕਰਨੀ ਕਹਿੰਦੇ ਹੋ, ਇਸ ਮਾਇਆ ਨੇ ਪ੍ਰਲੋਕ ਵਿਚ ਨਾਲ ਨਹੀਂ ਜਾਣਾ, ਸਗੋਂ ਇਥੇ ਹੀ ਰਹਿ ਜਾਣਾ ਹੈ। ਇਸ ਮਾਇਆ ਨੇ ਸਾਰੇ ਜਗਤ ਨੂੰ ਮੋਹਿਆ ਹੋਇਆ ਹੈ, ਕੋਈ ਵਿਰਲਾ ਪੁਰਸ਼ ਹੀ ਇਸ

ਮਾਇਆ ਨੂੰ ਛਲ ਰੂਪ ਜਾਂ ਦੁਖ ਰੂਪ **ਬੂਝੈ** = ਸਮਝਦਾ ਹੈ। ਯਥਾ :—

੧. *'ਮਾਇਆ ਮਾਇਆ ਕਰਿ ਮੁਏ ਮਾਇਆ ਕਿਸੈ ਨ ਸਾਥਿ ॥*
*ਹੰਸੁ ਚਲੈ ਉਠਿ ਡੁਮਣੋ ਮਾਇਆ ਭੂਲੀ ਆਥਿ ॥'*
[ਰਾਮਕਲੀ ਮਹਲਾ ੧ ਦਖਣੀ ਓਅੰਕਾਰੁ, ਅੰਗ—੯੩੫]

੨. *'ਇਨਿ ਮਾਇਆ ਜਗਦੀਸ ਗੁਸਾਈ ਤੁਮ੍ਹਰੇ ਚਰਨ ਬਿਸਾਰੇ ॥*
*ਕਿੰਚਤ ਪ੍ਰੀਤਿ ਨ ਉਪਜੈ ਜਨ ਕਉ ਜਨ ਕਹਾ ਕਰਹਿ ਬੇਚਾਰੇ ॥੧॥'*
[ਬਿਲਾਵਲੁ ਕਬੀਰ ਜੀ, ਅੰਗ—੮੫੭]

੩. *'ਬਿਖਿਆ ਮਹਿ ਕਿਨਹੀ ਤ੍ਰਿਪਤਿ ਨ ਪਾਈ ॥*
*ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ ॥'*
[ਧਨਾਸਰੀ ਮਹਲਾ ੫, ਅੰਗ—੬੭੨]

੪. *'ਮਾਈ ਮਾਇਆ ਛਲੁ ॥*
*ਤ੍ਰਿਣ ਕੀ ਅਗਨਿ ਮੇਘ ਕੀ ਛਾਇਆ ਗੋਬਿਦ ਭਜਨ ਬਿਨੁ ਹੜ ਕਾ ਜਲੁ ॥'*
[ਟੋਡੀ ਮਹਲਾ ੫, ਅੰਗ—੭੧੭]

੫. *'ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥'*
[ਆਸਾ ਮਹਲਾ ੧, ਅੰਗ—੪੧੭]

੬. *'ਮਾਇ ਬਾਪ ਪੂਤ ਹਿਤ ਭ੍ਰਾਤਾ ਉਨਿ ਘਰਿ ਘਰਿ ਮੇਲਿਓ ਦੂਆ ॥*
*ਕਿਸਹੀ ਵਾਧਿ ਘਾਟਿ ਕਿਸਹੀ ਪਹਿ ਸਗਲੇ ਲਰਿ ਲਰਿ ਮੂਆ ॥੩॥'*
[ਧਨਾਸਰੀ ਮਹਲਾ ੫, ਅੰਗ—੬੭੩]

੭. *'ਮਾਇਆ ਐਸੀ ਮੋਹਨੀ ਭਾਈ ॥ ਜੇਤੇ ਜੀਅ ਤੇਤੇ ਡਹਕਾਈ ॥੧॥'*
[ਭੈਰਉ ਕਬੀਰ ਜੀ, ਅੰਗ—੧੧੬੦]

੮. *'ਸਰਪਨੀ ਤੇ ਊਪਰਿ ਨਹੀ ਬਲੀਆ ॥*
*ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ ॥੧॥*
*ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ ॥*
*ਜਿਨਿ ਤ੍ਰਿਭਵਣੁ ਡਸੀਅਲੇ ਗੁਰਪ੍ਰਸਾਦਿ ਡੀਠੀ ॥੧॥ਰਹਾਉ॥'*
[ਆਸਾ ਕਬੀਰ ਜੀ, ਅੰਗ—੪੮੦]

੯. *'ਅਗਰਕ ਉਸਕੇ ਵਡੇ ਠਗਾਊ ॥ ਛੋਡਹਿ ਨਾਹੀ ਬਾਪ ਨ ਮਾਊ ॥*
*ਮੇਲੀ ਅਪਨੇ ਉਨਿ ਲੇ ਬਾਂਧੇ ॥ ਗੁਰ ਕਿਰਪਾ ਤੇ ਮੈ ਸਗਲੇ ਸਾਧੇ ॥੩॥'*
[ਆਸਾ ਮਹਲਾ ੫, ਅੰਗ—੩੯੨]

ਜਿਸ ਮਾਇਆ ਨੇ ਜੈਮਨ ਮੁਨੀ ਵਰਗੇ ਗਿਆਨਵਾਨਾਂ ਨੂੰ ਵੀ ਮੋਹਿਤ ਕਰ ਲਿਆ। ਸੋਰਭ ਰਿਖੀ ਅਤੇ ਸਿੰਙੀ ਰਿਖੀ ਵਰਗੇ ਤਿਆਗੀਆਂ ਨੂੰ ਵੀ ਨਹੀਂ ਛੱਡਿਆ। ਬ੍ਰਹਮਾ, ਵਿਸ਼ਨੂੰ ਅਤੇ ਸ਼ਿਵਜੀ ਨੂੰ ਵੀ ਮੋਹਿਤ ਕਰ ਲਿਆ। ਇਸ ਲਈ ਮਾਇਆ ਨੂੰ ਛਲ ਰੂਪ ਹੀ ਸਮਝਣਾ ਚਾਹੀਦਾ ਹੈ, ਇਸ ਤੋਂ ਬਚਣ ਵਾਸਤੇ ਸਤਿਗੁਰਾਂ ਅੱਗੇ ਅਰਦਾਸਾਂ ਕਰਨੀਆਂ ਚਾਹੀਦੀਆਂ ਹਨ।

ਤਾਂ ਬਾਬਾ ਕਾਲੂ ਜੀ ਨੇ ਕਿਹਾ, "ਜੇ ਖੇਤੀ ਨਹੀਂ ਕਰਨੀ ਤਾਂ ਹੱਟੀ ਪਾ ਲਵੋ।" ਗੁਰੂ ਜੀ ਨੇ ਉੱਤਰ ਦਿੱਤਾ :—

## ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ ॥

**ਆਰਜਾ** = ਉਮਰਾ ਨੂੰ ਜੋ ਹਾਣ ਰੂਪ ਨਿਸ਼ਚੇ ਕੀਤਾ ਹੈ ਕਿ ਸਮੇਂ ਦੇ ਚੱਕਰ ਅਨੁਸਾਰ ਛਿਨ-ਛਿਨ ਦੀ ਸੰਗਿਆ ਕਰਕੇ, ਅਥਵਾ :—ਦਿਨ-ਦਿਨ ਦੀ ਸੰਗਿਆ ਕਰਕੇ ਇਹ ਉਮਰ ਘਟਦੀ ਜਾ ਰਹੀ ਹੈ। ਯਥਾ :—

੧. *'ਛਿਨੁ ਛਿਨੁ ਤਨੁ ਛੀਜੈ ਜਰਾ ਜਨਾਵੈ ॥*
*ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ ॥੨॥'* [ਸੋਰਠਿ ਕਬੀਰ ਜੀ, ਅੰਗ—੬੫੬]

੨. *'ਚੇਤਨਾ ਹੈ ਤਉ ਚੇਤ ਲੈ ਨਿਸਿਦਿਨ ਮੈ ਪ੍ਰਾਨੀ ॥*
*ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥੧॥'*
[ਤਿਲੰਗ ਮਹਲਾ ੯ ਕਾਫੀ, ਅੰਗ—੭੨੬]

੩. *'ਅਉਧ ਘਟੈ ਦਿਨਸੁ ਰੈਣਾਰੇ ॥ ਮਨ ਗੁਰ ਮਿਲਿ ਕਾਜ ਸਵਾਰੇ ॥੧॥'*
[ਰਾਗੁ ਗਉੜੀ ਪੂਰਬੀ ਮਹਲਾ ੫, ਅੰਗ—੧੩...]

ਜੋ ਅਸੀਂ ਉਮਰ ਨੂੰ ਇਸ ਤਰ੍ਹਾਂ ਸਮਝਿਆ ਹੈ ਕਿ ਇਹ ਘਟਦੀ ਜਾਂਦੀ ਹੈ, ਇਹ ਅਸੀਂ ਹੱਟੀ ਕੀਤੀ ਹੈ ਅਤੇ ਉਸ ਵਿਚ ਸੱਚੇ ਪ੍ਰਮੇਸ਼ਰ ਦੇ ਸੱਚੇ ਨਾਮ ਦਾ **ਵਥੁ** = ਸੌਦਾ ਇਕੱਠਾ ਕੀਤਾ ਹੈ।

## ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸਨੋ ਰਖੁ ॥

**ਸੁਰਤਿ** = ਗਿਆਤ ਵਾ :—ਸ੍ਰੇਸ਼ਟ ਪ੍ਰੀਤੀ, ਇਹ **ਭਾਂਡਸਾਲ** = ਭਾਂਡਿਆਂ ਦੇ ਰੱਖਣ ਦੀ ਜਗ੍ਹਾ ਹੈ। **ਸੋਚ** = ਪਵਿੱਤਰਤਾ ਰੂਪ ਭਾਂਡੇ ਹਨ, ਇਹਨਾਂ ਪਵਿੱਤਰਤਾ ਰੂਪ ਭਾਂਡਿਆਂ ਵਿਚ ਤਿਸ ਨਾਮ ਰੂਪ ਸੌਦੇ ਨੂੰ ਰੱਖਣਾ ਕੀਤਾ ਹੈ।

## ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ ॥੨॥

ਮਹਾਤਮਾ ਰੂਪ ਵਣਜਾਰਿਆਂ ਨਾਲ ਮਿਲ ਕੇ ਅਸਾਂ ਨੇ ਨਾਮ ਦਾ **ਵਣਜੁ** = ਵਪਾਰ

ਕੀਤਾ ਹੈ ਅਤੇ ਆਤਮ ਲਾਭ ਨੂੰ ਲੈ ਕੇ, ਸਾਡਾ ਮਨ **ਹਸੁ** = ਪ੍ਰਸੰਨ ਹੋ ਰਿਹਾ ਹੈ। ਇਸ ਲਈ ਪਿਤਾ ਜੀ! ਤੁਸੀਂ ਵੀ ਸੰਤਾਂ ਰੂਪ ਵਣਜਾਰਿਆਂ ਨਾਲ ਮਿਲ ਕੇ, ਨਾਮ ਦਾ ਵਣਜ ਕਰੋ ਅਤੇ **ਲਾਹਾ** = ਨਫਾ ਲੈ ਕੇ, ਮਨ ਨੂੰ ਪ੍ਰਸੰਨ ਕਰੋ ॥੨॥

ਇਹ ਉਪਦੇਸ਼ ਸੁਣ ਕੇ ਪਿਤਾ ਜੀ ਨੇ ਵਿਚਾਰਿਆ ਕਿ ਇਸਦਾ ਮਨ ਹੱਟੀ ਕਰਨ ਦਾ ਵੀ ਨਹੀਂ ਹੈ। ਇਸਦਾ ਮਨ ਫਿਰ-ਤੁਰ ਕੇ ਪ੍ਰਸੰਨ ਰਹਿੰਦਾ ਹੈ, ਇਸ ਲਈ ਇਸਨੂੰ ਸੌਦਾਗਰੀ ਕਰਨ 'ਤੇ ਲਗਾ ਦਿੰਦੇ ਹਾਂ। ਇਹ ਸੋਚ ਕੇ ਪਿਤਾ ਜੀ ਨੇ ਕਿਹਾ, "ਜੇਕਰ ਤੈਨੂੰ ਸੈਰ ਕਰਨ ਦਾ ਸ਼ੌਂਕ ਹੈ ਤਾਂ ਤੂੰ ਘੋੜਿਆਂ ਦੀ ਸੌਦਾਗਰੀ ਕਰਿਆ ਕਰ, ਤੈਨੂੰ ਅਸੀਂ ਘੋੜੇ ਖ਼ਰੀਦ ਦਿੰਦੇ ਹਾਂ।" ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ :—

**ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ ॥**

ਸ਼ਰਧਾ ਸਹਿਤ ਜੋ ਪ੍ਰਮੇਸ਼ਰ ਸਬੰਧੀ ਸ਼ਾਸਤ੍ਰਾਂ ਨੂੰ ਸੁਣਦੇ ਹਾਂ, ਏਹੋ ਅਸੀਂ ਸੌਦਾਗਰੀ ਕਰਦੇ ਹਾਂ ਅਤੇ ਸਤ, ਸੰਤੋਖ, ਧੀਰਜ, ਦਇਆ, ਧਰਮ, ਵਿਚਾਰ ਆਦਿਕ ਸ਼ੁਭ ਗੁਣਾਂ ਰੂਪ ਘੋੜਿਆਂ ਨੂੰ ਲੈ ਕੇ ਚਲਦੇ ਹਾਂ। ਅਥਵਾ :—**ਸਤੁ ਘੋੜੇ** =

੧. ਵੈਰਾਗ ੨. ਬਿਬੇਕ ੩. ਖਟ ਸੰਪਤੀ ੪. ਮਮੋਖ ਇੱਛਾ
੫. ਸ੍ਰਵਣ ੬. ਮੰਨਣ ੭. ਨਿਧਿਆਸਣ ਰੂਪ ਸੱਤ ਘੋੜਿਆਂ ਨੂੰ ਲੈ ਕੇ ਚੱਲਣਾ ਕੀਤਾ ਹੈ। ਜਿਸ ਵੇਲੇ ਸੌਦਾਗਰ ਲੋਕ ਬਾਹਰ ਸੌਦਾਗਰੀ ਕਰਨ ਵਾਸਤੇ ਜਾਂਦੇ ਹਨ ਤਾਂ ਨਾਲ ਖ਼ਰਚ ਬੰਨ ਲੈਂਦੇ ਹਨ। ਇਸੇ ਪ੍ਰਕਾਰ :—

**ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ ॥**

ਅਸਾਂ ਨੇ ਚੰਗਿਆਂ ਕਰਮਾਂ ਦਾ ਕਰਨ ਰੂਪ ਖ਼ਰਚ ਆਪਣੇ ਮਨ ਰੂਪ ਪੱਲੇ ਨਾਲ ਬੰਨ੍ਹਿਆ ਹੈ। ਹੇ ਪਿਤਾ ਜੀ! ਤੁਸੀਂ ਵੀ ਇਹ ਖ਼ਰਚ ਆਪਣੇ ਮਨ ਰੂਪ ਪੱਲੇ ਨਾਲ ਬੰਨ੍ਹ ਲਵੋ, ਮਤਾਂ ਆਪਣੇ ਮਨ ਵਿਚ ਜਾਣੋ ਕਿ ਕੱਲ੍ਹ ਬੰਨ੍ਹਾਂਗੇ, ਇਹ ਖ਼ਰਚ ਹੁਣੇ ਹੀ ਪੱਲੇ ਬੰਨ੍ਹ ਲਵੋ। ਕੱਲ੍ਹ ਦੀ ਗੱਲ ਤਾਂ ਕੀ ਕਹਿਣੀ! ਇਕ ਘੜੀ ਦਾ ਵੀ ਕੋਈ ਭਰੋਸਾ ਨਹੀਂ ਹੈ। ਯਥਾ :—

*'ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇਤਾਲ ॥*
*ਪਾਛੈ ਕਛੂ ਨ ਹੋਇਗਾ ਜਉ ਸਿਰ ਪਰ ਆਵੈ ਕਾਲੁ ॥੧੩੮॥'*

[ਸਲੋਕ ਕਬੀਰ, ਅੰਗ—੧੩੭੧]

ਜਿਵੇਂ ਸੌਦਾਗਰ ਦੇਸ਼ਾਂ-ਦੇਸ਼ਾਂਤਰਾਂ ਵਿਚ ਸੌਦਾਗਰੀ ਕਰਕੇ, ਭਾਵ ਘੋੜੇ ਵੇਚ ਕੇ ਨਫ਼ਾ ਲੈਂਦੇ ਹਨ। ਇਧਰ :—

**ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ ॥੩॥**

ਨਿਰੰਕਾਰ ਦੇ ਸਤਿਸੰਗ ਰੂਪ ਦੇਸ਼ ਵਿਚ ਜਾ ਕੇ, ਸ਼ੁਭ ਗੁਣਾਂ ਰੂਪ ਘੋੜਿਆਂ ਦਾ ਵਪਾਰ ਕਰੇ, ਤਾਂ ਸਰੂਪ ਸੁਖ ਨੂੰ ਪਾ ਲੈਂਦਾ ਹੈ ॥੩॥

ਇਸ ਤਰ੍ਹਾਂ ਸੁਣ ਕੇ ਪਿਤਾ ਜੀ ਨੇ ਵਿਚਾਰਿਆ ਕਿ ਇਸਦਾ ਮਨ ਸੌਦਾਗਰੀ ਕਰਨ ਵਿਚ ਵੀ ਨਹੀਂ ਹੈ। ਫਿਰ ਪਿਤਾ ਜੀ ਨੇ ਕਿਹਾ, "ਜੇਕਰ ਆਪ ਕਿਸੇ ਰਾਜੇ ਦੀ ਨੌਕਰੀ ਕਰਨੀ ਚਾਹੋ ਤਾਂ ਮੈਂ ਯਤਨ ਕਰਦੇ ਲੈ ਦਿੰਦਾ ਹਾਂ।" ਇਹ ਸੁਣ ਕੇ ਗੁਰੂ ਜੀ ਨੇ ਕਿਹਾ, ਹੇ ਪਿਤਾ ਜੀ ! :—

**ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ ॥**

ਅਸਾਂ ਨੇ ਚਿਤ ਲਗਾ ਕੇ ਪ੍ਰਮੇਸ਼ਰ ਦੀ ਚਾਕਰੀ ਕੀਤੀ ਹੈ। ਜਿਹੜਾ 'ਸਤਿਨਾਮੁ ਵਾਹਿਗੁਰੁ' ਨਾਮ ਨੂੰ **ਮੰਨਿ** = ਮੰਨਣ ਕੀਤਾ ਹੈ, ਇਹੀ ਕੰਮ ਕੀਤਾ ਹੈ, ਕਿਉਂਕਿ :—

*'ਮਃ ੩ ॥ ਹੋਰ ਵਿਡਾਣੀ ਚਾਕਰੀ ਧ੍ਰਿਗੁ ਜੀਵਣੁ ਧ੍ਰਿਗੁ ਵਾਸੁ ॥*
*ਅੰਮ੍ਰਿਤੁ ਛੋਡਿ ਬਿਖੁ ਲਗੇ ਬਿਖੁ ਖਟਣਾ ਬਿਖੁ ਰਾਸਿ ॥*
*ਬਿਖੁ ਖਾਣਾ ਬਿਖੁ ਪੈਨਣਾ ਬਿਖੁ ਕੇ ਮੁਖਿ ਗਿਰਾਸ ॥*
*ਐਥੈ ਦੁਖੋ ਦੁਖੁ ਕਮਾਵਣਾ ਮੁਇਆ ਨਰਕਿ ਨਿਵਾਸੁ ॥'*

[ਵਡਹੰਸ ਕੀ ਵਾਰ ਮਹਲਾ ੪, ਅੰਗ—੫੮੬]

'ਚਾਕਰ ਕੀ ਤੇ ਅਰਾਮ ਕੀ ?' ਜਿਵੇਂ ਚਾਕਰ ਹੋ ਕੇ ਹਰ ਵੇਲੇ ਕੰਮਾਂ ਵਿਚ **ਧਾਵਣੀ** = ਦੌੜਣਾ ਪੈਂਦਾ ਹੈ ਜਾਂ ਦੁਸ਼ਮਣਾਂ 'ਤੇ ਚੜ੍ਹਾਈ ਕਰਕੇ ਦੌੜਨਾ ਪੈਂਦਾ ਹੈ। ਇਧਰ :—

**ਬੰਨੁ ਬਦੀਆ ਕਰਿ ਧਾਵਣੀ ਤਾ ਕੋ ਆਖੈ ਧੰਨੁ ॥**

**ਬਦੀਆ** = ਖੋਟਿਆ ਕੰਮਾਂ ਵੱਲੋਂ ਜੋ ਮਨ ਨੂੰ **ਬੰਨੁ** = ਬੰਨ੍ਹਿਆ ਹੈ, ਇਹੋ ਧਾਵਣੀ ਕੀਤੀ ਹੈ। ਜਿਹੜਾ ਇਸ ਤਰ੍ਹਾਂ ਦੀ ਚਾਕਰੀ ਕਰਦਾ ਹੈ ਤਾਂ ਸਭ ਕੋਈ ਉਸਨੂੰ ਧੰਨ ਆਖਦਾ ਹੈ।

**ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ ॥੪॥੨॥**

ਗੁਰੂ ਜੀ ਕਥਨ ਕਰਦੇ ਹਨ, ਜੇਕਰ ਪ੍ਰਭੂ ਕਿਰਪਾ-ਦ੍ਰਿਸ਼ਟੀ ਨਾਲ ਦੇਖਣਾ ਕਰੇ ਤਾਂ ਇਸ ਨੂੰ ਚੌਗੁਣਾਂ **ਵੰਨੁ** = ਰੰਗ ਚੜ੍ਹਦਾ ਹੈ, ਅਰਥਾਤ ਚੌਥੀ ਭੂਮਿਕਾ (ਤੁਰੀਆ ਪਦ) ਦਾ ਅਨੰਦ ਪ੍ਰਾਪਤ ਹੁੰਦਾ ਹੈ ॥੪॥੨॥

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

## ੩.

### ਸੋਰਠਿ ਮਹਲਾ ੧ ॥ [ਅੰਗ—੫੯੭]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਇਸ ਸ਼ਬਦ ਵਿਚ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਆਪਾਂ ਨੂੰ ਬੇਨਤੀ ਕਰਨ ਦੀ ਸਿੱਖਿਆ ਦਿੰਦੇ ਹਨ :—

**ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ ॥**

ਹੇ ਪ੍ਰਭੂ ! ਤੁਸੀਂ ਦਾਤੇ ਹੋ ਅਤੇ ਬ੍ਰਹਮਾ, ਵਿਸ਼ਨੂੰ ਆਦਿ ਸਾਰੇ ਤੁਹਾਡੇ ਦਰ ਦੇ ਭਿਖਾਰੀ ਹਨ। ਯਥਾ :—

੧. *'ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥*
*ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ ॥'*

[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੭]

੨. *'ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੫॥'*

[ਜਪੁਜੀ ਸਾਹਿਬ, ਅੰਗ—੨]

੩. *'ਇਕੁ ਦਾਤਾ ਸਭੁ ਜਗਤੁ ਭਿਖਾਰੀਆ ਹਰਿ ਜਾਚਹਿ ਸਭ ਮੰਗ ਮੰਗਨਾ ॥'*

[ਕਾਨੜੇ ਕੀ ਵਾਰ ਮਹਲਾ ੪, ਅੰਗ—੧੩੧੩]

੪. *'ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮ ॥'*

[ਸਲੋਕ ਮਹਲਾ ੯, ਅੰਗ—੧੪੨੮]

੫. *'ਅੰਨੁ ਖਾਣਾ ਕਪੜੁ ਪੈਨਣੁ ਦੀਆ ਰਸ ਅਨਿ ਭੋਗਾਣੀ ॥*
*ਜਿਨਿ ਦੀਏ ਸੁ ਚਿਤਿ ਨ ਆਵਈ ਪਸੂ ਹਉ ਕਰਿ ਜਾਣੀ ॥੩॥'*

[ਗਉੜੀ ਬੈਰਾਗਣਿ ਮਹਲਾ ੪, ਅੰਗ—੧੬੭]

**ਦਾਨਿ ਮਤਿ ਪੂਰਾ** = ਆਪ ਜੀ ਪੂਰਨ ਮਤ ਅਨੁਸਾਰ ਦਾਨ ਦਿੰਦੇ ਹੋ। ਯਥਾ :—

੧. *'ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈ ਹੈ ॥*
*ਕਾਹੇ ਕੋ ਡੋਲਤ ਹੈ ਤੁਮਰੀ ਸੁਧ ਸੁੰਦਰ ਸ੍ਰੀ ਪਦਮਾਪਤਿ ਲੈ ਹੈ ॥੫॥'*

[ਦਸਮ, ਅੰਗ—੩੫]

੨. *'ਪੋਖਤ ਹੈ ਜਲ ਮੈ ਥਲ ਮੈ ਪਲ ਮੈ ਕਲ ਕੇ ਨਹੀ ਕਰਮ ਬਿਚਾਰੈ ॥*
*ਦੀਨ ਦਇਆਲ ਦਇਆਨਿਧਿ; ਦੋਖਨ ਦੇਖਤ ਹੈ ਪਰ ਦੇਤ ਨ ਹਾਰੈ ॥'*
[ਦਸਮ, ਅੰਗ—੩੪]

੩. *'ਰੋਜੀ ਹੀ ਰਾਜ ਬਿਲੋਕਤ ਰਾਜਕ ਰੋਖ ਰੂਹਾਨ ਕੀ ਰੋਜੀ ਨ ਟਾਰੈ ॥੨॥'*
[ਦਸਮ, ਅੰਗ—੩੪]

੪. *'ਪ੍ਰਤਿਪਾਲਿ ਮਾਤਾ ਉਦਰਿ ਰਾਖੈ ਲਗਨਿ ਦੇਤ ਨ ਸੇਕ ॥*
*ਸੋਈ ਸੁਆਮੀ ਈਹਾ ਰਾਖੈ ਬੂਝੁ ਬੁਧਿ ਬਿਬੇਕ ॥੧॥*
*ਮੇਰੇ ਮਨ ਨਾਮ ਕੀ ਕਰਿ ਟੇਕ ॥'* [ਮਾਰੂ ਮਹਲਾ ੫, ਅੰਗ—੧੦੦੭]

੫. *'ਪਹਿਲੋ-ਦੇ ਤੈਂ ਰਿਜਕੁ ਸਮਾਹਾ ॥ ਪਿਛੋ-ਦੇ ਤੈਂ ਜੰਤੁ ਉਪਾਹਾ ॥'*
[ਮਾਝ ਮਹਲਾ ੫, ਅੰਗ—੧੩੦]

ਜੀਵ ਪਿੱਛੋਂ ਪੈਦਾ ਕਰਦੇ ਹੋ, ਪਰ ਰੋਜੀ ਉਸਦੀ ਪਹਿਲਾਂ ਭੇਜ ਦਿੰਦੇ ਹੋ। ਜਿਵੇਂ ਬੱਚਾ ਪਿੱਛੋਂ ਪੈਦਾ ਹੁੰਦਾ ਹੈ, ਪਰ ਮਾਤਾ ਦੇ ਅਸਥਨਾਂ ਵਿਚ ਦੁੱਧ ਪਹਿਲਾਂ ਉੱਤਰ ਆਉਂਦਾ ਹੈ। ਸੋ, ਆਪ ਪੂਰਨਤਾਈ ਨਾਲ ਦਾਨ ਦਿੰਦੇ ਹੋ।

## ਸਾਖੀ : ਫ਼ਕੀਰਾਂ ਦੀ

ਪਾਕਿਸਤਾਨ ਬਣਨ ਤੋਂ ਪਹਿਲਾਂ ਦੀ ਗੱਲ ਹੈ ਕਿ ਮਹਿਤਾ ਨਗਰ ਦੇ ਫ਼ਕੀਰਾਂ, ਤਕੀਏ ਵਾਲੇ ਮੁਸਲਮਾਨਾਂ ਦੇ ਘਰ ਇਕ ਮਿੱਟੀ ਦਾ ਤਵਾ ਸੀ, ਜਿਸ ਉੱਪਰ ਉਹ ਸੱਤ ਸਾਲ ਰੋਟੀਆਂ ਪਕਾਉਂਦੇ ਰਹੇ। ਇਕ ਦਿਨ ਤਵਾ ਟੁੱਟ ਗਿਆ, ਜਿਸ ਵਿਚੋਂ ਇਕ ਜਿਊਂਦਾ ਕੀੜਾ ਬਾਹਰ ਡਿੱਗ ਪਿਆ। ਸਾਧਸੰਗਤ ਜੀ! ਜਿਤਨੀ ਜਗ੍ਹਾ ਵਿਚ ਕੀੜਾ ਸੀ, ਉਤਨੀ ਜਗ੍ਹਾ ਤੋਂ ਰੋਟੀ ਕੱਚੀ ਰਹਿੰਦੀ ਹੁੰਦੀ ਸੀ।

## ਸਾਖੀ : ਪਠਾਨ ਦੀ

ਪਾਕਿਸਤਾਨ ਵਿਚ ਮੰਗਲਾ ਡੈਮ 'ਤੇ ਕੰਮ ਕਰਨ ਵਾਲੇ ਇਕ ਪਠਾਨ ਡਰਾਈਵਰ ਨੇ ਦੱਸਿਆ ਕਿ ਮੈਂ ਗਿਲਗਿਤ ਤੋਂ ਲਗਭਗ ਦਸ ਮੀਲ ਦੂਰ ਪੂਰਬ ਵਾਲੇ ਪਾਸੇ ਇਕ ਛੋਟੀ ਜਿਹੀ ਬਸਤੀ ਦਾ ਵਸਨੀਕ ਹਾਂ। ਉਥੇ ਲੋਕ ਰੋਟੀ ਪਕਾਉਣ ਲਈ ਪੱਥਰ ਦਾ ਤਵਾ ਵਰਤਦੇ ਹਨ, ਜੋ ਲੋਹੇ ਦੇ ਤਵੇ ਨਾਲੋਂ ਜ਼ਿਆਦਾ ਗਰਮ ਹੁੰਦਾ ਹੈ। ਜਦੋਂ ਇਕ ਹਫ਼ਤੇ ਦੀ ਛੁੱਟੀ ਕੱਟਣ ਮੈਂ ਪਿੰਡ ਗਿਆ ਤਾਂ ਰਾਤ ਦੇ ਖਾਣੇ ਦਾ ਵੇਲਾ ਹੋ ਗਿਆ ਸੀ, ਮੇਰੀ ਪਤਨੀ

ਨੇ ਰੋਟੀ ਅੱਗੇ ਰੱਖੀ। ਮੈਂ ਇਕ ਰੋਟੀ ਚੁੱਕੀ ਤਾਂ ਉਹ ਵਿਚਾਲਿਓਂ ਕੱਚੀ ਸੀ, ਫਿਰ ਦੂਜੀ ਤੇ ਜਦੋਂ ਵਾਰੀ-ਵਾਰੀ ਸਾਰੀਆਂ ਰੋਟੀਆਂ ਦੇਖੀਆਂ ਤਾਂ ਸਾਰੀਆਂ ਹੀ ਵਿਚਾਲਿਓਂ ਕੱਚੀਆਂ ਨਿਕਲੀਆਂ, ਤਾਂ ਮੈਂ ਆਪਣੀ ਪਤਨੀ ਨੂੰ ਇਸ ਬਾਰੇ ਪੁੱਛਿਆ ਕਿ ਇਹ ਨਵਾਂ ਢੰਗ ਹੈ ਜਾਂ ਫ਼ੈਸ਼ਨ, ਜੋ ਵਿਚਾਲਿਓਂ ਰੋਟੀ ਕੱਚੀ ਹੈ? ਤਾਂ ਮੇਰੀ ਵਹੁਟੀ ਨੇ ਕਿਹਾ, "ਮੈਂ ਤਾਂ ਇਹ ਦੱਸਣਾ ਹੀ ਭੁੱਲ ਗਈ ਸੀ ਕਿ ਤਵੇ ਨੂੰ ਪਤਾ ਨਹੀਂ ਕੀ ਹੋ ਗਿਆ ਹੈ, ਵਿਚਾਲਿਓਂ ਤਵਾ ਗਰਮ ਹੀ ਨਹੀਂ ਹੁੰਦਾ। ਪਹਿਲਾਂ ਤਾਂ ਮੈਨੂੰ ਯਕੀਨ ਹੀ ਨਾ ਆਇਆ ਫਿਰ ਮੇਰੀ ਪਤਨੀ ਨੇ ਮੇਰੇ ਸਾਹਮਣੇ ਹੀ ਰੋਟੀ ਪਕਾਈ ਤਾਂ ਉਹ ਵੀ ਵਿਚਾਲਿਓਂ ਕੱਚੀ ਰਹਿ ਗਈ। ਮੈਂ ਹਥੌੜਾ ਫੜਿਆ ਤੇ ਤਵੇ ਨੂੰ ਤੋੜ ਸੁੱਟਿਆ, ਜਦੋਂ ਵਿਚਾਲਿਓਂ ਤਵਾ ਟੁੱਟਿਆ ਤਾਂ ਅਸੀਂ ਸਾਰੇ ਇਹ ਦੇਖ ਕੇ ਹੈਰਾਨ ਰਹਿ ਗਏ ਕਿ ਉਸ ਵਿਚੋਂ ਇਕ ਸਲੇਟੀ ਰੰਗ ਦਾ ਦੋ ਇੰਚ ਲੰਮਾ ਕੀੜਾ ਨਿਕਲਿਆ, ਜੋ ਜਿਊਂਦਾ ਸੀ।*

## ਸਾਖੀ : ਸ਼ੱਕਰ ਖੋਰ ਕੀੜੇ ਦੀ

ਧਾਰੀਵਾਲ ਨਹਿਰ 'ਤੇ ਮਜ਼ਦੂਰ ਪੱਥਰ ਚੀਰ ਰਹੇ ਸਨ, ਚੀਰਦਿਆਂ-ਚੀਰਦਿਆਂ ਇਕ ਪੱਥਰ ਵਿਚੋਂ ਜਿਊਂਦਾ ਸ਼ੱਕਰ ਖੋਰ ਕੀੜਾ ਨਿਕਲਿਆ। ਮਹਾਂਪੁਰਖ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂਵਾਲੇ ਤੁਰੇ ਜਾ ਰਹੇ ਸਨ, ਇਹ ਅਸਚਰਜ ਦੇਖ ਕੇ ਖੜ੍ਹੇ ਹੋ ਗਏ। ਜਦੋਂ ਧਿਆਨ ਨਾਲ ਦੇਖਿਆ ਤਾਂ ਉਸ ਕੀੜੇ ਦੇ ਮੂੰਹ ਵਿਚ ਸ਼ੱਕਰ ਦੇ ਦਾਣੇ ਸਨ। ਮਹਾਂਪੁਰਖਾਂ ਨੇ ਗੁਰਬਾਣੀ ਦੀ ਇਹ ਪੰਗਤੀ ਪੜ੍ਹੀ :—

੧. *'ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥'*

[ਰਾਗੁ ਗੂਜਰੀ ਮਹਲਾ ੫, ਅੰਗ—੧੦]

੨. *'ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ ॥*
*ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ ॥੧॥*
*ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ ॥*
*ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ ॥੨॥*
*ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ ॥*
*ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ ॥੩॥'*

[ਆਸਾ ਧੰਨਾ ਜੀ, ਅੰਗ—੪੮੮]

* ਇਹ ਖ਼ਬਰ ੨੯ ਦਸੰਬਰ, ੧੯੯੫ ਈ:, ਸ਼ੁਕਰਵਾਰ ਨੂੰ, 'ਦੇਸ਼ ਵਿਦੇਸ਼ ਸਪਲੀਮੈਂਟ' ਅਜੀਤ ਅਖ਼ਬਾਰ ਵਿਚ ਵੀ ਛਪੀ ਸੀ।

## ਸਾਖੀ : ਮੂਸੇ ਪੈਗ਼ੰਬਰ ਦੀ

ਇਕ ਦਿਨ ਮੂਸੇ ਪੈਗ਼ੰਬਰ ਨੇ ਖ਼ੁਦਾ ਅੱਗੇ ਬੇਨਤੀ ਕੀਤੀ, "ਹੇ ਖ਼ੁਦਾ! ਆਪ ਸਾਰੇ ਸੰਸਾਰ ਨੂੰ ਸੰਭਾਲਣ ਆਦਿ ਦੀ ਇਤਨੀ ਭਾਰੀ ਜ਼ਿੰਮੇਵਾਰੀ ਨਿਭਾਉਂਦੇ ਹੋ, ਕਿਰਪਾ ਕਰਕੇ ਮੈਨੂੰ ਵੀ ਕੋਈ ਸੇਵਾ ਬਖ਼ਸ਼ੋ।" ਖ਼ੁਦਾ ਨੇ ਪੁੱਛਿਆ, "ਦੱਸ! ਕੀ ਸੇਵਾ ਕਰੇਂਗਾ?" ਤਾਂ ਮੂਸੇ ਨੇ ਕਿਹਾ, "ਮੈਨੂੰ ਜੀਵਾਂ ਨੂੰ ਰੋਜ਼ੀ ਦੇਣ ਦੀ ਸੇਵਾ ਬਖ਼ਸ਼ੋ।" ਖ਼ੁਦਾ ਨੇ ਕਿਹਾ, "ਤੇਰੇ ਪਾਸੋਂ ਇਹ ਸੇਵਾ ਨਿਭਾਈ ਨਹੀਂ ਜਾਣੀ।" ਪਰ ਮੂਸੇ ਨੇ ਜ਼ਿਦ ਕੀਤੀ ਤਾਂ ਖ਼ੁਦਾ ਨੇ ਕਿਹਾ, "ਚੰਗਾ ਕੱਲ੍ਹ ਨੂੰ ਤੂੰ ਸਿਰਫ਼ ਇਕੋ ਪਿੰਡ ਨੂੰ ਰੋਜ਼ੀ ਦੇਣੀ ਹੈ, ਜੇਕਰ ਇਕ ਪਿੰਡ ਨੂੰ ਰੋਜ਼ੀ ਦੇਣ ਵਿਚ ਕਾਮਯਾਬ ਹੋ ਗਿਆ ਤਾਂ ਫਿਰ ਤੇਰੀ ਸਾਰੇ ਸੰਸਾਰ ਨੂੰ ਰੋਜ਼ੀ ਦੇਣ ਦੀ ਡਿਊਟੀ ਲਾ ਦੇਵਾਂਗੇ।" ਇਹ ਸੁਣ ਕੇ ਮੂਸੇ ਨੇ ਬੜੀ ਖ਼ੁਸ਼ੀ ਕੀਤੀ।

ਦੂਜੇ ਦਿਨ ਜਦੋਂ ਮੂਸਾ ਜੀਵਾਂ ਨੂੰ ਰੋਜ਼ੀ ਦੇ ਰਿਹਾ ਸੀ ਤਾਂ ਦੋ ਜੀਵਾਂ ਨੂੰ ਰੋਜ਼ੀ ਨਾ ਦਿੱਤੀ। ਇਕ ਤਾਂ ਸੂਰ ਨੂੰ ਬਦ ਜਾਣ ਕੇ ਨਾ ਦਿੱਤੀ ਅਤੇ ਦੂਜੇ ਇਕ ਪੁਰਸ਼ ਨੂੰ ਜੋ ਕਬਰ ਵਿਚੋਂ ਮੁਰਦਾ ਇਸਤ੍ਰੀ ਪੁੱਟ ਕੇ ਉਸ ਨਾਲ ਮੰਦ ਕਰਮ ਕਰ ਰਿਹਾ ਸੀ, ਉਸਨੂੰ ਮਾੜਾ ਕਰਮ ਕਰਦੇ ਹੋਏ ਨੂੰ ਦੇਖ ਕੇ ਰੋਜ਼ੀ ਨਾ ਦਿੱਤੀ। ਜਦੋਂ ਫਿਰ ਖ਼ੁਦਾ ਨੇ ਦਰਸ਼ਨ ਦਿੱਤੇ ਅਤੇ ਪੁੱਛਿਆ ਕਿ ਸਾਰਿਆਂ ਨੂੰ ਰੋਜ਼ੀ ਦੇ ਦਿੱਤੀ ਹੈ? ਤਾਂ ਕਿਹਾ, "ਜੀ! ਹਾਂ।" ਪਰ ਦੋ ਜੀਵਾਂ ਨੂੰ, ਇਕ ਸੂਰ ਅਤੇ ਦੂਸਰੇ ਮੰਦ ਕਰਮੀ ਪੁਰਸ਼ ਨੂੰ ਨਹੀਂ ਦਿੱਤੀ, ਤਾਂ ਖ਼ੁਦਾ ਨੇ ਕਿਹਾ, "ਤੂੰ ਇਹ ਸੇਵਾ ਕਰਨ ਵਿਚ ਕਾਮਯਾਬ ਨਹੀਂ ਹੋਇਆ ਕਿਉਂਕਿ ਤੇਰੀ ਡਿਊਟੀ ਸਿਰਫ਼ ਜੀਵਾਂ ਨੂੰ ਰੋਜ਼ੀ ਦੇਣ ਦੀ ਹੀ ਸੀ ਨਾ ਕਿ ਉਹਨਾਂ ਦੇ ਚੰਗੇ-ਮਾੜੇ ਕਰਮ ਵੇਖਣ ਦੀ। ਜੀਵ ਆਪਣੇ ਕੀਤੇ ਹੋਏ ਚੰਗੇ-ਮਾੜੇ ਕਰਮਾਂ ਦਾ ਫਲ ਆਪੇ ਦੁਖ-ਸੁਖ ਭੋਗ ਲੈਂਦੇ ਹਨ।" ਜਦੋਂ ਇਸ ਤਰ੍ਹਾਂ ਮੂਸਾ ਪੈਗ਼ੰਬਰ ਨੇ ਖ਼ੁਦਾ ਪਾਸੋਂ ਸੁਣਿਆ ਤਾਂ ਪਰਖਣ ਵਾਸਤੇ ਪੁੱਛਿਆ, "ਹੇ ਖ਼ੁਦਾ! ਆਪ ਜੀ ਨੇ ਹੋਰ ਸਾਰਿਆਂ ਜੀਵਾਂ ਨੂੰ ਰੋਜ਼ੀ ਦੇ ਦਿੱਤੀ ਹੈ?" ਤਾਂ ਖ਼ੁਦਾ ਨੇ ਕਿਹਾ, "ਹਾਂ।" ਮੂਸੇ ਨੇ ਆਪਣੀ ਟੋਪੀ ਅੰਦਰ ਡੱਬੀ ਵਿਚ ਇਕ ਕੀੜਾ ਬੰਦ ਕਰਕੇ ਰੱਖਿਆ ਸੀ, ਜਦੋਂ ਉਸਨੂੰ ਕੱਢਿਆ ਤਾਂ ਖ਼ੁਦਾ ਨੂੰ ਪੁੱਛਿਆ, "ਕੀ ਇਸਨੂੰ ਵੀ ਰੋਜ਼ੀ ਦਿੱਤੀ ਹੈ?" ਖ਼ੁਦਾ ਨੇ ਕਿਹਾ, "ਹਾਂ! ਚੰਗੀ ਤਰ੍ਹਾਂ ਵੇਖ।" ਤਾਂ ਕੀ ਦੇਖਿਆ ਕਿ ਉਸਦੇ ਮੂੰਹ ਵਿਚ ਵੀ ਚੌਲਾਂ ਦਾ ਦਾਣਾ ਸੀ।"

ਸੋ, ਸਾਧਸੰਗਤ ਜੀ! ਇਸ ਪ੍ਰਕਾਰ ਪ੍ਰਭੂ ਪ੍ਰਮਾਤਮਾ ਭਿੰਨ-ਭੇਦ ਮਿਟਾ ਕੇ ਸਾਰਿਆਂ ਜੀਵਾਂ ਨੂੰ ਰੋਜ਼ੀ ਬਖ਼ਸ਼ ਰਿਹਾ ਹੈ।

## ਸਾਖੀ : ਸੰਤੋਖੀ ਸੰਤ ਦੀ

ਇਕ ਸੰਤ ਨੇ ਸੰਕਲਪ ਕੀਤਾ ਕਿ ਪ੍ਰਮੇਸ਼ਰ ਆਪਣੀ ਬੰਦਗੀ ਕਰਨ ਵਾਲੇ ਬੈਠੇ ਬਿਠਾਇਆਂ ਨੂੰ, ਬਿਨਾਂ ਹੱਥ ਪੈਰ ਹਿਲਾਉਣ ਤੋਂ ਕਿਵੇਂ ਖਾਣ-ਪੀਣ ਨੂੰ ਦਿੰਦਾ ਹੈ ? ਇਉਂ ਵਿਚਾਰ ਕੇ ਨਿਰਜਨ ਜੰਗਲ ਵਿਚ ਸਿਮਰਨ-ਭਜਨ ਕਰਨ ਲੱਗ ਪਿਆ।

ਕੁਝ ਦਿਨਾਂ ਬਾਅਦ ਇਕ ਅਯਾਲੀ ਨੇ ਜੰਗਲ ਵਿਚ ਇਕੱਲੇ ਬੈਠਿਆਂ ਨੂੰ ਵੇਖ ਕੇ ਆਪਣੇ ਪਿੰਡ ਦੇ ਲੋਕਾਂ ਨੂੰ ਆ ਕੇ ਦੱਸਿਆ ਕਿ ਨਿਰਜਨ ਜੰਗਲ ਵਿਚ ਜਿਥੇ ਮੈਂ ਹਰ ਰੋਜ਼ ਭੇਡਾਂ ਬੱਕਰੀਆਂ ਚਰਾਉਣ ਜਾਂਦਾ ਹਾਂ, ਉਥੇ ਇਕ ਸੰਤ ਕਈ ਦਿਨਾਂ ਤੋਂ ਬੰਦਗੀ ਕਰ ਰਹੇ ਹਨ, ਜੇ ਭੁੱਖ-ਪਿਆਸ ਨਾਲ ਮਰ ਗਏ ਤਾਂ ਆਪਾਂ ਨੂੰ ਪਾਪ ਲੱਗੇਗਾ। ਆਪਾਂ ਉਨ੍ਹਾਂ ਨੂੰ ਖਾਣ-ਪੀਣ ਲਈ ਕੁਝ ਪਹੁੰਚਾਈਏ। ਇਉਂ ਸੁਣ ਕੇ ਕੋਈ ਦੁੱਧ, ਕੋਈ ਖੀਰ, ਕੋਈ ਪ੍ਰਸ਼ਾਦ ਆਦਿਕ ਲੈ ਕੇ ਚੱਲ ਪਏ। ਨਮਸਕਾਰਾਂ ਕਰਕੇ ਪਦਾਰਥ ਅੱਗੇ ਰੱਖੇ, ਪਰ ਮਹਾਤਮਾ ਨੇ ਕੁਝ ਵੀ ਨਾ ਖਾਧਾ ਪੀਤਾ। ਲੋਕਾਂ ਨੇ ਵਿਚਾਰਿਆ ਕਿ ਜੇ ਭੁੱਖੇ ਮਰ ਗਏ ਤਾਂ ਸਾਨੂੰ ਪਾਪ ਲੱਗੇਗਾ। ਇਉਂ ਸੋਚ ਕੇ ਮਹਾਤਮਾ ਦੇ ਮੂੰਹ ਵਿਚ ਆਪਣੇ ਹੱਥਾਂ ਨਾਲ ਦੁੱਧ ਪ੍ਰਸ਼ਾਦ ਆਦਿਕ ਪਾਉਣਾ ਸ਼ੁਰੂ ਕੀਤਾ, ਤਾਂ ਮਹਾਂਪੁਰਖ ਖਿੜ-ਖਿੜਾ ਕੇ ਹੱਸ ਪਏ, ਤੇ ਕਿਹਾ, "ਠੀਕ ! ਹੁਣ ਭਰੋਸਾ ਬੱਝ ਗਿਆ ਹੈ ਕਿ ਰੱਬ ਆਪਣੀ ਬੰਦਗੀ ਕਰਨ ਵਾਲੇ ਨੂੰ ਬਿਨਾਂ ਹੱਥ ਪੈਰ ਹਿਲਾਉਣ ਤੋਂ ਹੀ ਖਾਣ-ਪੀਣ ਲਈ ਦਿੰਦਾ ਹੈ।"

## ਹਮ ਥਾਰੇ ਭੇਖਾਰੀ ਜੀਉ ॥

ਹੇ ਪ੍ਰਭੂ ! ਅਸੀਂ ਸਾਰੇ **ਥਾਰੇ*** = ਆਪ ਜੀ ਦੇ ਦਰ ਦੇ ਮੰਗਤੇ ਹਾਂ। ਯਥਾ :—

*'ਹਮ ਭੀਖਕ ਭੇਖਾਰੀ ਤੇਰੇ ਤੂ ਨਿਜਪਤਿ ਹੈ ਦਾਤਾ ॥*
*ਹੋਹੁ ਦੈਆਲ ਨਾਮੁ ਦੇਹੁ ਮੰਗਤ ਜਨ ਕੰਉ ਸਦਾ ਰਹਉ ਰੰਗਿ ਰਾਤਾ ॥'*

[ਰਾਗੁ ਧਨਾਸਿਰੀ ਮਹਲਾ ੩, ਅੰਗ—੬੬੬]

ਜੇਕਰ ਗੁਰੂ ਜੀ ਬੇਨਤੀਆਂ ਕਰਨ ਤੋਂ ਪ੍ਰਸੰਨ ਹੋ ਜਾਣ ਤੇ ਫਿਰ ਕਹਿਣ, "ਸਿੱਖਾ ! ਮੰਗ ਲੈ ਜੋ ਮੰਗਣਾ ਹੈ।" ਤਾਂ ਇਉਂ ਬੇਨਤੀ ਕਰੀਏ :—

## ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ

ਹੇ ਸਤਿਗੁਰੂ ਜੀ ! ਮੈਂ ਕੀ ਮੰਗਣਾ ਕਰਾਂ, ਕਿਉਂਕਿ ਕੋਈ ਵੀ ਪਦਾਰਥ ਟਿਕਿਆ ਰਹਿਣ

* 'ਥਾਰੇ' ਅੰਬਾਲੀਆਂ ਦੀ ਬੋਲੀ ਹੈ।

ਵਾਲਾ ਨਹੀਂ, ਭਾਵ ਨਾਸਵੰਤ ਹਨ। ਯਥਾ :—

*'ਕਾਂ ਕੋ ਤਨੁ ਧਨੁ ਸੰਪਤਿ ਕਾਂ ਕੀ ਕਾ ਸਿਉ ਨੇਹੁ ਲਗਾਹੀ ॥*
*ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਹੀ ॥੧॥'*

[ਸਾਰੰਗ ਮਹਲਾ ੯, ਅੰਗ—੧੨੩੧]

ਇਸ ਲਈ ਕਿਰਪਾ ਕਰਕੇ :—

**ਹਰਿ ਦੀਜੈ ਨਾਮੁ ਪਿਆਰੀ ਜੀਉ ॥੧॥**

ਹੇ ਹਰੀ! ਮੈਨੂੰ ਆਪਣਾ ਨਾਮ ਰੂਪ ਪਿਆਰੀ ਵਸਤੂ ਦੇਣਾ ਕਰੋ। ਯਥਾ :—

੧. *'ਮਾਗਉ ਦਾਨੁ ਠਾਕੁਰ ਨਾਮ ॥*
*ਅਵਰੁ ਕਛੂ ਮੇਰੈ ਸੰਗਿ ਨ ਚਾਲੈ ਮਿਲੈ ਕ੍ਰਿਪਾ ਗੁਣ ਗਾਮ ॥੧॥'*

[ਟੋਡੀ ਮਹਲਾ ੫, ਅੰਗ—੭੧੩]

੨. *'ਕਰਤਾ ਤੂ ਮੇਰਾ ਜਜਮਾਨੁ ॥*
*ਇਕ ਦਖਿਣਾ ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮੁ ॥੧॥'*

[ਪ੍ਰਭਾਤੀ ਮਹਲਾ ੧, ਅੰਗ—੧੩੨੯]

੩. *'ਜਾਚਕ ਜਨੁ ਜਾਚੈ ਪ੍ਰਭ ਦਾਨੁ ॥ ਕਰਿ ਕਿਰਪਾ ਦੇਵਹੁ ਹਰਿ ਨਾਮੁ ॥'*

[ਗਉੜੀ ਸੁਖਮਨੀ ਮ: ੫, ਅੰਗ—੨੮੯]

੪. *'ਇਕ ਨਾਨਕ ਕੀ ਅਰਦਾਸਿ ਜੇ ਤੁਧੁ ਭਾਵਸੀ ॥*
*ਮੈ ਦੀਜੈ ਨਾਮ ਨਿਵਾਸੁ ਹਰਿ ਗੁਣ ਗਾਵਸੀ ॥'*

[ਸੂਹੀ ਮਹਲਾ ੧, ਅੰਗ—

੫. *'ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ ॥*
*ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ ॥੮॥'*

[ਸੂਹੀ ਮਹਲਾ ੫, ਅੰਗ—

੬. *'ਮੈ ਦੀਜੈ ਨਾਮ ਨਿਵਾਸੁ ਅੰਤਰਿ ਸਾਂਤਿ ਹੋਇ ॥*
*ਗੁਣ ਗਾਵੈ ਨਾਨਕ ਦਾਸੁ ਸਤਿਗੁਰੁ ਮਤਿ ਦੇਇ ॥੮॥'*

[ਸੂਹੀ ਮਹਲਾ ੧, ਅੰਗ—

੭. *'ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ ॥*
*ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ ॥'*

[ਰਾਮਕਲੀ ਕੀ ਵਾਰ ਮਹਲਾ ੫, ਅੰਗ—

## ਘਟਿ ਘਟਿ ਰਵਿ ਰਹਿਆ ਬਨਵਾਰੀ ॥

ਹੇ **ਬਨਵਾਰੀ** = ਸੰਸਾਰ ਰੂਪ ਬਨ ਦੇ ਮਾਲਕ! ਤੂੰ ਸਾਰਿਆਂ ਘਟਾਂ-ਘਟਾਂ ਵਿਚ ਰਵ ਰਿਹਾ ਹੈਂ। ਯਥਾ :—

੧. *'ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥*
*ਰਾਮ ਬਿਨਾ ਕੋ ਬੋਲੈ ਰੇ ॥੧॥ਰਹਾਉ॥*
*ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ ॥੧॥*
*ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ ॥੧॥*
*ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ ॥*
*ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ ॥੨॥੩॥'*

[ਮਾਲੀਗਉੜਾ ਨਾਮਦੇਵ ਜੀ, ਅੰਗ—੯੮੮]

੨. *'ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ ਤੇਰਾ ਭਾਉ ਨ ਬੁਝਹਿ ਗਵਾਰੀ ॥'*

[ਸੋਰਠਿ ਮਃ ੪, ਅੰਗ—੬੦੭]

## ਜਲਿ ਥਲਿ ਮਹੀਅਲਿ ਗੁਪਤੋ ਵਰਤੈ

ਜਲ ਵਿਚ, ਥਲ ਵਿਚ, **ਮਹੀ** = ਪ੍ਰਿਥਵੀ ਵਿਚ, **ਅਲਿ** = ਅਕਾਸ਼ ਵਿਚ ਤੂੰ ਗੁਪਤ ਹੋ ਕੇ ਵਰਤ ਰਿਹਾ ਹੈਂ। ਅਥਵਾ :—**ਜਲਿ** = ਪ੍ਰੇਮੀਆਂ ਵਿਚ, **ਥਲਿ** = ਨਸ਼ਰਧਕਾਂ ਵਿਚ, **ਮਹੀ** = ਖਿਮਾ ਧਾਰੀਆਂ ਵਿਚ ਅਤੇ **ਅਲਿ** = ਅਕਾਸ਼ ਦੀ ਨਿਆਈਂ ਨਿਰਲੇਪਾਂ ਵਿਚ ਗੁਪਤ ਰੂਪ ਹੋ ਕੇ ਵਰਤ ਰਿਹਾ ਹੈਂ। ਯਥਾ :—

੧. *'ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥*
*ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥੧॥'*

[ਥਿਤੀ ਗਉੜੀ ਮਹਲਾ ੫, ਅੰਗ—੨੯੬]

੨. *'ਜਲਿ ਥਲਿ ਮਹੀਅਲਿ ਰਹਿਆ ਭਰਪੂਰਿ ॥*
*ਨਿਕਟਿ ਵਸੈ ਨਾਹੀ ਪ੍ਰਭੁ ਦੂਰਿ ॥'* [ਸੂਹੀ ਮਹਲਾ ੫, ਅੰਗ—੭੩੬]

੩. *'ਜਿਮੀ ਜਮਾਨ ਕੇ ਬਿਖੈ ਸਮੱਸਤ ਏਕ ਜੋਤ ਹੈ ॥*
*ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ ॥'*

[ਦਸਮ, ਅੰਗ—੨੬]

## ਗੁਰ ਸਬਦੀ ਦੇਖਿ ਨਿਹਾਰੀ ਜੀਉ ॥ਰਹਾਉ॥

**ਗੁਰ ਸਬਦੀ** = ਗੁਰ ਉਪਦੇਸ਼ ਨੂੰ ਕਮਾਉਣ ਵਾਲੇ ਆਪ ਜੀ ਨੂੰ ਦੇਖ ਕੇ **ਨਿਹਾਰੀ** = ਨਿਹਾਲ ਹੁੰਦੇ ਹਨ।

**ਮਰਤ ਪਇਆਲ ਅਕਾਸੁ ਦਿਖਾਇਓ ਗੁਰਿ ਸਤਿਗੁਰਿ ਕਿਰਪਾ ਧਾਰੀ ਜੀਉ ॥**

**ਗੁਰਿ** = ਪੂਜਨੀਕ ਸਤਿਗੁਰਾਂ ਨੇ ਜਿਸ ਵੇਲੇ **ਗੁਰਿ** = ਵੱਡੀ ਭਾਰੀ ਕਿਰਪਾ-ਦ੍ਰਿਸ਼ਟੀ ਕੀਤੀ ਤਾਂ **ਮਰਤ** = ਮਾਤ ਲੋਕ ਵਿਚ, **ਪਇਆਲ** = ਪਤਾਲ ਲੋਕ ਵਿਚ, ਅਤੇ **ਅਕਾਸੁ** = ਸੁਅਰਗ ਲੋਕ ਵਿਚ, ਇਨ੍ਹਾਂ ਸਾਰਿਆਂ ਵਿਚ ਆਪ ਜੀ ਨੂੰ ਪਰੀ-ਪੂਰਨ ਵਿਖਾ ਦਿੱਤਾ ਹੈ। ਅਥਵਾ :—**ਮਰਤ** = ਮੱਧਮ, ਰਜੋ ਗੁਣੀ ਪੁਰਸ਼ਾਂ ਵਿਚ, **ਪਇਆਲ** = ਕਨਿਸ਼ਟ, ਤਮੋ ਗੁਣੀ ਪੁਰਸ਼ਾਂ ਵਿਚ, **ਅਕਾਸੁ** = ਉੱਤਮ, ਸਤੋ ਗੁਣੀ ਪੁਰਸ਼ਾਂ ਵਿਚ, ਭਾਵ ਸਾਰਿਆਂ ਵਿਚ ਆਪ ਜੀ ਦਾ ਸਰੂਪ ਦਿਖਾ ਦਿੱਤਾ ਹੈ। ਯਥਾ :—

੧. *'ਸਰਬੀ ਰੰਗੀ ਰੂਪੀ ਤੂੰ ਹੈ ਤਿਸੁ ਬਖਸੇ ਜਿਸੁ ਨਦਰਿ ਕਰੇ ॥੧॥'*
[ਆਸਾ ਮਹਲਾ ੧, ਅੰਗ—੩੫੫]

੨. *'ਜੋ ਦੀਸੈ ਸੋ ਤੇਰਾ ਰੂਪੁ ॥ ਗੁਣ ਨਿਧਾਨ ਗੋਵਿੰਦ ਅਨੂਪ ॥'*
[ਤਿਲੰਗ ਮਹਲਾ ੫, ਅੰਗ—੭੨੪]

੩. *'ਜੋ ਦੀਸੈ ਸੋ ਸਗਲ ਤੂੰ ਹੈ ਪਸਰਿਆ ਪਾਸਾਰੁ ॥*
*ਕਹੁ ਨਾਨਕ ਗੁਰਿ ਭਰਮੁ ਕਾਟਿਆ ਸਗਲ ਬ੍ਰਹਮ ਬੀਚਾਰੁ ॥੪॥'*
[ਸਿਰੀ ਰਾਗੁ ਮਹਲਾ ੫, ਅੰਗ—੫੧]

੪. *'.....ਜੇਤਾ ਰੂਪੁ ਕਾਇਆ ਤੇਰੀ ॥'* [ਆਸਾ ਮਹਲਾ ੧, ਅੰਗ—੩੫੦]

੫. *'ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥'*
[ਆਸਾ ਦੀ ਵਾਰ ਮਹਲਾ ੧, ਅੰਗ—੪੬੩]

## ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ

ਉਹ ਬ੍ਰਹਮ **ਅਜੋਨੀ** = ਜੂਨੀਆਂ ਤੋਂ ਰਹਿਤ ਹੈ, ਭਾਵ ਉਸਨੂੰ ਜਨਮ-ਮਰਨ ਦਾ ਗੇੜ ਨਹੀਂ ਹੈ। ਯਥਾ :—

੧. *'ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ ॥'*
[ਵਾਰ ਮਲਾਰ ਕੀ ਮਹਲਾ ੧, ਅੰਗ—੧੨੭੯]

੨. *'ਨ ਤਾਤੈ ਨ ਮਾਤੈ ॥ ਨ ਜਾਤੈ ਨ ਪਾਤੈ ॥੧੪੮॥'* [ਦਸਮ, ਅੰਗ—੮]

੩. *'ਥਾਪਿਆ ਨ ਜਾਇ ਕੀਤਾ ਨ ਹੋਇ ॥*
*ਆਪੇ ਆਪਿ ਨਿਰੰਜਨੁ ਸੋਇ ॥'* [ਜਪੁਜੀ ਸਾਹਿਬ, ਅੰਗ—੨]

**ਹੈ** = ਹੁਣ ਵਰਤਮਾਨ ਸਮੇਂ ਵਿਚ ਵੀ ਹੈ, **ਭੀ** = ਪਿੱਛੇ ਭੂਤ ਕਾਲ ਵਿਚ ਵੀ ਸੀ ਅਤੇ **ਹੋਨੀ** = ਅੱਗੇ ਭਵਿੱਖਤ ਕਾਲ ਵਿਚ ਵੀ ਹੋਵੇਗਾ। ਯਥਾ :—

*'ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥'*
[ਜਪੁਜੀ ਸਾਹਿਬ, ਅੰਗ—੧]

## ਘਟ ਭੀਤਰਿ ਦੇਖੁ ਮੁਰਾਰੀ ਜੀਉ ॥੨॥

ਗੁਰਮੁਖਾਂ ਨੇ ਮੁਰ ਆਦਿਕ ਦੈਂਤਾਂ ਦਾ **ਆਰੀ** = ਵੈਰੀ ਜੋ ਪ੍ਰਭੂ ਹੈ, ਉਸਨੂੰ ਆਪਣੇ **ਘਟ** = ਹਿਰਦੇ ਵਿਚ ਹੀ ਦੇਖ ਲਿਆ ਹੈ।

ਪ੍ਰਸ਼ਨ :—ਇਸ ਜੀਵ ਦਾ ਜੰਮਣ-ਮਰਨ ਕਿਵੇਂ ਬਣਿਆ ਹੋਇਆ ਹੈ ? ਉੱਤਰ :—

## ਜਨਮ ਮਰਨ ਕਉ ਇਹੁ ਜਗੁ ਬਪੁੜੋ ਇਨਿ ਦੂਜੈ ਭਗਤਿ ਵਿਸਾਰੀ ਜੀਉ ॥

**ਇਨਿ** = ਇਸ ਮਨਮੁਖ ਜੀਵ ਨੇ ਦ੍ਵੈਤ-ਭਾ ਵਿਚ ਲੱਗ ਕੇ ਪ੍ਰਭੂ ਦੀ ਭਗਤੀ ਕਰਨੀ ਭੁਲਾ ਦਿੱਤੀ ਹੈ, ਇਸ ਕਰਕੇ ਇਹ ਵਿਚਾਰਾ **ਜਗੁ** = ਜੀਵ ਜਨਮ-ਮਰਨ ਨੂੰ ਪ੍ਰਾਪਤ ਹੋ ਰਿਹਾ ਹੈ।

## ਸਤਿਗੁਰੁ ਮਿਲੈ ਤ ਗੁਰਮਤਿ ਪਾਈਐ ਸਾਕਤ ਬਾਜੀ ਹਾਰੀ ਜੀਉ ॥੩॥

ਪੂਰੇ ਸਤਿਗੁਰੂ ਜੀ ਮਿਲਣ ਤਾਂ **ਗੁਰਮਤਿ** = ਗੁਰੂ ਕੀ ਸਿਖਿਆ ਪ੍ਰਾਪਤ ਹੁੰਦੀ ਹੈ, ਨਿਗੁਰੇ ਸਾਕਤ ਨੇ ਆਪਣੀ ਅਮੋਲਕ ਮਨੁੱਖਾ ਦੇਹ ਰੂਪ ਬਾਜੀ ਨੂੰ ਹਾਰ ਦਿੱਤਾ ਹੈ।

ਪੂਰਨ ਸਤਿਗੁਰਾਂ ਦੇ ਲੱਖਣ ਗੁਰਬਾਣੀ ਵਿਚ ਇਸ ਤਰ੍ਹਾਂ ਕਥਨ ਕੀਤੇ ਹਨ :—

੧. *'ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ ॥*
*ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ ॥੧॥'*
[ਆਸਾ ਮਹਲਾ ੫, ਅੰਗ—੪੦੪]

੨. *'ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ॥'*
[ਗਉੜੀ ਕੀ ਵਾਰ ਮਹਲਾ ੪, ਅੰਗ—੩੦੪]

੩. *'ਨਾਨਕ ਗੁਰੂ ਗੋਬਿੰਦ ਸਿੰਘ ਪੂਰਨ ਗੁਰ ਅਵਤਾਰ ॥'* [ਇਤਿਹਾਸਕ]

ਪਰ ਐਸੇ ਸਤਿਗੁਰਾਂ ਨੂੰ ਛੱਡ ਕੇ :—

*'ਸਤਿਗੁਰ ਸਾਹਿਬੁ ਛਡਿਕੈ ਮਨਮੁਖੁ ਹੋਇ ਬੰਦੇ ਦਾ ਬੰਦਾ।'*

[ਭਾਈ ਗੁਰਦਾਸ ਜੀ, ਵਾਰ-੧੫, ਪਉੜੀ-੪]

ਬੇਮੁਖ ਸਾਕਤ ਪੁਰਸ਼ਾਂ ਨੇ ਆਪਣੇ ਅਮੋਲਕ ਮਨੁੱਖਾ ਜਨਮ ਰੂਪ ਬਾਜੀ ਨੂੰ ਹਾਰ ਦਿੱਤਾ ਹੈ। ਯਥਾ :—

੧. *'ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ ॥*
*ਪਾਵੈ ਮੁਕਤਿ ਨ ਹੋਰਥੈ ਕੋਈ ਪੁਛਹੁ ਬਿਬੇਕੀਆ ਜਾਏ ॥*
*ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ ॥*
*ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ ॥*
*ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ ॥੨੨॥'*

[ਰਾਮਕਲੀ ਮਹਲਾ ੩ ਅਨੰਦੁ, ਅੰਗ—੯੨੦]

੨. *'ਹਰਿ ਪਦੁ ਬਿਮੁਖ ਤਿਨ ਨਹਿ ਬਿਸ੍ਰਾਮ ॥*
*ਆਵਾ ਗਉਨ ਬਹੁ ਜੋਨਿ ਭ੍ਰਮਾਮ ॥'* [ਸ੍ਰੀ ਸਰਬਲੋਹ ਗ੍ਰੰਥ, ਅੰਗ—੧੦੨੨]

## ਸਾਖੀ : ਬੇਮੁਖ ਪੁਰਸ਼ਾਂ ਦੀ

ਜਨਮਸਾਖੀ ਵਿਚ ਲਿਖਿਆ ਹੈ ਕਿ ਇਕ ਦਿਨ ਪਹਿਲੇ ਪਾਤਸ਼ਾਹ ਜੀ ਪਾਸ ਦੂਜੇ ਪਾਤਸ਼ਾਹ ਜੀ ਨੇ ਬੇਨਤੀ ਕੀਤੀ, "ਕਿਰਪਾ ਕਰਕੇ ਸੁੰਨ-ਸਮਾਧੀਆਂ ਦੇ ਦਰਸ਼ਨ ਕਰਾਓ।" ਤਾਂ ਹਜ਼ੂਰ ਨੇ ਕਿਹਾ, "ਤੁਸੀਂ ਜਾਓ ! ਤੁਹਾਨੂੰ ਸੁੰਨ-ਸਮਾਧੀਆਂ ਦੇ ਦਰਸ਼ਨ ਹੋਣਗੇ।" ਸ੍ਰੀ ਗੁਰੂ ਅੰਗਦ ਦੇਵ ਜੀ ਹੁਕਮ ਮੰਨ ਕੇ ਤੁਰੇ ਗਏ। ਅੱਗੇ ਉਜਾੜ ਵਿਚ ਜਾ ਕੇ ਇਕ ਨਗਰ ਵੇਖਿਆ, ਉਸ ਵਿਚ ਉਹ ਲੋਕ ਵਸਦੇ ਵੇਖੇ, ਜਿਨ੍ਹਾਂ ਦੇ ਮੂੰਹ ਕਾਲੇ ਸਨ। ਅੱਗੇ ਗਏ ਵੇਖਿਆ, ਉਹ ਲੋਕ ਸਨ, ਜਿਨ੍ਹਾਂ ਨੂੰ ਸੂਰਾਂ ਦੇ ਮੂੰਹ ਲੱਗੇ ਹੋਏ ਸਨ। ਉਥੋਂ ਹੋਰ ਅੱਗੇ ਗਏ ਤਾਂ ਗਰਦਨਾਂ ਵਿਚ ਕਿੱਲੇ ਠੁਕਿਆਂ ਵਾਲੇ ਲੋਕ ਦੇਖੇ। ਫਿਰ ਅੱਗੇ ਇਸ ਤਰ੍ਹਾਂ ਦੇ ਲੋਕ ਵੇਖੇ, ਜਿਨ੍ਹਾਂ ਦੇ ਪੈਰ ਪ੍ਰੇਤਾਂ ਵਾਂਗ ਪੁੱਠੇ ਸਨ ਅਤੇ ਮੂੰਹ ਪਿੱਠਾਂ ਵੱਲ ਲੱਗੇ ਹੋਏ ਸਨ। ਇਸ ਤੋਂ ਅੱਗੇ ਲੜਕੀਆਂ ਆਪਣੇ ਪਿਤਾ ਤੇ ਭਰਾਵਾਂ ਸਹਿਕਦਿਆਂ ਦੇ ਮਾਸ ਨੂੰ ਕੱਟ-ਕੱਟ ਕੇ ਖਾਂਦੀਆਂ ਹੋਈਆਂ ਦੇਖੀਆਂ। ਉਥੋਂ ਹੋਰ ਅੱਗੇ ਜਾ ਕੇ ਫਿਰ ਸੁੰਨ-ਸਮਾਧੀਆਂ ਦੇ ਦਰਸ਼ਨ ਹੋਏ। ਦਰਸ਼ਨ ਕਰਕੇ ਤੇ ਪਰਸਪਰ ਪ੍ਰੇਮ ਨਾਲ ਬਚਨ-ਬਿਲਾਸ ਕਰਕੇ ਵਾਪਸ ਸਤਿਗੁਰਾਂ ਪਾਸ ਆ ਗਏ। ਬੇਨਤੀ

ਕੀਤੀ, "ਹੇ ਸੱਚੇ ਪਾਤਸ਼ਾਹ ਜੀ ! ਜੋ ਅੱਡ-ਅੱਡ ਹਾਲਤਾਂ ਅਤੇ ਸ਼ਕਲਾਂ ਵਾਲੇ ਲੋਕ ਰਸਤੇ ਵਿਚ ਮਿਲੇ ਸਨ, ਉਨ੍ਹਾਂ ਬਾਬਤ ਦੱਸੋ।" ਤਾਂ ਹਜ਼ੂਰ ਨੇ ਫ਼ੁਰਮਾਇਆ, "ਸਭ ਤੋਂ ਪਹਿਲਾਂ ਤੁਸੀਂ ਜੋ ਕਾਲੇ ਮੂੰਹਾਂ ਵਾਲੇ ਦੇਖੇ, ਉਹ ਐਸੇ ਸਨ, ਜੋ ਕਿਸੇ ਪਾਸੋਂ ਕਰਜ਼ਾ ਲੈ ਕੇ ਮੁੱਕਰੇ ਸਨ। ਅੱਗੇ ਉਹ ਸਨ, ਜਿਹੜੇ ਸੂਰਾਂ ਵਾਂਗ ਪਰਾਈ ਨਿੰਦਾ ਰੂਪ ਵਿਸ਼ਟਾ ਆਪਣੀ ਜ਼ਬਾਨ ਨਾਲ ਖਾਂਦੇ ਰਹੇ ਸਨ। ਇਸ ਕਰਕੇ ਪ੍ਰਮੇਸ਼ਰ ਨੇ ਸਜ਼ਾ ਵਜੋਂ ਉਹਨਾਂ ਨੂੰ ਸੂਰਾਂ ਦੇ ਮੂੰਹ ਲਗਾ ਦਿੱਤੇ। ਤੀਜੇ ਜੋ ਸਤਿਗੁਰਾਂ ਦੇ ਆਉਣ ਤੋਂ ਸਤਿਕਾਰ ਵਜੋਂ ਖੜ੍ਹੇ ਨਹੀਂ ਸਨ ਹੁੰਦੇ, ਕਦੀ ਸਿਰ ਝੁਕਾ ਕੇ ਨਮਸਕਾਰ ਨਹੀਂ ਸੀ ਕੀਤੀ, ਇਸ ਕਰਕੇ ਉਨ੍ਹਾਂ ਦੀਆਂ ਧੌਣਾਂ ਵਿਚ ਕਿੱਲੇ ਠੁਕੇ ਹੋਏ ਸਨ ਕਿ ਸਦਾ ਆਕੜੀਆਂ ਹੀ ਰਹਿਣ। ਅੱਗੇ ਫਿਰ ਉਹ ਸਨ, ਜੋ ਸਤਿਗੁਰਾਂ ਤੋਂ ਬੇਮੁਖ ਸਨ, ਇਸ ਕਰਕੇ ਉਹਨਾਂ ਦੇ ਮੂੰਹ ਪਿੱਛੇ ਪਿੱਠ ਵੱਲ ਅਤੇ ਪੈਰ ਪ੍ਰੇਤਾਂ ਵਾਂਗ ਪੁੱਠੇ ਲੱਗੇ ਹੋਏ ਸਨ। ਅਤੇ ਅੱਗੇ ਜਿਨ੍ਹਾਂ ਮਨਮੁਖਾਂ ਨੇ ਆਪਣੀਆਂ ਬੱਚੀਆਂ, ਭੈਣਾਂ ਦੇ ਪੈਸੇ ਵਿਆਹ ਸਮੇਂ ਲੈ ਕੇ ਖਾਧੇ ਸਨ, ਉਨ੍ਹਾਂ ਲੜਕੀਆਂ ਦੇ ਮਨਾਂ ਵਿਚ ਗ਼ੁੱਸਾ ਸੀ ਕਿ ਸਾਡੇ ਪੇਕਿਆਂ ਨੇ ਸਾਡਾ ਮਾਸ ਵੇਚ ਕੇ ਖਾਧਾ ਹੈ, ਸਾਡੇ ਸਹੁਰੇ ਘਰ ਨੂੰ ਲੁੱਟਿਆ ਹੈ, ਅਸੀਂ ਵੀ ਬਦਲੇ ਵਜੋਂ ਉਹਨਾਂ ਦਾ ਮਾਸ ਖਾਈਏ। ਇਸ ਸੰਕਲਪ ਕਰਕੇ ਲੜਕੀਆਂ ਆਪਣੇ ਮਾਪਿਆਂ ਦਾ ਮਾਸ ਖਾਂਦੀਆਂ ਤੁਸੀਂ ਦੇਖੀਆਂ ਹਨ।"*

ਸੋ, ਸਤਿਗੁਰਾਂ ਤੋਂ ਬੇਮੁਖ ਹੋਣ ਕਰਕੇ ਇਤਨੀ ਭਾਰੀ ਸਜ਼ਾ ਪ੍ਰਲੋਕ ਵਿਚ ਮਿਲਦੀ ਹੈ। ਇਸ ਲਈ ਪੰਜਾਂ ਪਿਆਰਿਆਂ ਤੋਂ ਖੰਡੇ-ਬਾਟੇ ਦਾ ਅੰਮ੍ਰਿਤ ਛਕ ਕੇ, ਨਿਗੁਰੇ ਪੁਣੇ ਦੀ ਜੂਠ ਉਤਾਰ ਕੇ, ਗੁਰੂ ਵਾਲੇ ਬਨਣਾ ਚਾਹੀਦਾ ਹੈ, ਕਿਉਂਕਿ :—

੧. *'ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ ॥੧੩॥'*

[ਰਾਗੁ ਆਸਾ ਮਹਲਾ ੩ ਪਟੀ, ਅੰਗ—੪੩੫]

੨. *'ਗੁਰਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥*
*ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥੩੩॥'*

[ਸਲੋਕ ਸਹਸਕ੍ਰਿਤੀ ਮਹਲਾ ੫, ਅੰਗ—੧੩੫੬-੫੭]

ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉੱਪਰ ਦ੍ਰਿੜ੍ਹ ਨਿਸ਼ਚਾ ਰੱਖ ਕੇ ਪ੍ਰਭੂ ਦਾ ਨਾਮ ਜਪਣਾ ਚਾਹੀਦਾ ਹੈ, ਧੁਰ ਕੀ ਬਾਣੀ ਪੜ੍ਹਨੀ ਚਾਹੀਦੀ ਹੈ, ਜਿਸ ਕਰਕੇ ਆਪਾਂ ਇਸ ਮਨੁੱਖਾ

* ਜਿਹੜੇ ਮਾਪੇ ਆਪਣੀਆਂ ਬੱਚੀਆਂ, ਭੈਣਾਂ ਦੇ ਪੈਸੇ ਲੈਂਦੇ ਹਨ, ਉਹਨਾਂ ਨੂੰ ਇਸ ਪ੍ਰਕਾਰ ਦਾ ਫਲ ਭੁਗਤਾਇਆ ਜਾਂਦਾ ਹੈ। ਇਸ ਪ੍ਰਕਾਰ ਹਜ਼ੂਰ ਨੇ ਦੂਜੇ ਪਾਤਸ਼ਾਹ ਜੀ ਨੂੰ ਇਹ ਨਜ਼ਾਰਾ ਦਿਖਾ ਕੇ ਸ੍ਰੀ ਰਹਰਾਸਿ ਸਾਹਿਬ ਜੀ ਦੇ ਨਿਤਨੇਮ ਦਾ ਫਲ ਦੱਸਿਆ ਅਤੇ ਨਾ ਕਰਨ ਦਾ ਦੰਡ ਸਮਝਾਇਆ।

ਜਨਮ ਰੂਪ ਬਾਜੀ ਨੂੰ ਜਿੱਤ ਕੇ ਉੱਜਲੇ ਮੁਖ ਪ੍ਰਲੋਕ ਵਿਚ ਜਾਵਾਂਗੇ। ਯਥਾ :—

*'ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ ॥ ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ ॥੧॥'*

[ਆਸਾ ਮਹਲਾ ੫, ਅੰਗ—੧੨]

## ਸਤਿਗੁਰ ਬੰਧਨ ਤੋੜਿ ਨਿਰਾਰੇ ਬਹੁੜਿ ਨ ਗਰਭ ਮਝਾਰੀ ਜੀਉ ॥

ਪੂਰਿਆਂ ਸਤਿਗੁਰਾਂ ਨੇ ਬੰਧਨ ਤੋੜ ਕੇ ਜਿਸਨੂੰ ਸੰਸਾਰ ਤੋਂ **ਨਿਰਾਰੇ** = ਨਿਰਾਲਾ ਭਾਵ ਅਸੰਗ ਕੀਤਾ ਹੈ, ਉਹ ਜੀਵ ਫਿਰ ਮਾਂ ਦੇ ਗਰਭ **ਮਝਾਰੀ** = ਵਿਚ ਨਹੀਂ ਪੈਂਦਾ।

(ੳ) ਜਿਸ ਤਰ੍ਹਾਂ ਪਹਿਲੇ ਪਾਤਸ਼ਾਹ ਜੀ ਨੇ ਬਾਬਰ ਦੀ ਕੈਦ ਵਿਚੋਂ ਸਾਰੇ ਬੰਦੀਆਂ ਨੂੰ ਰਿਹਾਅ ਕਰਵਾਇਆ ਸੀ।

(ਅ) ਜਿਸ ਪ੍ਰਕਾਰ ਛੇਵੇਂ ਪਾਤਸ਼ਾਹ ਜੀ ਨੇ ਗਵਾਲੀਅਰ ਦੇ ਕਿਲ੍ਹੇ ਵਿਚੋਂ ੫੨ ਰਾਜਿਆਂ ਨੂੰ ਰਿਹਾਅ ਕਰਵਾਇਆ ਸੀ, ਜੋ ਉਮਰ ਕੈਦੀ ਸਨ।

(ੲ) ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਬਹਾਦਰ ਸ਼ਾਹ ਨੂੰ ਕਹਿ ਕੇ ਔਰੰਗਜ਼ੇਬ ਦੇ ਬੰਦੀਖ਼ਾਨੇ ਵਿਚੋਂ ਸਾਰੇ ਬੰਦੀ ਛੁਡਵਾਏ ਸਨ।

(ਸ) ਅਤੇ ਫਿਰ ਸਚਖੰਡ ਜਾਣ ਤੋਂ ਤੀਹ ਸਾਲ ਬਾਅਦ ਪੂਨੇ ਸਤਾਰੇ ਦੀ ਜੇਲ੍ਹ ਵਿਚੋਂ ਬਾਲਾ ਰਾਓ ਤੇ ਰੁਸਤਮ ਰਾਓ ਨੂੰ ਆਪਣੇ ਘੋੜੇ ਦੀ ਕਾਠੀ ਦੀਆਂ ਰਕਾਬਾਂ ਪਕੜਾ ਕੇ ਉਡਾ ਕੇ, ਬਾਹਰ ਕੱਢਿਆ ਸੀ। ਸੋ, ਇਸ ਪ੍ਰਕਾਰ ਸਤਿਗੁਰੂ ਜੀ ਪ੍ਰਤੱਖ ਬੰਧਨਾਂ ਨੂੰ ਵੀ ਤੋੜ ਦਿੰਦੇ ਹਨ। ਯਥਾ :—

*'ਸਤਿਗੁਰੁ ਸਿਖ ਕੇ ਬੰਧਨ ਕਾਟੈ ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ ॥'*

[ਗਉੜੀ ਸੁਖਮਨੀ ਮ: ੫, ਅੰਗ—੨੮੬]

## ਨਾਨਕ ਗਿਆਨ ਰਤਨੁ ਪਰਗਾਸਿਆ, ਹਰਿ ਮਨਿ ਵਸਿਆ ਨਿਰੰਕਾਰੀ ਜੀਉ ॥੪॥੮॥

ਗੁਰੂ ਜੀ ਕਥਨ ਕਰਦੇ ਹਨ, ਉਸਦੇ ਅੰਦਰ ਗਿਆਨ ਰੂਪ ਰਤਨ ਦਾ ਪ੍ਰਕਾਸ਼ ਹੋਇਆ ਹੈ ਅਤੇ ਉਸਦੇ ਮਨ ਵਿਚ ਹਰੀ ਨਿਰੰਕਾਰ ਵੱਸਿਆ ਹੈ। ਅਥਵਾ :—ਜਿਸਦੇ ਮਨ ਵਿਚ ਹਰੀ ਨਿਰੰਕਾਰ ਵੱਸਿਆ ਹੈ, ਉਸਦੇ ਮਨ ਵਿਚ ਗਿਆਨ ਰੂਪ ਰਤਨ ਦਾ ਪ੍ਰਕਾਸ਼ ਹੋਇਆ ਹੈ।

(ੳ) ਉਸ ਸਾਰੀ ਕ੍ਰਿਆ ਨੂੰ ਜੋ ਧਿਆਨ ਨੂੰ ਦ੍ਰਿਸ਼ਟਮਾਨ ਤੋਂ ਚੁੱਕਣ ਅਤੇ ਦ੍ਰਿਸ਼ਟਾ ਵਿਚ

ਲਾਉਣ 'ਤੇ ਖ਼ਰਚ ਹੁੰਦੀ ਹੈ, ਨਾਮ ਆਖਦੇ ਹਨ। ਜਦ ਨਾਮ ਦੁਆਰਾ ਧਿਆਨ ਸਾਂਈ ਵੱਲ ਲੱਗ ਗਿਆ ਤਦ;

ਅ) ਉਸ ਧਿਆਨ ਦੇ ਲੱਗੇ ਰਹਿਣ ਨੂੰ ਨਾਮ ਆਖਦੇ ਹਨ।

ੲ) ਧਿਆਨ ਨੂੰ ਦ੍ਰਿਸ਼ਟਮਾਨ ਤੋਂ ਚੁੱਕਣ ਅਤੇ ਪ੍ਰਿਥਮ ਤਰੱਦਦ (ਯਤਨ) ਤੋਂ ਲੈ ਕੇ ਨਾਮੀ ਦੇ ਪ੍ਰਾਪਤ ਹੋ ਜਾਣ ਤੱਕ ਸਾਰੇ ਰੰਗ ਨੂੰ ਨਾਮ ਆਖਦੇ ਹਨ।

ਸ) ਜਦੋਂ ਘਟ-ਘਟ ਵਿਚ, ਵਣ-ਤ੍ਰਿਣ ਵਿਚ, ਪਿਆਰਾ ਹੀ ਪਿਆਰਾ ਦਿਸਦਾ ਹੈ, ਉਸਨੂੰ ਨਾਮ ਆਖਦੇ ਹਨ। ਨਾਮ ਜਪਣ ਤੋਂ ਲਾਗ ਤੀਕ ਪ੍ਰਾਪਤੀ, ਸਾਰੇ ਨੂੰ ਹੀ ਨਾਮ ਗਾਣੀ ਆਖੀਏ। [ਡਾ. ਭਾਈ ਵੀਰ ਸਿੰਘ ਜੀ, ਰਾਣਾ ਸੂਰਤ ਸਿੰਘ, ਪੰਨਾ—੨੦੭੮]

ਗਿਆਨ ਦੀ ਸਫਲਤਾ ਇਹ ਹੈ ਕਿ ਚਿਤ, ਮਨ, ਬਿਰਤੀ, ਸੁਰਤ ਵਿਚ ਉਸ ਵਿਆਪਕ ਦਾ ਨਿਵਾਸ ਰਹੇ। ਇਹ ਗੱਲ ਨਾਮ ਨਾਲ ਸੁਤੇ ਸਿੱਧ ਹੀ ਪ੍ਰਾਪਤ ਰਹਿੰਦੀ ਹੈ।

ਏਥੇ ਕੁ ਪਹੁੰਚ ਕੇ ਹੁਣ ਦੋ ਰਸਤੇ ਹਨ, ਇਕ ਤਾਂ ਇਹ ਹੈ ਕਿ ਕੋਈ ਇਕਾਂਤ ਢੂੰਢ ਕੇ, ਮਨ ਜੋੜੀ ਰੱਖ ਕੇ ਦਿਨ ਬਿਤਾ ਲਓ। ਪਰ ਮਨ ਉਥੇ ਵੀ ਨਹੀਂ ਟਿਕੇਗਾ, ਇਸਨੂੰ ਰੋਕਣਾ ਪਵੇਗਾ। ਤੁਸੀਂ ਜ਼ੋਰ ਲਾਉਗੇ ਇਸਨੂੰ ਟਿਕਾਉਣ ਦਾ, ਚਾਹੇ ਕਿਤਨਾ ਬੀ ਥੋੜ੍ਹਾ। ਖਾਣਾ ਪੀਣਾ ਚਾਹੇ ਕਿੰਨਾ ਬੀ ਘਟਾਓ, ਰਹੇਗਾ। ਸੋ, ਕਿਰਿਆ ਕਰਨੀ ਬਣੀ ਹੀ ਰਹੂ, ਚਾਹੇ ਥੋੜ੍ਹੀ।

ਇਸ ਲਈ ਸਾਨੂੰ ਚਾਹੀਦਾ ਹੈ ਕਿ ਅੰਤਰ ਆਤਮੇ ਉਸ ਨਾਲ ਲੱਗੇ ਰਹੀਏ, ਉਸ ਨਾਲ ਲੱਗੇ ਰਹਿਣ ਨੂੰ ਅਸੀਂ ਆਪਣੀ ਅਕ੍ਰੈ ਅਵਸਥਾ ਸਮਝੀਏ, ਅਰਥਾਤ ਇਹ ਸਰੀਰਕ ਕਿਰਿਆ ਨਹੀਂ, *ਮਾਨਸਕ ਕਿਰਿਆ ਹੈ।* ਜੋ ਕੁਛ ਵੀ ਕਰੀਏ, ਉਹ ਉਸਦਾ ਹੁਕਮ ਸਮਝ ਕੇ ਕਰੀਏ। ਹੁਕਮ ਸਮਝ ਕੇ ਕੀਤਿਆਂ, ਕਰਦੇ ਹੋਇਆਂ ਅਕ੍ਰੈ ਰਹੀਦਾ ਹੈ। ਸਫਲਤਾ ਤਾਂ ਹੈ ਜੋ ਸੁਰਤ ਵਿਚ ਨਾਮ ਵੱਸਦਾ ਰਹੇ, ਭਾਵ ਮਨ ਵਿਚ ਸਿਮਰਨ ਕਰੀਏ ਤੇ ਸਰੀਰ ਕਰਕੇ ਕਥਾ, ਕੀਰਤਨ, ਗੁਰਬਾਣੀ ਦਾ ਪਾਠ ਕਰਦੇ-ਸੁਣਦੇ ਰਹੀਏ, ਜਿਸ ਕਰਕੇ ਹੋਰਨਾਂ ਜੀਵਾਂ ਦਾ ਵੀ ਭਲਾ ਹੋ ਜਾਵੇ। ਜਗਤ ਦੁਖ ਵਿਚ ਹੈ, ਦੁਖ ਦੂਰ ਕਰਨ ਵਿਚ ਕੌਣ ਸਬਲ ਹੈ! ਇਸ ਵਿਚ ਜਿੰਨਾਂ ਬਲ ਹੋ ਸਕੇ ਲਾਉਣਾ ਹੈ, ਇਹ ਜ਼ੋਰ ਲਾਉਣਾ ਸ਼ੁੱਧ ਕਰਮ ਹੈ।

ਗਿਆਨ ਹੋ ਜਾਏ ਕਰਮਾਂ ਵਿਚੋਂ ਸਫੁੱਟ ਦਿਸਣ ਵਾਲਾ ਚੰਦ੍ਰਮਾਂ, ਭਾਵ ਜੀਵ ਦੇ ਅਮਲਾਂ ਵਿਚੋਂ, ਕਰਨੀ ਕਰਤੂਤ ਵਿਚੋਂ ਗਿਆਨ ਧਿਆ ਦਿਸੇ।

[ਡਾ. ਭਾਈ ਵੀਰ ਸਿੰਘ ਜੀ, ਕਲਗੀਧਰ ਚਮਤਕਾਰ, ਪੰਨਾ—੪੨੯]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

## ੪.

## ਸੋਰਠਿ ਮਹਲਾ ੩ ਘਰੁ ੧

## ੧ਓ ਸਤਿਗੁਰ ਪ੍ਰਸਾਦਿ॥ [ਅੰਗ—੫੯੬]

## ਸੇਵਕ ਸੇਵ ਕਰਹਿ ਸਭਿ ਤੇਰੀ ਜਿਨ ਸਬਦੈ ਸਾਦੁ ਆਇਆ॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਕਰਨ-ਕਾਰਨ, ਕਿਰਪਾ-ਨਿਧਾਨ ਸਤਿਗੁਰੂ ਅਮਰਦਾਸ ਜੀ ਦੇ ਅਨੇਕਾ ਹੀ ਗੁਣ ਹਨ। ਯਥਾ :—

੧. *'ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ॥*
*ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ॥*
*ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ਯ ਉਨਹ ਜੁੋ ਗਾਵੈ॥*
*ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ॥੧॥'*

[ਸਵਈਏ ਮਹਲੇ ਤੀਜੇ ਕੇ, ਭਲ੍ਯ ਭੱਟ, ਅੰਗ—੧੩੯੬]

੨. *'ਗੁਰ ਅਮਰਦਾਸ ਕੀ ਅਕਥ ਕਥਾ ਹੈ ਇਕ ਜੀਹ ਕਛੁ ਕਹੀ ਨ ਜਾਈ॥'*

[ਸਵਈਏ ਮਹਲੇ ਚਉਥੇ ਕੇ, ਕੀਰਤਿ ਭੱਟ, ਅੰਗ—੧੪੦੫]

ਜਿਨ੍ਹਾਂ ਨੇ ਅਨੇਕਾਂ ਹੀ ਮੁਰਦਿਆਂ ਨੂੰ ਜਿਊਂਦੇ ਕੀਤਾ। ਯਥਾ :—

*'ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ॥*
*ਪਸੂ ਪਰੇਤ ਮੁਗਧ ਭਏ ਸ੍ਰੋਤੇ ਹਰਿ ਨਾਮਾ ਮੁਖਿ ਗਾਇਆ॥੧॥*
*ਪੂਰੇ ਗੁਰ ਕੀ ਦੇਖੁ ਵਡਾਈ॥ ਤਾ ਕੀ ਕੀਮਤਿ ਕਹਣੁ ਨ ਜਾਈ॥'*

[ਸੋਰਠਿ ਮਹਲਾ ੫, ਅੰਗ—੬੧੪]

ਪੂਰਨ ਗੁਰਾਂ ਦੀ ਬੇਅੰਤ ਵਡਿਆਈ ਹੈ :—

*'ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ॥੩॥'*

[ਬਿਲਾਵਲੁ ਰਵਿਦਾਸ ਜੀ, ਅੰਗ—੮੫੮]

ਜਿਸ ਧਰਤੀ 'ਤੇ ਪਹਿਲਾਂ ਪ੍ਰੇਤਾਂ ਦਾ ਵਾਸਾ ਸੀ, ਧੰਨ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਸਾਹਿਬ ਜੀ ਨੇ ਉਥੇ ਬੈਕੁੰਠ ਸਮਾਨ ਸ੍ਰੀ ਗੋਇੰਦਵਾਲ ਸਾਹਿਬ ਨਗਰ ਵਸਾਇਆ। ਯਥਾ :—

'ਗੋਬਿੰਦਵਾਲੁ ਗੋਬਿੰਦਪੁਰੀ ਸਮ ਜਲ੍ਯ੍ਨ ਤੀਰਿ ਬਿਪਾਸ ਬਨਾਯਉ ॥'

[ਸਵਈਏ ਮਹਲੇ ਚਉਥੇ ਕੇ, ਜਲ੍ਯ੍ਨ ਭੱਟ, ਅੰਗ—੧੪੦੦]

ਜੀਵਾਂ ਦੀ ਚੌਰਾਸੀ ਕੱਟਣ ਲਈ ੮੪ ਪਉੜੀਆਂ ਵਾਲੀ ਬਾਉਲੀ ਸਾਹਿਬ ਤਿਆਰ ਕੀਤੀ। ਜੋ ਵੀ ਨੰਬਰਵਾਰ ੮੪ ਵਾਰ ਸਣੇ ਕੇਸੀ ਇਸ਼ਨਾਨ ਕਰਕੇ ਲਗਾਤਾਰ ੮੪ ਸ੍ਰੀ ਜਪੁਜੀ ਸਾਹਿਬ ਦੇ ਪਾਠ ਕਰਦੇ ਹਨ, ਗੁਰੂ ਜੀ ਉਨ੍ਹਾਂ ਦੀ ਚੌਰਾਸੀ ਕੱਟ ਦਿੰਦੇ ਹਨ।

ਜਿਨ੍ਹਾਂ ਸਤਿਗੁਰਾਂ ਦੇ ਸੱਜੇ ਪਾਸੇ ਲਛਮੀ ਤੇ ਸਨਮੁਖ ਸਿੱਧੀਆਂ ਖੜ੍ਹੀਆਂ ਮੁਖਾਰਬਿੰਦ ਨੂੰ ਤੱਕਦੀਆਂ ਰਹਿੰਦੀਆਂ ਹਨ ਕਿ ਸਾਨੂੰ ਗੁਰੂ ਜੀ ਕਦੋਂ ਆਗਿਆ ਕਰਦੇ ਹਨ। ਸਭ ਨੂੰ ਮੋਹਿਤ ਕਰਨ ਵਾਲੀ ਰਿੱਧੀ ਖੱਬੇ ਪਾਸੇ ਵਸਦੀ (ਖੜ੍ਹੀ) ਹੈ, ਪਰ ਗੁਰੂ ਸਾਹਿਬ ਜੀ ਇਤਨੇ ਤਿਆਗੀ ਹਨ ਕਿ ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਕੁਝ ਵੀ ਪਸੰਦ ਨਹੀਂ ਕਰਦੇ। ਰਸਦਾਂ ਦੇ ਭਰੇ ਗੱਡੇ ਦਰਵਾਜ਼ੇ 'ਤੇ ਖੜ੍ਹੇ ਰਹਿੰਦੇ ਹਨ, ਲੋੜ ਅਨੁਸਾਰ ਹੀ ਅੰਗੀਕਾਰ ਕਰਦੇ ਹਨ, ਜਿਤਨੀ ਰਸਦ ਲੈਂਦੇ ਹਨ, ਉਸ ਨਾਲ ਦਿਨ ਚੜ੍ਹਨ ਤੋਂ ਲੈ ਕੇ ਸਵਾ ਪਹਿਰ ਰਾਤ ਗਈ ਤੱਕ ਲੰਗਰ ਚਲਾਉਂਦੇ ਹਨ, ਬਚਿਆ ਭੋਜਨ ਪਸ਼ੂਆਂ ਨੂੰ ਪੁਆ ਦਿੰਦੇ ਹਨ ਤੇ ਜੇ ਪਸ਼ੂਆਂ ਤੋਂ ਵੀ ਵਧ ਜਾਵੇ ਤਾਂ ਬਿਆਸ ਦਰਿਆ ਦੇ ਜਲ-ਜੰਤੂਆਂ ਨੂੰ ਪਾ ਦਿੰਦੇ ਹਨ, ਰਾਤ ਨੂੰ ਪਾਣੀ ਦੇ ਘੜੇ ਵੀ ਮੂਧੇ ਕਰਵਾ ਦਿੰਦੇ ਹਨ, ਐਸੇ ਗੁਰੂ ਅਮਰਦਾਸ ਜੀ ਨਵਿਰਤੀ ਦੇ ਮਾਲਕ ਹਨ। ਯਥਾ :—

'ਖਾਰਿਜੁ ਕਰਿ ਦਾਹਿਣੈ ਸਿਧਿ ਸਨਮੁਖ ਮੁਖੁ ਜੋਵੈ ॥
ਰਿਧਿ ਬਸੈ ਬਾਂਵਾਂਗਿ ਜੁ ਤੀਨਿ ਲੋਕਾਂਤਰ ਮੋਹੈ ॥
ਰਿਦੈ ਬਸੈ ਅਕਹੀਉ ਸੋਇ ਰਸੁ ਤਿਨਹੀ ਜਾਤਉ ॥
ਮੁਖਹੁ ਭਗਤਿ ਉਚਰੈ ਅਮਰੁ ਗੁਰੁ ਇਤੁ ਰੰਗਿ ਰਾਤਉ ॥
ਮਸਤਕਿ ਨੀਸਾਣੁ ਸਚਉ ਕਰਮੁ ਕਲ੍ਯ੍ ਜੋੜਿ ਕਰ ਧਾਇਅਉ ॥
ਪਰਸਿਅਉ ਗੁਰੂ ਸਤਿਗੁਰ ਤਿਲਕੁ ਸਰਬ ਇਛ ਤਿਨਿ ਪਾਇਅਉ ॥੯॥'

[ਸਵਈਏ ਮਹਲੇ ਤੀਜੇ ਕੇ, ਕਲ੍ਯ੍ ਭੱਟ, ਅੰਗ—੧੩੯੪]

ਐਸੇ ਤਿਆਗੀ ਹਨ, ਜਿਨ੍ਹਾਂ ਨੇ ਗੁਰੂ ਅੰਗਦ ਦੇਵ ਜੀ ਦੇ ਇਨ੍ਹਾਂ ਵਾਕਾਂ ਪਰ ਪੂਰਾ ਪਹਿਰਾ ਦਿੱਤਾ :—

'ਸਲੋਕੁ ਮਃ ੨ ॥ ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ ॥
ਚਲਣ ਸਾਰ ਨ ਜਾਣਨੀ ਕਾਜ ਸਵਾਰਣਹਾਰ ॥੧॥
ਮਃ ੨ ॥ ਰਾਤਿ ਕਾਰਣਿ ਧਨੁ ਸੰਚੀਐ ਭਲਕੇ ਚਲਣੁ ਹੋਇ ॥
ਨਾਨਕ ਨਾਲਿ ਨ ਚਲਈ ਫਿਰਿ ਪਛੁਤਾਵਾ ਹੋਇ ॥੨॥'

[ਵਾਰ ਸੂਹੀ ਕੀ ਮਹਲਾ ੩, ਅੰਗ—੭੮੭]

ਜੈਸੀ ਵੀ ਕੋਈ ਭਾਵਨਾ ਕਰਕੇ ਗੁਰੂ ਜੀ ਦੇ ਦਰਸ਼ਨ ਕਰਦਾ ਹੈ, ਉਹੀ ਮਹਾਰਾਜ ਪੂਰੀ ਕਰ ਦਿੰਦੇ ਹਨ। ਖੇੜੇ ਸੋਇਨੀ ਬ੍ਰਾਹਮਣ ਨੇ ਸੰਕਲਪ ਕੀਤਾ ਕਿ ਮੈਨੂੰ ਅਸ਼ਟਭੁਜੀ ਦੇਵੀ ਦੇ ਦਰਸ਼ਨ ਕਰਾਉਣ, ਮਾਈਦਾਸ ਵੈਸ਼ਨੋ ਨੇ ਸੰਕਲਪ ਕੀਤਾ ਕਿ ਮੈਨੂੰ ਕ੍ਰਿਸ਼ਨ ਭਗਵਾਨ ਰੂਪ ਵਿਚ ਦਰਸ਼ਨ ਹੋਣ, ਉਨ੍ਹਾਂ ਨੂੰ ਉਵੇਂ ਹੀ ਦਰਸ਼ਨ ਬਖ਼ਸ਼ੇ। ਬੇਣੀ ਪੰਡਿਤ ਦਾ ਹੰਕਾਰ ਤੋੜਿਆ, ਪ੍ਰੇਮੇ ਕੋੜ੍ਹੀ ਵਰਗੇ ਰਾਜੀ ਕੀਤੇ ਤੇ 'ਮਥੋ ਮੁਰਾਰੀ' ਨਾਮ ਰੱਖ ਕੇ ਮੰਜੀ ਬਖ਼ਸ਼ਿਸ਼ ਕੀਤੀ ਸੀ।

ਦੁਆਬੇ ਵਿਚ ਇਕ ਚੌਧਰੀਆਂ ਦੀ ਤਲਵੰਡੀ ਹੈ, ਉਥੋਂ ਦਾ ਇਕ ਲੰਗੜਾ ਸੀ, ਬਿਆਸ ਦਰਿਆ ਪਾਰ ਕਰਕੇ ਰੋਜ਼ਾਨਾ ਗੁਰੂ ਜੀ ਲਈ ਸ਼ਰਧਾ ਨਾਲ ਦਹੀਂ ਲੈ ਕੇ ਆਉਂਦਾ ਸੀ, ਪਰ ਤੁਰਦਾ ਡੰਗੋਰੀ (ਭੌੜੀ) ਨਾਲ ਸੀ। ਇਕ ਦਿਨ ਪਿੰਡ ਦੇ ਨੰਬਰਦਾਰ ਨੇ ਉਸਦੀ ਡੰਗੋਰੀ ਖੋਹ ਲਈ, ਉਸਨੂੰ ਦੋ-ਤਿੰਨ ਘੰਟੇ ਇਹ ਕਹਿ ਕੇ ਖਿਝਾਉਂਦਾ ਰਿਹਾ, "ਜਿਨ੍ਹਾਂ ਗੁਰਾਂ ਦੀ ਸੇਵਾ ਲਈ ਤੂੰ ਰੋਜ਼ਾਨਾ ਜਾਂਦਾ ਹੈ, ਉਹ ਸਭ ਰੋਗੀਆਂ ਦੇ ਰੋਗ ਨਵਿਰਤ ਕਰਦੇ ਮੈਂ ਸੁਣੇ ਹਨ, ਕੀ ਤੇਰੀ ਲੱਤ ਉਨ੍ਹਾਂ ਕੋਲੋਂ ਠੀਕ ਨਹੀਂ ਹੋਈ ?" ਸਿੱਖ ਨੇ ਕਿਹਾ, "ਮੈਂ ਕਦੇ ਗੁਰੂ ਜੀ ਨੂੰ ਕਿਹਾ ਹੀ ਨਹੀਂ।" ਜਦੋਂ ਉਸਨੇ ਡੰਗੋਰੀ ਦਿੱਤੀ ਤਾਂ ਫਿਰ ਸਿੱਖ ਛੇਤੀ ਨਾਲ ਦਹੀਂ ਲੈ ਕੇ ਚੱਲ ਪਿਆ।

ਇਧਰ ਸਾਰੇ ਲੰਗਰ ਵਿਚ ਪ੍ਰਸ਼ਾਦਾ ਸੰਗਤ ਨੂੰ ਵਰਤਾ ਦਿੱਤਾ, ਗੁਰੂ ਜੀ ਅੱਗੇ ਵੀ ਪਰੋਸ ਦਿੱਤਾ, ਪਰ ਸੰਗਤ ਵੇਖ ਰਹੀ ਹੈ ਕਿ ਪਹਿਲਾਂ ਗੁਰੂ ਜੀ ਛਕਣ ਫਿਰ ਅਸੀਂ ਛਕਾਂਗੇ, ਪਰ ਗੁਰੂ ਜੀ ਪ੍ਰੇਮੀ ਸਿੱਖ ਦੀ ਉਡੀਕ ਵਿਚ ਬੈਠੇ ਸਨ। ਲਾਂਗਰੀ ਨੇ ਬੇਨਤੀ ਕੀਤੀ, "ਆਪ ਜੀ ਪ੍ਰਸ਼ਾਦਾ ਛਕੋ।" ਤਾਂ ਗੁਰੂ ਸਾਹਿਬਾਂ ਨੇ ਕਿਹਾ, "ਅਸੀਂ ਇਕ ਸ਼ਰਧਾ ਵਾਲੇ ਸਿੱਖ ਦਾ ਦਹੀਂ ਉਡੀਕ ਰਹੇ ਹਾਂ।" ਏਨੇ ਵਿਚ ਉਹ ਸਿੱਖ ਵੀ ਆ ਗਿਆ, ਦਹੀਂ ਗੁਰਾਂ ਦੀ ਭੇਟਾ ਕੀਤਾ, ਗੁਰੂ ਜੀ ਨੇ ਭੋਜਨ ਛਕਣ ਤੋਂ ਬਾਅਦ ਉਸ ਸਿੱਖ ਨੂੰ ਬੁਲਾ ਕੇ ਪੁੱਛਿਆ, "ਭਾਈ ਤੂੰ ਅੱਜ ਏਨੀ ਲੇਟ ਕਿਉਂ ਆਇਆ ਹੈਂ ?" ਤਾਂ ਉਸਨੇ ਰਸਤੇ ਦੀ ਸਾਰੀ ਵਾਰਤਾ ਕਹਿ ਸੁਣਾਈ। ਗੁਰੂ ਜੀ ਨੇ ਕਿਹਾ, "ਭਾਈ! ਤੂੰ ਪਹਿਲਾਂ ਕਿਉਂ ਨਹੀਂ ਦੱਸਿਆ ? ਸਾਨੂੰ ਤਾਂ ਤੇਰੀ ਲੱਤ ਠੀਕ ਕਰਨ ਦਾ ਕਦੀ ਖ਼ਿਆਲ ਹੀ ਨਹੀਂ ਸੀ ਆਇਆ, ਤੂੰ ਹੁਣੇ ਸ਼ਾਹ ਹੁਸੈਨ ਕੋਲ ਜਾਹ! ਜੋ ਸ਼ਹਿਰੋਂ ਬਾਹਰ ਬੈਠਾ ਹੋਇਆ ਹੈ, ਜਾ ਕੇ ਸਾਡਾ ਨਾਮ ਲਵੀਂ ਕਿ ਉਹ ਕਹਿੰਦੇ ਹਨ, ਮੇਰੀ ਲੱਤ ਠੀਕ ਕਰ ਦੇ।"

ਸ਼ਾਹ ਹੁਸੈਨ ਦਾ ਸੁਭਾਅ ਬੜਾ ਗਰਮ ਸੀ, ਜਦੋਂ ਵੀ ਕੋਈ ਉਸਦੇ ਪਾਸ ਜਾਂਦਾ ਤਾਂ ਬਹੁਤ ਕੁੱਟਦਾ ਸੀ। ਸਿੱਖ ਡਰਦਾ-ਡਰਦਾ ਪਾਸ ਗਿਆ, ਸਾਰੀ ਗੱਲ ਦੱਸੀ, ਜਦੋਂ ਕ੍ਰੋਧ ਨਾਲ ਸ਼ਾਹ ਹੁਸੈਨ ਨੇ ਆਪਣਾ ਸਲੋਤਰ (ਡੰਡਾ) ਚੁੱਕਿਆ, ਸਿੱਖ ਡਰਦਾ ਹੋਇਆ ਦੌੜ ਉੱਠਿਆ ਤਾਂ ਆਪਣੇ ਆਪ ਹੀ ਲੱਤ ਠੀਕ ਹੋ ਗਈ। ਸ਼ਾਹ ਹੁਸੈਨ ਨੇ ਕਿਹਾ, "ਸਿੱਖਾਂ ਦੇ ਕਾਰਜ ਤਾਂ ਗੁਰੂ ਜੀ ਆਪ ਹੀ ਸਵਾਰਦੇ ਹਨ, ਨਾਮ ਸਾਡਾ ਲਾ ਦਿੰਦੇ ਹਨ।"

ਐਸੇ ਬੇਅੰਤ ਗੁਣਾਂ ਦੇ ਮਾਲਕ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਸੋਰਠਿ ਰਾਗਣੀ ਵਿਚ **ਘਰੁ ੧** = ਪਹਿਲੇ ਸੁਰ-ਤਾਲ ਦੁਆਰਾ ਪਰਮ-ਪਵਿੱਤਰ ਉਪਦੇਸ਼ ਬਖ਼ਸ਼ਦੇ ਹਨ। ਜੋ **੧** = ਅਦ੍ਵੈਤ ਸਰੂਪ ਪ੍ਰਮੇਸ਼ਰ, **ੴ** = ਸਭ ਦਾ ਪ੍ਰਕਾਸ਼ਕ, **ਸਤਿਗੁਰ ਪ੍ਰਸਾਦਿ** = ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

ਮੰਗਲ ਤੋਂ ਉਪਰੰਤ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਆਪਣੇ ਮੁਖਾਰਬਿੰਦ ਤੋਂ ਵਾਹਿਗੁਰੂ ਦੇ ਸਨਮੁਖ ਬੇਨਤੀ ਕਰਦੇ ਹਨ:—

**ਸੇਵਕ ਸੇਵ ਕਰਹਿ ਸਭਿ ਤੇਰੀ ਜਿਨ ਸਬਦੈ ਸਾਦੁ ਆਇਆ ॥**

ਜਿਨ੍ਹਾਂ ਨੂੰ ਗੁਰ ਸ਼ਬਦ ਦਾ **ਸਾਦੁ** = ਸੁਆਦ ਆਇਆ ਹੈ, ਉਹ ਸਾਰੇ ਸੇਵਕ ਬਣ ਕੇ ਤੇਰੀ **ਸੇਵ** = ਸੇਵਾ **ਕਰਹਿ** = ਕਰਦੇ ਹਨ।

## ਸਾਖੀ : ਸੇਵਾ ਬਿਨਾ ਮੁਰਦਾ

ਇਕ ਦਿਨ ਦਸਮ ਪਾਤਸ਼ਾਹ ਜੀ ਨੂੰ ਪਿਆਸ ਲੱਗੀ ਤਾਂ ਹਜ਼ੂਰ ਨੇ ਜਲ ਮੰਗਿਆ, ਸੇਵਾਦਾਰ ਸਿੰਘ ਪਾਸ ਨਹੀਂ ਸੀ, ਇਕ ਸ਼ਾਹੂਕਾਰ ਦਾ ਲੜਕਾ ਜਲ ਦਾ ਕਟੋਰਾ ਭਰ ਲਿਆਇਆ। ਹਜ਼ੂਰ ਨੇ ਵੇਖਿਆ, ਇਸਦੇ ਹੱਥ ਕੋਮਲ ਹਨ, ਕੋਈ ਕੰਮ, ਸੇਵਾ ਨਹੀਂ ਕਰਦਾ ਹੋਣਾ। ਗੁਰੂ ਜੀ ਨੇ ਪੁੱਛਿਆ, "ਸਿੱਖਾ! ਕੀ ਕੰਮ ਕਰਦਾ ਹੁੰਦਾ ਹੈਂ?" ਬੇਨਤੀ ਕੀਤੀ, "ਜੀ! ਤੁਹਾਡੀ ਬੜੀ ਕਿਰਪਾ ਹੈ, ਬਹੁਤ ਧਨ ਅਤੇ ਸੇਵਾਦਾਰ ਤੁਸੀਂ ਬਖ਼ਸ਼ੇ ਹਨ, ਮੈਂ ਆਪਣੇ ਹੱਥੀਂ ਕਦੇ ਕੋਈ ਕੰਮ ਨਹੀਂ ਕੀਤਾ, ਉਹੀ ਕਰਦੇ ਹਨ, ਅੱਜ ਇਹ ਪਹਿਲਾ ਦਿਨ ਹੈ, ਜੋ ਜਲ ਦਾ ਕਟੋਰਾ ਭਰ ਕੇ ਆਪ ਜੀ ਨੂੰ ਹਾਜ਼ਰ ਕੀਤਾ ਹੈ।" ਹਜ਼ੂਰ ਨੇ ਇਹ ਸੁਣ ਕੇ ਉਸੇ ਵਕਤ ਜਲ ਡੋਲ੍ਹ ਦਿੱਤਾ ਅਤੇ ਕਿਹਾ, "ਮੁਰਦੇ ਨਾਲ ਛੁਹਣ ਕਰਕੇ ਅਪਵਿੱਤਰ ਹੋਇਆ ਜਲ ਸਾਡੇ ਛਕਣ ਦੇ ਯੋਗ ਨਹੀਂ।" ਉਹ ਲੜਕਾ ਹੈਰਾਨ ਹੋਇਆ ਤੇ ਕਹਿਣ ਲੱਗਾ, "ਜੀ! ਮੈਂ ਤਾਂ ਜਿਊਂਦਾ ਹਾਂ।" ਹਜ਼ੂਰ ਨੇ ਕਿਹਾ, "ਸੇਵਾ ਬਿਨਾਂ ਮਨੁੱਖ ਮੁਰਦੇ ਦੀ ਨਿਆਈਂ ਹੈ।" ਤਾਂ ਬੇਨਤੀ ਕੀਤੀ, "ਜੀ! ਮੇਰੇ 'ਤੇ ਵੀ ਕਿਰਪਾ ਕਰੋ।" ਹਜ਼ੂਰ ਨੇ ਕਿਹਾ, "ਪਹਿਲਾਂ ਖੰਡੇ ਬਾਟੇ ਦਾ ਅੰਮ੍ਰਿਤ ਛਕ, ਸਾਧਸੰਗਤ ਦੇ ਜੂਠੇ ਭਾਂਡੇ ਮਾਂਜਣ, ਜਲ ਢੋਣ, ਪੱਖਾ ਫੇਰਨ, ਤੱਪੜ ਝਾੜਨ, ਲੰਗਰ ਪਕਾਉਣ ਅਤੇ ਰਸਨਾ ਨਾਲ ਸਿਮਰਨ ਕਰਨ ਨਾਲ ਜਿਊਂਦਾ ਹੋਵੇਂਗਾ।" ਉਸਨੇ ਬਚਨ ਮੰਨ ਕੇ ਇਸੇ ਤਰ੍ਹਾਂ ਹੀ ਕੀਤਾ, ਹਜ਼ੂਰ ਨੇ ਕਿਰਪਾ ਭਰੀ ਦ੍ਰਿਸ਼ਟੀ ਨਾਲ ਨਿਹਾਲ ਕਰ ਦਿੱਤਾ।

ਇਸ ਲਈ ਚੋਥੇ ਪਾਤਸ਼ਾਹ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਸਰੀਰ

ਦੇ ਅੰਗਾਂ ਨੂੰ ਪਵਿੱਤਰ ਅਤੇ ਸਫਲੇ ਕਰਨ ਲਈ ਇਸ ਪ੍ਰਕਾਰ ਸ਼ੁਭ ਉਪਦੇਸ਼ ਬਖ਼ਸ਼ਦੇ ਹਨ :—

*'ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ,*
*ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ ॥*
*ਤੇ ਸ੍ਰਵਨ ਭਲੇ ਸੋਭਨੀਕ ਹਹਿ ਮੇਰੀ ਜਿੰਦੁੜੀਏ,*
*ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ ॥*
*ਸੋ ਸੀਸੁ ਭਲਾ ਪਵਿਤ੍ਰ ਪਾਵਨੁ ਹੈ ਮੇਰੀ ਜਿੰਦੁੜੀਏ,*
*ਜੋ ਜਾਇ ਲਗੈ ਗੁਰ ਪੈਰੇ ਰਾਮ ॥*
*ਗੁਰ ਵਿਟਹੁ ਨਾਨਕੁ ਵਾਰਿਆ ਮੇਰੀ ਜਿੰਦੁੜੀਏ,*
*ਜਿਨਿ ਹਰਿ ਹਰਿ ਨਾਮੁ ਚਿਤੇਰੇ ਰਾਮ ॥੨॥*
*ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੁੜੀਏ,*
*ਜੋ ਸਾਧੂ ਸਤਿਗੁਰੁ ਦੇਖਹਿ ਰਾਮ ॥*
*ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੁੜੀਏ,*
*ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ ॥*
*ਤਿਸੁ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ,*
*ਜੋ ਮਾਰਗਿ ਧਰਮ ਚਲੇਸਹਿ ਰਾਮ ॥*
*ਨਾਨਕ ਤਿਨ੍ ਵਿਟਹੁ ਵਾਰਿਆ ਮੇਰੀ ਜਿੰਦੁੜੀਏ,*
*ਹਰਿ ਸੁਣਿ ਹਰਿ ਨਾਮੁ ਮਨੇਸਹਿ ਰਾਮ ॥੩॥'*

[ਬਿਹਾਗੜਾ ਮਹਲਾ ੪, ਅੰਗ—

ਸੇਵਾ ਵੀ ਨਿਰੰਕਾਰ ਹੋ ਕੇ ਕੀਤੀ ਹੀ ਪ੍ਰਵਾਨ ਹੁੰਦੀ ਹੈ। ਯਥਾ :—

੧. *'ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥'*

[ਆਸਾ ਦੀ ਵਾਰ, ਮਹਲਾ ੨, ਅੰਗ—

੨. *'ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ ॥'*

[ਸਿਰੀ ਰਾਗੁ ਮਹਲਾ ੫, ਅੰਗ—

੩. *'ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆ...*

[ਗਉੜੀ ਸੁਖਮਨੀ ਮਃ ੫, ਅੰਗ—

੪. *'ਗੁਰਸਿਖੀ ਦਾ ਸਿਖਣਾ ਗੁਰਮੁਖਿ ਸਾਧਸੰਗਤਿ ਦੀ ਸੇਵਾ।'*

[ਭਾਈ ਗੁਰਦਾਸ ਜੀ, ਵਾਰ-੨੮,

ਨਾਮ ਜਪਣਾ ਵੀ ਸੇਵਾ ਹੈ। ਯਥਾ :—

*'ਹਰਿ ਸੇਵਾ ਮਹਿ ਪਰਮ ਨਿਧਾਨੁ ॥ ਹਰਿ ਸੇਵਾ ਮੁਖਿ ਅੰਮ੍ਰਿਤ ਨਾਮੁ ॥'*

[ਆਸਾ ਮਹਲਾ ੫, ਅੰਗ—੩੭੫]

ਪ੍ਰਮੇਸ਼ਰ ਦੇ ਨਾਮ ਨੂੰ ਆਪ ਜਪੇ ਤੇ ਹੋਰਨਾਂ ਨੂੰ ਵੀ ਜਪਾਵੇ, ਇਹੋ ਹੀ ਮੁਖ ਸੇਵਾ ਹੈ। ਯਥਾ :—

*'ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ,*
*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥'*

[ਗਉੜੀ ਕੀ ਵਾਰ ਮਹਲਾ ੪, ਅੰਗ—੩੦੬]

ਪ੍ਰਚਾਰਕ ਦੀ ਪਹਿਲਾਂ ਆਪਣੀ ਰਹਿਣੀ, ਬਹਿਣੀ, ਕਹਿਣੀ, ਸਹਿਣੀ ਅਤੇ ਪੂਰੀ-ਪੂਰੀ ਕਮਾਈ ਹੋਣੀ ਚਾਹੀਦੀ ਹੈ, ਤਾਂ ਕਥਾ-ਪ੍ਰਚਾਰ ਦਾ ਪੂਰਾ ਅਸਰ ਹੁੰਦਾ ਹੈ। ਯਥਾ :—

*'ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ ॥'*

[ਆਸਾ ਮਹਲਾ ੫, ਅੰਗ—੩੮੧]

ਜਿਵੇਂ ਬ੍ਰਿਛ ਦੀ ਜੜ੍ਹ ਪਹਿਲਾਂ ਧਰਤੀ ਅੰਦਰ ਜੰਮੇ, ਭਾਵ ਉੱਗੇ ਤਾਂ ਉੱਪਰ ਛਾਂ ਹੁੰਦੀ ਹੈ। ਇਸ ਪ੍ਰਕਾਰ ਪਹਿਲਾਂ ਆਪਣੇ ਹਿਰਦੇ ਵਿਚ ਸ਼ਰਧਾ ਰੂਪ ਜੜ੍ਹ ਹੋਵੇ, ਫਿਰ ਬੋਲਣ ਨਾਲ ਸਭ 'ਤੇ ਛਾਂ ਪੈਂਦੀ ਹੈ। ਯਥਾ :—

*'ਪਹਿਲੋ-ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ ॥'*

[ਵਾਰ ਮਲਾਰ ਕੀ ਮਹਲਾ ੧, ਅੰਗ—੧੨੮੯]

ਜਿਨ੍ਹਾਂ ਦੀ ਸ਼ਬਦ ਵਿਚ ਲਿਵ ਲੱਗੀ ਹੈ, ਉਨ੍ਹਾਂ ਨੂੰ ਹੀ ਸ਼ਬਦ ਦਾ **ਸਾਦੁ** = ਅਨੰਦ ਆਇਆ ਹੈ। ਉਨ੍ਹਾਂ ਦੀ ਰਸਨਾ ਪਰ ਪ੍ਰਭੂ ਆਪ ਵੱਸਦਾ ਹੈ। ਯਥਾ :—

੧. *'ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥'* [ਗਉੜੀ ਸੁਖਮਨੀ ਮ: ੫, ਅੰਗ—੨੬੩]

੨. *'ਨਾਨਕੁ ਕਹਤ ਸੁਨਹੁ ਰੇ ਲੋਗਾ ਸੰਤ ਰਸਨ ਕੋ ਬਸਹੀਅਉ ॥੨॥'*

[ਜੈਤਸਰੀ ਮਹਲਾ ੫, ਅੰਗ—੭੦੦]

ਪੀਪੇ ਰਾਜੇ ਨੇ ਸੰਤਾਂ ਨੂੰ ਪੁੱਛਿਆ ਸੀ ਕਿ ਪ੍ਰਮੇਸ਼ਰ ਸੰਤਾਂ ਦੇ ਕਿੱਥੇ ਵੱਸਦਾ ਹੈ, ਉਨ੍ਹਾਂ ਦੱਸਿਆ ਕਿ ਰਸਨਾ ਪਰ, ਨੇਤ੍ਰਾਂ ਵਿਚ ਤੇ ਹਿਰਦੇ ਵਿਚ ਵਸਦਾ ਹੈ। ਯਥਾ :—

*'ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥*
*ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥*
*ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ ॥'*

[ਰਾਗੁ ਗੂਜਰੀ ਵਾਰ ਮਹਲਾ ੫, ਅੰਗ—੫੧੭]

ਕਿਉਂਕਿ ਨਾਮ ਦੇ ਬਰਾਬਰ ਹੋਰ ਕੋਈ ਸੁਾਦ ਹੈ ਹੀ ਨਹੀਂ। ਯਥਾ :—

੧. *'ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ ॥*
*ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥'*

[ਸਲੋਕ ਸੇਖ ਫਰੀਦ, ਅੰਗ—੧੩੭੯]

੨. *'ਸਭੇ ਵਸਤੂ ਕਉੜੀਆ ਸਚੇ ਨਾਉ ਮਿਠਾ ॥*
*ਸਾਦੁ ਆਇਆ ਤਿਨ ਹਰਿ ਜਨਾਂ ਚਖਿ ਸਾਧੀ ਡਿਠਾ ॥'*

[ਗਉੜੀ ਕੀ ਵਾਰ ਮਹਲਾ ੫, ਅੰਗ—੩੨੧]

੩. *'ਚੀਤਿ ਆਵੈ ਤਾਂ ਮਹਾ ਅਨੰਦ ॥ ਚੀਤਿ ਆਵੈ ਤਾਂ ਸਭਿ ਦੁਖ ਭੰਜ ॥'*

[ਭੈਰਉ ਮਹਲਾ ੫, ਅੰਗ—੧੧੪੧]

ਇਸ ਤਰ੍ਹਾਂ ਜਿਨ੍ਹਾਂ ਨੂੰ ਸ਼ਬਦ ਜਪਣ-ਜਪਾਉਣ ਦਾ ਸੁਾਦ ਆਇਆ ਹੈ, ਉਹੀ ਹੇ ਪ੍ਰਮੇਸ਼ਰ ! ਤੇਰੀ ਸੇਵਾ ਕਰਦੇ ਹਨ, ਉਹ ਮਹਾਂਪੁਰਖ ਆਪ ਕੁਝ ਨਹੀਂ ਬਣਦੇ, ਸਭ ਪ੍ਰਾਣੀਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਉਂਦੇ ਹਨ, ਕਿਉਂਕਿ :—

੧. *'ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥'*

[ਸੋਰਠਿ ਮਹਲਾ ੧, ਅੰਗ—੬੩੫]

੨. *'ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥'* [ਰਾਮਕਲੀ ਮਹਲਾ ੧, ਅੰਗ—੯੪੩]

ਪੀਰ ਤੋਂ ਅੱਗੇ ਤਾਂ ਕੋਈ ਵਿਰਲਾ ਹੀ ਪੀਰ ਬਣਦਾ ਹੈ, ਪਰ ਗੁਰਸਿਖ ਨਾਲ ਮਿਲ ਕੇ ਅਨੇਕਾਂ ਹੀ ਗੁਰਸਿਖ ਬਣ ਜਾਂਦੇ ਹਨ। ਯਥਾ :—

*'ਗੁਰ ਸਿਖਹੁ ਗੁਰ ਸਿਖੁ ਹੈ ਪੀਰ ਪੀਰਹੁ ਕੋਈ।*
*ਸਬਦਿ ਸੁਰਤਿ ਚੇਲਾ ਗੁਰੂ ਪਰਮੇਸਰੁ ਸੋਈ।'*

[ਭਾਈ ਗੁਰਦਾਸ ਜੀ, ਵਾਰ-੧੩, ਪਉੜੀ-੨]

ਕਿਉਂਕਿ :—

*'ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ ॥੩॥'*

[ਰਾਮਕਲੀ ਮਹਲਾ ੧, ਅੰਗ—੮੭੯]

## ਗੁਰ ਕਿਰਪਾ ਤੇ ਨਿਰਮਲੁ ਹੋਆ ਜਿਨਿ ਵਿਚਹੁ ਆਪੁ ਗਵਾਇਆ ॥

ਗੁਰਾਂ ਦੀ ਕਿਰਪਾ ਨਾਲ ਜਿਨ੍ਹਾਂ ਨੇ ਹਿਰਦੇ ਵਿਚੋਂ ਆਪਾ ਭਾ, ਹੰਕਾਰ ਗਵਾਇਆ ਹੈ, ਉਨ੍ਹਾਂ ਦਾ ਮਨ ਸ਼ੁੱਧ ਹੋਇਆ ਹੈ।

**ਅਨਦਿਨੁ ਗੁਣ ਗਾਵਹਿ ਨਿਤ ਸਾਚੇ ਗੁਰ ਕੈ ਸਬਦਿ ਸੁਹਾਇਆ ॥੧॥**

ਉਹ ਉੱਜਲ ਮਨ ਵਾਲੇ ਪੁਰਸ਼, ਰਾਤ ਦਿਨ ਇਕ ਰਸ ਸੱਚੇ ਦੇ ਗੁਣਾਂ ਨੂੰ ਗਾਉਂਦੇ ਹਨ ਅਤੇ ਸਤਿਗੁਰਾਂ ਦੇ ਸ਼ਬਦ ਕਰਕੇ ਸੋਭਨੀਕ ਹੁੰਦੇ ਹਨ।

ਜਿਵੇਂ ਲੋਕ ਸਾਹੇ ਵਾਲੇ ਮੁੰਡੇ ਦੇ ਮੈਲੇ ਕੱਪੜੇ ਪਾ ਕੇ ਰੱਖਦੇ ਹਨ ਕਿ ਨਜ਼ਰ ਨਾ ਲੱਗ ਜਾਵੇ, ਇਸ ਤਰ੍ਹਾਂ ਉਨ੍ਹਾਂ ਗੁਰਮੁਖਾਂ ਦਾ ਪ੍ਰਮੇਸ਼ਰ ਨਾਲ ਸਾਹਾ = ਮਿਲਾਪ ਹੋਣਾ ਹੈ; ਇਸ ਕਰਕੇ ਆਪਣੇ ਆਪ ਨੂੰ ਗੁਪਤ ਰੱਖਣ ਲਈ ਬਾਹਰੋਂ ਸਾਦਾ ਲਿਬਾਸ ਰੱਖਦੇ ਹਨ। ਯਥਾ :—

*'ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ ॥*
*ਤਿਨ੍ ਨੇਹੁ ਲਗਾ ਰਬ ਸੇਤੀ ਦੇਖਨ੍ੇ ਵੀਚਾਰਿ ॥'*

[ਆਸਾ ਦੀ ਵਾਰ ਮਹਲਾ ੧, ਅੰਗ—੪੧੩]

ਜਿਸ ਤਰ੍ਹਾਂ ਹਰਿਗੋਬਿੰਦਪੁਰ ਤੋਂ ਛੇਵੇਂ ਪਾਤਸ਼ਾਹ ਜੀ ਨੇ ਭਾਈ ਗੜ੍ਹੀਆ ਨੂੰ ਕਸ਼ਮੀਰ ਵੱਲ ਗੁਰਮਤਿ ਦੇ ਪ੍ਰਚਾਰ ਲਈ ਭੇਜਿਆ ਸੀ, ਰਸਤੇ ਵਿਚ ਸਿਆਲਕੋਟ ਵਿਖੇ ਮੀਆਂ ਦੌਲਾ ਨੂੰ ਮਿਲੇ ਸਨ। ਜਦੋਂ ਉਹ ਭਾਈ ਸਾਹਿਬ ਜੀ ਨੂੰ ਵਿਦਾ ਕਰਨ ਗਿਆ, ਤਾਂ ਟੁੱਟੀ ਜੁੱਤੀ ਹੋਣ ਕਰਕੇ ਸਿਖ ਦੇ ਖੁੱਚਾਂ ਪਰ ਧੂੜ ਪੈਂਦੀ ਹੋਈ ਵੇਖੀ, ਸੋਚਿਆ ਕਿ ਗੁਰਾਂ ਨੇ ਸਿਖ ਪਰ ਕੋਈ ਬਖ਼ਸ਼ਿਸ਼ ਨਹੀਂ ਕੀਤੀ। ਭਾਈ ਗੜ੍ਹੀਆ ਨੇ ਮੀਆਂ ਦੌਲਾ ਦੇ ਅੰਦਰ ਦੀ ਜਾਣ ਕੇ ਦ੍ਰਿਸ਼ਟੀ ਨਾਲ ਥੇਹ ਦੀ ਧਰਤੀ ਸੋਨਾ ਬਣਾ ਦਿੱਤੀ, ਰੋੜ, ਠੀਕਰੀਆਂ; ਹੀਰੇ ਜਵਾਹਰਾਤ ਕਰ ਦਿੱਤੇ ਤਾਂ ਮੀਆਂ ਦੌਲਾ ਹੈਰਾਨ ਹੋ ਗਿਆ। ਪੁੱਛਣ ਤੋਂ ਸਿੱਖ ਨੇ ਆਖਿਆ ਕਿ ਗੁਰਾਂ ਵੱਲੋਂ ਆਗਿਆ ਹੈ :—

*'ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥'*

[ਸੋਰਠਿ ਮਹਲਾ ੧, ਅੰਗ—੫੯੫]

ਇਉਂ, ਭਾਵੇਂ ਬਾਹਰੋਂ ਸਾਦਗੀ ਵਿਚ ਰਹਿੰਦੇ ਹਨ, ਪਰ ਅੰਦਰੋਂ ਸ਼ਬਦ ਕਰਕੇ ਸੋਭਨੀਕ ਹਨ।

**ਮੇਰੇ ਠਾਕੁਰ ਹਮ ਬਾਰਿਕ ਸਰਣਿ ਤੁਮਾਰੀ ॥**

ਹੇ ਮੇਰੇ ਪ੍ਰਭੂ ਸੁਆਮੀ ਜੀ! ਅਸੀਂ ਆਪ ਜੀ ਦੇ ਬੱਚੇ ਹਾਂ, ਤੇ ਆਪ ਜੀ ਦੀ ਸ਼ਰਨ ਵਿਚ ਆਏ ਹਾਂ। ਕਿਉਂਕਿ :—

੧. *'ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥'*

[ਬਿਹਾਗੜਾ ਮਹਲਾ ੫, ਅੰਗ—੫੪੪]

੨. *'ਤੇਰੀ ਸਰਣਿ ਮੇਰੇ ਦੀਨ ਦਇਆਲਾ ॥ ਸੁਖ ਸਾਗਰ ਮੇਰੇ ਗੁਰ ਗੋਪਾਲਾ ॥*
*ਕਰਿ ਕਿਰਪਾ ਨਾਨਕੁ ਗੁਣ ਗਾਵੈ ਰਾਖਹੁ ਸਰਮ ਅਸਾੜੀ ਜੀਉ ॥੪॥'*
[ਮਾਝ ਮਹਲਾ ੫, ਅੰਗ—੧੦੫]

੩. *'ਪ੍ਰਭ ਜਨਮ ਮਰਨ ਨਿਵਾਰਿ ॥ ਹਾਰਿ ਪਰਿਓ ਦੁਆਰਿ ॥'*
[ਬਿਲਾਵਲੁ ਮਹਲਾ ੫, ਅੰਗ—੮੩੭]

੪. *'ਸਰਨਿ ਨਾਥ ਤੋਰੀਯੰ ॥ ਉਬਾਰ ਲਾਜ ਮੋਰੀਯੰ ॥੪੮॥'* [ਦਸਮ, ਅੰਗ—੪੨]

੫. *'ਕਰੇ ਕੋਟ ਕੋਊ ਧਰੇ ਕੋਟ ਓਟੰ ॥ ਬਚੈਗੋ ਨ ਕਿਉਹੂੰ ਕਰੈ ਕਾਲ ਚੋਟੰ ॥*
*ਲਿਖੰ ਜੰਤ੍ਰ ਕੇਤੇ ਪੜੰ ਮੰਤ੍ਰ ਕੋਟੰ ॥ ਬਿਨਾ ਸਰਨ ਤਾ ਕੀ ਨਹੀ ਔਰ ਓਟੰ ॥੬੧॥'*
[ਦਸਮ, ਅੰਗ—੪੩]

੬. *'ਜਿਤੇ ਸਰਨ ਜੈਹੈ ॥ ਤਿਤਿਓ ਰਾਖ ਲੈਹੈ ॥੭੫॥'* [ਦਸਮ, ਅੰਗ—੪੪]

੭. *'ਦੋਹਰਾ ॥ ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ ॥*
*ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ ॥'*
[ਦਸਮ, ਅੰਗ—੨੫੪]

## ਏਕੋ ਸਚਾ ਸਚੁ ਤੂ ਕੇਵਲੁ ਆਪਿ ਮੁਰਾਰੀ ॥ਰਹਾਉ॥

**ਮੁਰਾਰੀ** = ਹੇ ਪ੍ਰਮੇਸ਼ਰ ! **ਸਚੁ** = ਨਿਸ਼ਚੇ ਕਰਕੇ ਇਕ ਤੂੰ ਹੀ ਸੱਚਾ ਹੈਂ, ਪਿੱਛੇ ਵੀ ਸੀ, ਹੁਣ ਵੀ ਹੈਂ ਤੇ ਅੱਗੇ ਨੂੰ ਵੀ ਕੇਵਲ ਤੂੰ ਹੀ ਸੱਚਾ ਰਹੇਂਗਾ।

ਅਥਵਾ :—ਹੇ ਪ੍ਰਮੇਸ਼ਰ ! ਗੁਰਮੁਖਾਂ ਨੇ ਇਕੋ ਸੱਚੇ ਨੂੰ ਸ੍ਰਵਨ ਕਰਕੇ, ਇਕੋ ਸੱਚ ਸਰੂਪ ਦਾ ਮੰਨਣ ਕਰਕੇ ਅਤੇ ਨਿਧਿਆਸਣ ਕਰਕੇ ਕੈਵਲ ਮੋਖ ਨੂੰ ਪਾਇਆ ਹੈ।

## ਜਾਗਤ ਰਹੇ ਤਿਨੀ ਪ੍ਰਭੁ ਪਾਇਆ ਸਬਦੇ ਹਉਮੈ ਮਾਰੀ ॥

ਜਿਨ੍ਹਾਂ ਨੇ ਗੁਰ-ਸ਼ਬਦ ਦੁਆਰਾ ਹੰਗਤਾ ਮਮਤਾ ਮਾਰੀ ਹੈ ਤੇ ਗਿਆਨ ਜਾਗ੍ਰਤ ਵਿਚ ਜਾਗਦੇ ਰਹਿੰਦੇ ਹਨ, ਉਨ੍ਹਾਂ ਨੇ ਹੀ ਪ੍ਰਭੂ ਨੂੰ ਪਾਇਆ ਹੈ। ਜਾਗਣਾ ਵੀ ਕਈ ਤਰ੍ਹਾਂ ਦਾ ਹੈ। ਜਥਾ :—

*'ਜਾਗਤ ਸੋਵਤ ਬਹੁ ਪ੍ਰਕਾਰ ॥'* [ਬਸੰਤੁ ਕਬੀਰ ਜੀ, ਅੰਗ—੧੧੯੩-੯੪]

ਪੱਥਰਾਂ ਦੀ ਘਨ ਸੁਖੋਪਤ ਅਵਸਥਾ ਹੈ, ਕਿਉਂਕਿ ਉਨ੍ਹਾਂ ਨੂੰ ਭੰਨਣ ਤੋਂ ਅੱਗ ਨਿਕਲਦੀ ਹੈ। ਬ੍ਰਿਛਾਂ ਦੀ ਸੁਖੋਪਤ ਅਵਸਥਾ ਹੈ, ਕਿਉਂਕਿ ਉਨ੍ਹਾਂ ਨੂੰ ਕੱਟਣ ਤੋਂ ਰਸ ਨਿਕਲਦਾ ਹੈ।

ਪਸ਼ੂ ਪੰਛੀਆਂ ਦੀ ਸੁਪਨ ਅਵਸਥਾ ਹੈ, ਕਿਉਂਕਿ ਉਨ੍ਹਾਂ ਨੂੰ ਪਾਪ-ਪੁੰਨ ਦਾ ਗਿਆਨ ਨਹੀਂ ਅਤੇ ਪੁਰਸ਼ ਜਾਗ੍ਰਤ ਅਵਸਥਾ ਵਾਲੇ ਮੰਨੇ ਹਨ, ਕਿਉਂਕਿ ਇਨ੍ਹਾਂ ਨੂੰ ਪਾਪ-ਪੁੰਨ, ਚੰਗੇ-ਮਾੜੇ ਦਾ ਗਿਆਨ ਹੈ।

ਏਸੇ ਤਰ੍ਹਾਂ ਪਾਮਰ ਪੁਰਸ਼ ਪੱਥਰਾਂ ਵਤ ਘਨ ਸੁਖੋਪਤ ਅਵਸਥਾ ਵਾਲੇ ਹਨ। ਜੋ :—

*'ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ॥ ਬਾਤਨ ਹੀ ਅਸਮਾਨੁ ਗਿਰਾਵਹਿ ॥੧॥'*

[ਗਉੜੀ ਕਬੀਰ ਜੀ, ਅੰਗ—੩੩੨]

ਵਿਸ਼ਈ ਪੁਰਸ਼ਾਂ ਦੀ ਬ੍ਰਿਛਾਂ ਵਤ ਸੁਖੋਪਤ ਅਵਸਥਾ ਹੈ, ਜੋ ਪ੍ਰਲੋਕ ਦੇ ਸੁਖਾਂ ਲਈ ਦਾਨ ਕਰਦੇ ਹਨ। ਜਗਿਆਸੂਆਂ ਦੀ ਪਸ਼ੂ-ਪੰਛੀਆਂ ਵਾਂਗ ਸੁਪਨ ਅਵਸਥਾ ਹੈ, ਕਿਉਂਕਿ ਸੰਸਾਰ ਨੂੰ ਨਾਨਾ ਰੂਪ ਕਰਕੇ ਤੱਕਦੇ ਹਨ। ਗਿਆਨਵਾਨਾਂ ਦੀ ਜਾਗ੍ਰਤ ਅਵਸਥਾ ਹੈ। ਯਥਾ :—

*'ਸਾਵਧਾਨ ਏਕਾਗਰ ਚੀਤ ॥'* [ਗਉੜੀ ਸੁਖਮਨੀ ਮਃ ੫, ਅੰਗ—੨੯੫]

ਇਸ ਪ੍ਰਕਾਰ, ਜੋ ਗਿਆਨ ਅਵਸਥਾ ਵਿਚ ਜਾਗ ਰਹੇ ਹਨ, ਤਿਨ੍ਹਾਂ ਨੇ ਪ੍ਰਮੇਸ਼ਰ ਨੂੰ ਪਾਇਆ ਹੈ। ਪਰ ਜਾਗ੍ਰਤ ਅਵਸਥਾ ਹਉਮੈ ਕਰਕੇ ਪ੍ਰਾਪਤ ਨਹੀਂ ਹੁੰਦੀ ਹੈ। ਯਥਾ :—

*'ਹਉਮੈ ਵਿਚਿ ਜਾਗ੍ਰਣੁ ਨ ਹੋਵਈ ਹਰਿ ਭਗਤਿ ਨ ਪਵਈ ਥਾਇ ॥'*

[ਪ੍ਰਭਾਤੀ ਮਹਲਾ ੩, ਅੰਗ—੧੩੪੬]

ਇਉਂ, ਪਹਿਲਾਂ ਉਨ੍ਹਾਂ ਨੇ ਸ਼ਬਦ ਦੀ ਕਮਾਈ ਕਰਕੇ ਹਉਮੈ ਨੂੰ ਮਾਰਿਆ ਹੈ, ਫਿਰ ਗਿਆਨ ਜਾਗ੍ਰਤ ਕਰਕੇ ਪ੍ਰਭੂ ਨੂੰ ਪਾਇਆ ਹੈ।

**ਗਿਰਹੀ ਮਹਿ ਸਦਾ ਹਰਿ ਜਨ ਉਦਾਸੀ ਗਿਆਨ ਤਤ ਬੀਚਾਰੀ ॥**

ਹਰੀ ਦੇ ਭਗਤ ਜਨ ਗ੍ਰਿਹਸਤ ਵਿਚ ਹੀ ਸਦਾ ਉਪਰਾਮ ਰਹਿੰਦੇ ਹਨ, ਕਿਉਂਕਿ ਉਨ੍ਹਾਂ ਨੇ ਤਤ-ਸਰੂਪ ਦੇ ਗਿਆਨ ਦੀ ਵਿਚਾਰ ਪ੍ਰਾਪਤ ਕੀਤੀ ਹੈ।

ਗ੍ਰਿਹਸਤ ਵਿਚ ਹੀ ਆਦਮੀ ਪੂਰਨ ਰਹਿ ਸਕਦਾ ਹੈ, ਜਿਹੜੇ-ਜਿਹੜੇ ਚੌਲ ਤੁਖ ਵਿਚ ਰਹਿੰਦੇ ਹਨ, ਉਹ ਕੌੜੇ ਅਤੇ ਮੈਲੇ ਨਹੀਂ ਹੁੰਦੇ, ਟੁੱਟਦੇ ਵੀ ਨਹੀਂ ਤੇ ਫਿਰ ਹਰੇ ਹੋਣ ਦੀ ਅੰਕੁਰ ਸ਼ਕਤੀ ਵੀ ਰੱਖਦੇ ਹਨ। ਪਰ ਜਿਹੜੇ ਚੌਲ ਤੁਖ ਤੋਂ ਬਾਹਰ ਨਿਕਲ ਜਾਂਦੇ ਹਨ, ਉਹ ਕੌੜੇ ਤੇ ਮੈਲੇ ਹੋ ਜਾਂਦੇ ਹਨ, ਟੁੱਟ ਵੀ ਜਾਂਦੇ ਹਨ ਤੇ ਹਰੇ ਵੀ ਨਹੀਂ ਹੁੰਦੇ।

ਇਸ ਪ੍ਰਕਾਰ ਜੋ ਜੀਵ ਰੂਪ ਚੌਲ ਗ੍ਰਿਹਸਤ ਰੂਪ ਤੁਖ ਵਿਚ ਰਹਿੰਦੇ ਹਨ, ਉਹ ਤਪ ਦਾ ਹੰਕਾਰ ਕਰਕੇ, ਕਿਸੇ ਨੂੰ ਕੌੜੇ ਬਚਨ ਕਰਕੇ ਸਰਾਪ ਨਹੀਂ ਦਿੰਦੇ, ਵਿਕਾਰਾਂ ਕਰਕੇ ਮੈਲੇ ਨਹੀਂ ਹੁੰਦੇ, ਵਿਸ਼ੇ-ਵਾਸ਼ਨਾ ਕਰਕੇ ਉਨ੍ਹਾਂ ਦੀ ਲਿਵ ਵੀ ਨਹੀਂ ਟੁੱਟਦੀ ਅਤੇ ਦੁਬਾਰਾ ਹਰੇ

ਹੋਣ ਦੀ ਨਿਆਈਂ ਔਲਾਦ ਪੈਦਾ ਕਰਨ ਦੀ ਸ਼ਕਤੀ ਵੀ ਹੁੰਦੀ ਹੈ। ਪਰ ਤੁਖ ਤੋਂ ਨਿਕਲੇ ਹੋਏ ਚੌਲਾਂ ਵਾਂਗ ਜੋ ਗ੍ਰਿਹਸਤ ਛੱਡ ਕੇ ਬਾਹਰ ਨਿਕਲ ਜਾਂਦੇ ਹਨ, ਉਹ ਸਰਾਪ ਦੇਣ ਰੂਪ ਕੌੜੇ ਹੋ ਜਾਂਦੇ ਹਨ, ਮਨ ਵਿਕਾਰਾਂ ਵਿਚ ਮੈਲਾ ਰਹਿੰਦਾ ਹੈ ਤੇ ਵਾਸ਼ਨਾ ਕਰਕੇ ਲਿਵ ਵੀ ਟੁੱਟ ਜਾਂਦੀ ਹੈ, ਫਿਰ ਕੁਰਹਿਤਾਂ ਕਰਕੇ ਪ੍ਰਮੇਸ਼ਰ ਵੱਲੋਂ ਵੀ ਟੁੱਟ ਜਾਂਦੇ ਹਨ। ਯਥਾ :—

*'ਤੁਸ ਮੈ ਤੰਦੁਲ ਬੋਏ ਨਿਪਜੈ ਸਹੰਸ੍ਰ ਗੁਨੋ,*
*ਦੇਹ ਧਾਰਿ ਕਰਤ ਹੈ ਪਰਉਪਕਾਰ ਜੀ ॥*
*ਤੁਸ ਮੈ ਤੰਦੁਲ ਨਿਰਬਿਘਨ, ਨ ਲਾਗੈ ਘੁਨ,*
*ਰਾਖੇ ਰਹੈ ਚਿਰੰਕਾਲ, ਹੋਤ ਨ ਬਿਕਾਰ ਜੀ ॥*
*ਤੁਸ ਮੈ ਨਿਕਸਿ ਹੋਇ ਭਗਨ ਮਲੀਨ ਰੂਪ,*
*ਸਾਦਿ ਕਰਵਾਇ, ਰਾਧੇ ਰਹੈ ਨ ਸੰਸਾਰ ਜੀ ॥*
*ਗੁਰ ਉਪਦੇਸ ਗੁਰਸਿਖ ਗ੍ਰਿਹ ਮੈ ਬੈਰਾਗੀ,*
*ਗ੍ਰਿਹ ਤਜਿ ਬਨਖੰਡ ਹੋਤ ਨ ਉਧਾਰ ਜੀ ॥੧੨੧॥'*

[ਕਬਿਤ ਸਵੱਯੇ ਭਾਈ ਗੁਰਦਾਸ ਜੀ]

ਇਸ ਲਈ ਗ੍ਰਿਹਸਤ ਹੀ ਸ੍ਰੇਸ਼ਟ ਹੈ, ਬ੍ਰਹਮਚਾਰੀ ਆਦਿ ਚਾਰੇ ਆਸ਼ਰਮ ਗ੍ਰਿਹਸਤ ਕਰਕੇ ਹੀ ਪਲਦੇ ਹਨ, ਗ੍ਰਿਹਸਤ ਸਭ ਦਾ ਮੁੱਢ ਹੈ। ਯਥਾ :—

੧. *'ਇਕਿ ਗਿਰਹੀ ਸੇਵਕ ਸਾਧਿਕਾ ਗੁਰਮਤੀ ਲਾਗੇ ॥*
*ਨਾਮੁ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁ ਜਾਗੇ ॥੭॥'*

[ਆਸਾ ਮਹਲਾ ੧, ਅੰਗ—੪੧੬]

੨. *'ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥੧੦॥'*

[ਮਾਰੂ ਮਹਲਾ ੪, ਅੰਗ—੧੦੭੦]

ਹਰੀ ਦੇ ਭਗਤ ਜਨ ਗ੍ਰਿਹਸਤ ਵਿਚ ਰਹਿੰਦੇ ਹੋਏ ਵੀ ਉਦਾਸ ਹਨ। ਗੁਰਸਿਖ ਮੋਹ ਅਤੇ ਹੰਕਾਰ ਨਹੀਂ ਕਰਦੇ, ਸਗੋਂ ਪਹਿਰੇਦਾਰ ਦੀ ਤਰ੍ਹਾਂ ਗ੍ਰਿਹਸਤ ਪਰ ਪਹਿਰਾ ਦਿੰਦੇ ਹਨ। ਜਿਵੇਂ ਭਾਈ ਭਿਖਾਰੀ ਜੀ ਗ੍ਰਿਹਸਤੀ ਹਨ, ਪੁੱਤਰ ਦੀ ਸ਼ਾਦੀ ਕਰਕੇ ਘਰ ਵਿਚ ਚਾਰ-ਚੁਫੇਰੇ ਗਹਿਮਾ ਗਹਿਮ ਹੈ, ਸਾਰੇ ਖ਼ੁਸ਼ੀਆਂ ਮਨਾ ਰਹੇ ਹਨ, ਪਰ ਭਾਈ ਸਾਹਿਬ ਜੀ ਜਾਣਦੇ ਹਨ ਕਿ ਕੱਲ੍ਹ ਪੁੱਤਰ ਨੇ ਮਰ ਜਾਣਾ ਹੈ, ਇਸ ਲਈ ਤੱਪੜੀ ਗੰਢ ਰਹੇ ਹਨ। ਸਭ ਕੁਝ ਜਾਣਦੇ ਹੋਏ ਵੀ ਭਾਣਾ ਮੰਨ ਕੇ ਇਸ ਰਸ ਰਹੇ। ਯਥਾ :—

*'ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ ॥*
*ਸਭਨਾ ਕਉ ਸਨਬੰਧੁ ਹਰਿ ਕਰਿ ਦੀਏ ॥੧॥'* [ਗੂਜਰੀ ਮਹਲਾ ੪, ਅੰਗ—੪੯੪]

**ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਹਰਿ ਰਾਖਿਆ ਉਰਧਾਰੀ ॥੨॥**

ਉਨ੍ਹਾਂ ਗੁਰਮੁਖਾਂ ਨੇ ਗੁਰਾਂ ਦੀ ਸੇਵਾ ਅਤੇ ਸਿਮਰਨ-ਭਜਨ ਕਰਕੇ ਸਦਾ **ਸੁਖੁ** = ਆਤਮਕ ਸੁਖ ਨੂੰ ਪਾਇਆ ਹੈ ਤੇ ਹਰੀ ਦੇ ਨਾਮ ਨੂੰ **ਉਰ** = ਹਿਰਦੇ ਵਿਚ ਧਾਰਨ ਕਰਕੇ ਰੱਖਿਆ ਹੈ, ਹਰ ਵੇਲੇ ਹਿਰਦੇ ਵਿਚ ਸਿਮਰਦੇ ਰਹਿੰਦੇ ਹਨ।

ਪ੍ਰਸ਼ਨ :—ਹੇ ਸਤਿਗੁਰੂ ਜੀ! ਆਪ ਕਿਰਪਾ ਕਰਕੇ ਇਹ ਦੱਸੋ ਕਿ ਜੋ ਗ੍ਰਿਹਸਤ ਨੂੰ ਛੱਡ ਕੇ ਬਾਹਰ ਜੰਗਲਾਂ ਵਿਚ ਜਾਂਦੇ ਹਨ, ਉਨ੍ਹਾਂ ਦੀ ਕੀ ਹਾਲਤ ਹੁੰਦੀ ਹੈ? ਉੱਤਰ :—

**ਇਹੁ ਮਨੂਆ ਦਹਦਿਸਿ ਧਾਵਦਾ ਦੂਜੈ ਭਾਇ ਖੁਆਇਆ ॥**

ਉਨ੍ਹਾਂ ਦਾ ਇਹ ਮਨ ਦਸਾਂ ਹੀ ਦਿਸ਼ਾਂ ਵਿਚ ਭੱਜਾ ਫਿਰਦਾ ਹੈ। ਯਥਾ :—

*'ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ ॥*
*ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ ॥੨॥'*

[ਰਾਮਕਲੀ ਮਹਲਾ ੧, ਅੰਗ—੮੭੬]

ਦ੍ਵੈਤ-ਭਾ ਵਿਚ ਖ਼ਰਾਬ ਹੁੰਦਾ ਹੈ। ਯਥਾ :—

੧. *'ਪ੍ਰੰਅਰ ਤਾਪ ਗੇਰੀ ਕੇ ਬਸਤ੍ਰਾ ॥ ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ ॥*
*ਦੇਸੁ ਛੋਡਿ ਪਰਦੇਸਹਿ ਧਾਇਆ ॥ ਪੰਚ ਚੰਡਾਲ ਨਾਲੇ ਲੈ ਆਇਆ ॥.....*
*ਬਨਿਤਾ ਛੋਡਿ ਬਦ ਨਦਰਿ ਪਰ ਨਾਰੀ ॥ ਵੇਸਿ ਨ ਪਾਈਐ ਮਹਾ ਦੁਖਿਆਰੀ ॥੫॥'*

[ਪ੍ਰਭਾਤੀ ਮਹਲਾ ੫, ਅੰਗ—੧੩੪੮]

੨. *'ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ ॥*
*ਅਜਹੁ ਬਿਕਾਰੁ ਨ ਛੋਡਈ ਪਾਪੀ ਮਨੁ ਮੰਦਾ ॥੧॥'*

[ਬਿਲਾਵਲੁ ਕਬੀਰ ਜੀ, ਅੰਗ—੮੫੫]

**ਮਨਮੁਖ ਮੁਗਧੁ ਹਰਿ ਨਾਮੁ ਨ ਚੇਤੈ ਬਿਰਥਾ ਜਨਮੁ ਗਵਾਇਆ ॥**

ਜੋ ਮਨਮੁਖ ਹਨ ਉਹ ਮੂਰਖ ਹਨ, ਕਿਉਂਕਿ ਹਰੀ ਦੇ ਨਾਮ ਦਾ ਚਿੰਤਨ ਨਹੀਂ ਕਰਦੇ, ਇਸ ਕਰਕੇ ਉਨ੍ਹਾਂ ਨੇ ਆਪਣਾ ਅਮੋਲਕ ਮਨੁੱਖਾ ਜਨਮ ਨਿਸਫਲ ਹੀ ਗਵਾ ਲਿਆ ਹੈ। ਯਥਾ :—

*'ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ ॥*
*ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ ॥੧॥*
*ਨਾਮੁ ਨ ਜਾਨਿਆ ਰਾਮ ਕਾ ॥ ਮੂੜੇ ਫਿਰਿ ਪਾਛੈ ਪਛੁਤਾਹਿ ਰੇ ॥੧॥'*

[ਗਉੜੀ ਬੈਰਾਗਣਿ ਮਹਲਾ ੧, ਅੰਗ—੧੫੬]

**ਸਤਿਗੁਰੁ ਭੇਟੇ ਤਾ ਨਾਉ ਪਾਏ ਹਉਮੈ ਮੋਹੁ ਚੁਕਾਇਆ ॥੩॥**

ਜੇ ਇਹ ਜੀਵ ਜਾ ਕੇ ਗੁਰਾਂ ਨੂੰ ਮਿਲੇ ਤਾਂ ਨਾਮ ਪ੍ਰਾਪਤ ਹੁੰਦਾ ਹੈ, ਜਿਨ੍ਹਾਂ ਦੀ ਗੁਰਾਂ ਨੇ ਹਉਮੈ ਅਤੇ ਪਰਿਵਾਰ ਦਾ ਮੋਹ ਚੁਕਾ ਦਿੱਤਾ ਹੈ, ਉਹੀ ਗੁਰਾਂ ਨਾਲ ਮਿਲੇ ਜਾਣੋ। ਯਥਾ :—

*'ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ ॥*
*ਹਰਖ ਸੋਗ ਦਾਝੈ ਨਹੀ ਤਬ ਹਰਿ ਆਪਹਿ ਆਪ ॥੧੯੯॥'*

[ਸਲੋਕ ਕਬੀਰ, ਅੰਗ—੧੩੭੪]

**ਹਰਿ ਜਨ ਸਾਚੇ ਸਾਚੁ ਕਮਾਵਹਿ ਗੁਰ ਕੈ ਸਬਦਿ ਵੀਚਾਰੀ ॥**

ਜੋ ਗੁਰੂ ਜੀ ਦੇ ਸ਼ਬਦ ਦੀ ਵਿਚਾਰ ਕਰਦੇ ਹਨ ਅਤੇ ਸੱਚਾ ਨਾਮ ਜਪਣ ਰੂਪ ਕਮਾਈ ਕਰਦੇ ਹਨ, ਉਹ ਹਰੀ ਦੇ ਜਨ ਲੋਕ-ਪ੍ਰਲੋਕ ਵਿਚ ਸੱਚੇ ਹਨ।

**ਆਪੇ ਮੇਲਿ ਲਏ ਪ੍ਰਭਿ ਸਾਚੈ ਸਾਚੁ ਰਖਿਆ ਉਰਧਾਰੀ ॥**

ਜਿਨ੍ਹਾਂ ਨੇ ਸੱਚੇ ਨਾਮ ਨੂੰ ਹਿਰਦੇ ਵਿਚ ਧਾਰਨ ਕਰ ਰੱਖਿਆ ਹੈ, ਉਨ੍ਹਾਂ ਨੂੰ ਸੱਚੇ ਪ੍ਰਭੂ ਨੇ ਆਪਣੇ ਨਾਲ ਮੇਲ ਲਿਆ ਹੈ।

**ਨਾਨਕ ਨਾਵਹੁ ਗਤਿ ਮਤਿ ਪਾਈ ਏਹਾ ਰਾਸਿ ਹਮਾਰੀ ॥੪॥੧॥**

ਗੁਰੂ ਜੀ ਕਥਨ ਕਰਦੇ ਹਨ, ਨਾਮ ਜਪਣ ਤੋਂ ਹੀ **ਮਤਿ** = ਆਤਮ ਵਿਸ਼ੈਣੀ ਬੁੱਧੀ ਤੇ **ਗਤਿ** = ਕੈਵਲ ਮੁਕਤੀ ਪਾਈਦੀ ਹੈ, ਇਹ ਨਾਮ ਹੀ ਅਸਾਡੀ **ਰਾਸਿ** = ਪੂੰਜੀ ਹੈ। ਜਾਂ **ਰਾਸਿ** = ਸੱਚੀ ਪੂੰਜੀ ਹੈ, ਅਥਵਾ :—**ਰਾਸਿ** = ਸਚਿਆਈ ਤੇ ਪੂੰਜੀ = ਸ਼ਰਧਾ ਤੇਰੇ ਇਕ ਨਾਮ ਕਰਕੇ ਹੀ ਪ੍ਰਾਪਤ ਹੁੰਦੀ ਹੈ, ਇਸ ਲਈ ਸਭ ਕੁਝ ਆਪ ਜੀ ਦਾ ਨਾਮ ਹੀ ਹੈ। ਯਥਾ :—

*'ਨਾਉ ਮੇਰੇ ਖੇਤੀ ਨਾਉ ਮੇਰੇ ਬਾਰੀ ॥ ਭਗਤਿ ਕਰਉ ਜਨੁ ਸਰਨਿ ਤੁਮ੍ਾਰੀ ॥*
*ਨਾਉ ਮੇਰੇ ਮਾਇਆ ਨਾਉ ਮੇਰੇ ਪੂੰਜੀ ॥ ਤੁਮਹਿ ਛੋਡਿ ਜਾਨਉ ਨਹੀ ਦੂਜੀ ॥*

[ਭੈਰਉ ਕਬੀਰ ਜੀ, ਅੰਗ—੧੧...]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥



## ੫.

### ਸੋਰਠਿ ਮਹਲਾ ੩ ॥ [ਅੰਗ—੬੦੧]

**ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥**

ਹੇ ਭਾਈ! ਜਿਹੜਾ ਗੁਰੂ ਦੇ ਭਾਣੇ ਵਿਚ ਆਉਂਦਾ ਹੈ, ਉਹੀ ਸਿੱਖ ਹੈ, ਉਹੀ **ਸਖਾ** = ਮਿੱਤਰ ਹੈ ਤੇ ਉਹੀ ਅਸਲ **ਬੰਧਪੁ** = ਸਬੰਧੀ ਹੈ। ਗੁਰੂ ਦੀ **ਭਾਣੇ** = ਆਗਿਆ ਕੀ ਹੈ ? ਉੱਤਰ :—

੧. *'ਗੁਰਮੁਖਿ ਨਾਮੁ ਦਾਨੁ ਇਸਨਾਨੁ ॥'*

[ਰਾਮਕਲੀ ਮਹਲਾ ੧ ਸਿਧ ਗੋਸਟਿ, ਅੰਗ—੯੪੨]

੨. *'...ਸਾਬਤ ਸੂਰਤਿ ਦਸਤਾਰ ਸਿਰਾ ॥੧੨॥'* [ਮਾਰੂ ਮਹਲਾ ੫, ਅੰਗ—੧੦੮੪]

ਨਾਮ ਜਪੇ, ਦਸਾਂ ਨਹੁੰਆਂ ਦੀ ਕਿਰਤ ਵਿਚੋਂ ਯਥਾ-ਯੋਗ ਦਾਨ ਕਰੇ, ਅੰਮ੍ਰਿਤ ਵੇਲੇ ਇਸ਼ਨਾਨ ਕਰੇ, ਰੋਮ ਆਦਿਕ ਨਾ ਕਟਾਵੇ, ਸਾਬਤ ਸੂਰਤ ਰੱਖੇ, ਸਿਰ 'ਤੇ ਸੋਹਣੀ ਦਸਤਾਰ ਸਜਾਵੇ। ਕਬੀਰ ਜੀ ਦੇ ਬਚਨ ਹਨ :—

*'ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ ॥*
*ਹੀਰਾ ਕਿਸਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ ॥੧੫੩॥'*

[ਸਲੋਕ ਕਬੀਰ, ਅੰਗ—੧੩੭੨]

ਜਿਵੇਂ ਮੁੱਢ ਤੋਂ ਲਗਰ ਪੈਦਾ ਹੁੰਦੀ ਹੈ, ਜੇ ਨਿਰਵਿਘਨ ਸਿਰੇ ਚੜ੍ਹ ਜਾਵੇ ਤਾਂ ਬੜੀ ਸੁੰਦਰ ਲੱਕੜੀ ਪੈਦਾ ਹੁੰਦੀ ਹੈ। ਇਸ ਪ੍ਰਕਾਰ ਦੇਹ ਰੂਪ ਲਗਰ, ਮਾਤਾ ਦੇ ਗਰਭ ਰੂਪ ਮੁੱਢ ਤੋਂ ਪੈਦਾ ਹੋਈ ਹੈ। ਜਦੋਂ ਜਨਮ ਲੈਂਦੇ ਹਾਂ ਤਾਂ ਉਸ ਵਕਤ ਅਮਲ, ਵੈਲ, ਨਿੰਦਿਆ, ਚੁਗਲੀ ਤੇ ਵਿਕਾਰਾਂ ਆਦਿ ਦੀ ਕੋਈ ਵੀ ਭੈੜੀ ਆਦਤ ਨਹੀਂ ਹੁੰਦੀ, ਇਸੇ ਕਰਕੇ ਤਾਂ ਬੱਚਾ ਸਾਰਿਆਂ ਨੂੰ ਪਿਆਰਾ ਲੱਗਦਾ ਹੈ, ਪਰ ਵੱਡਾ ਹੋ ਕੇ ਕੁਸੰਗਤ ਵਿਚ ਵਿਗੜ ਜਾਂਦਾ ਹੈ। ਫਿਰ :—

*'ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥੮੬॥'*

[ਸਲੋਕ ਕਬੀਰ, ਅੰਗ—੧੩੬੯]

ਜਿਵੇਂ ਪੈਦਾ ਹੋਣ ਵੇਲੇ ਰਾਗ-ਦ੍ਵੈਸ਼ ਤੋਂ ਰਹਿਤ ਹੁੰਦਾ ਹੈ, ਜੇ ਉਸੇ ਤਰ੍ਹਾਂ ਉਮਰ ਦੇ ਅੰਤ ਤੱਕ ਰਹੇ ਤਾਂ **ਹੀਰਾ** = ਵਿਚਾਰੀ ਮਨੁੱਖਾ ਦੇਹ ਦੀ ਕੀ ਗੱਲ ਹੈ! ਉਨ੍ਹਾਂ ਦੇ ਸਰੀਰ ਬਰਾਬਰ ਕ੍ਰੋੜਾਂ ਹੀ **ਰਤਨ** = ਦੇਵਤਿਆਂ ਦੀਆਂ ਦੇਹਾਂ ਵੀ ਨਹੀਂ ਹੋ ਸਕਦੀਆਂ। ਜੋ ਕੇਸ ਮੁਨਾ ਕੇ

ਆਪਣੇ ਆਪ ਨੂੰ ਬਦਸ਼ਕਲ ਬਣਾਉਂਦੇ ਹਨ, ਉਨ੍ਹਾਂ ਬਾਰੇ ਫ਼ੁਰਮਾਨ ਹੈ :—

*'ਕਬੀਰ ਮਨੁ ਮੂੰਡਿਆ ਨਹੀ ਕੇਸ ਮੁੰਡਾਏ ਕਾਂਇ ॥*
*ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡੁ ਅਜਾਂਇ ॥੧੦੧॥'*

[ਸਲੋਕ ਕਬੀਰ, ਅੰਗ—੧੩੬੯]

ਮਨ ਰੂਪ ਸਿਰ ਦੇ ਸੰਕਲਪਾਂ ਰੂਪ ਕੇਸ ਵਿਚਾਰ ਰੂਪ ਕੈਂਚੀ ਨਾਲ ਤਾਂ ਕੱਟੇ ਨਹੀਂ ਤੇ ਸਿਰ ਵਿਚਾਰਾ ਐਵੇਂ ਬੇਦੋਸ਼ਾ ਹੀ ਮੁਨਾ ਦਿੱਤਾ। ਜੇ ਸਿਰ ਮੁਨਾਉਣ ਕਰਕੇ ਹੀ ਮੁਕਤੀ ਮਿਲਦੀ ਹੋਵੇ, ਤਾਂ :—

੧. *'ਮੂਡ ਮੁੰਡਾਏ ਜੋ ਸਿਧਿ ਪਾਈ ॥ ਮੁਕਤੀ ਭੇਡ ਨ ਗਈਆ ਕਾਈ ॥੨॥'*

[ਗਉੜੀ ਕਬੀਰ ਜੀ, ਅੰਗ—੩੨੪]

੨. *'ਮੂੰਡਿ ਮੁੰਡਾਇਐ ਜੇ ਗੁਰੁ ਪਾਈਐ ਹਮ ਗੁਰੁ ਕੀਨੀ ਗੰਗਾਤਾ ॥'*

[ਗਉੜੀ ਚੇਤੀ ਮਹਲਾ ੧, ਅੰਗ—੧੫੫]

ਜੇ ਲਟ ਕੱਟਣ ਤੋਂ ਹੀ ਗੁਰੂ ਧਾਰਨ ਹੁੰਦਾ ਹੈ, ਤਾਂ ਹਿੰਦੂ ਮੱਤ ਵਿਚ ਮਾਤਾ-ਪਿਤਾ ਦੇ ਮਰਨ ਤੋਂ ਗੰਗਾ 'ਤੇ ਜਾ ਕੇ ਨਾਈਆਂ ਪਾਸੋਂ ਭੱਦਣ ਕਰਾਉਂਦੇ ਹਨ, ਭਾਵ ਸਿਰ ਰਗੜ ਕੇ ਮਨਾਉਂਦੇ ਹਨ, ਤਾਂ ਇਉਂ ਉਨ੍ਹਾਂ ਦਾ ਫਿਰ ਨਾਈ ਹੀ ਗੁਰੂ ਬਣ ਗਿਆ। ਗੁਰੂ ਪਾਤਸ਼ਾਹ ਫ਼ੁਰਮਾਉਂਦੇ ਹਨ :—

੧. *'ਮਨ ਰੇ ਗਹਿਓ ਨ ਗੁਰ ਉਪਦੇਸੁ ॥*
*ਕਹਾ ਭਇਓ ਜਉ ਮੂਡੁ ਮੁਡਾਇਓ ਭਗਵਉ ਕੀਨੋ ਭੇਸੁ ॥੧॥'*

[ਸੋਰਠਿ ਮਹਲਾ ੯, ਅੰਗ—੬੩੩]

੨. *'ਧਰਹਿ ਕੇਸ ਪਾਹੁਲ ਬਿਨਾ ਭੇਖੀ ਮੂੜ੍ਹਾ ਸਿਖ।*
*ਮੇਰਾ ਦਰਸਨ ਨਾਹਿ ਤਿਸ ਪਾਪੀ ਤਿਆਗੇ ਭਿਖ ॥੫॥'*

[ਰਹਿਤਨਾਮਾ ਭਾਈ ਸਾਹਿਬ ਸਿੰਘ, ਪੰਨਾ—੧੫੮]

੩. *'ਬਿਨਾ ਸ਼ਸਤ੍ਰ ਕੇਸੰ ਨਰੰ ਭੇਡ ਜਾਨੋ ॥*
*ਗਹੇ ਕਾਨ ਤਾ ਕੋ ਕਿਤੈ ਲੈ ਸਿਧਾਨੋ ॥੯੯॥*
*ਇਹੈ ਮੋਰ ਆਗਿਆ ਸੁਨੋ ਹੇ ਪਿਆਰੇ ॥*
*ਬਿਨਾ ਤੇਗ ਕੇਸੰ ਦਿਵੋ ਨ ਦਿਦਾਰੇ ॥੧੦੦॥'*

[ਗੁਰਬਿਲਾਸ ਪਾਤਸ਼ਾਹੀ ੧੦, ਭਾਈ ਸੁੱਖਾ ਸਿੰਘ, ਅਧਿਆਇ-੨੩, ਪੰਨਾ—੪੯੨]

ਗੁਰਮਤਿ ਵਿਚ ਤਾਂ ਐਸੀ ਆਗਿਆ ਹੈ ਕਿ ਬਾਹਰੋਂ ਵੀ ਸਾਬਤ ਸੂਰਤ ਰੱਖ ਕੇ ਦਸਤਾਰ

ਸਜਾਉਣੀ ਹੈ ਤੇ ਅੰਦਰੋਂ ਵੀ ਆਗਿਆ ਵਿਚ ਰਹਿਣ ਰੂਪ ਸਾਬਤ ਸੂਰਤ ਰੱਖਣੀ ਹੈ, ਮਨਮਤ ਨਹੀਂ ਕਰਨੀ, ਹਰ ਵੇਲੇ ਸਨਮੁਖ ਰਹਿਣਾ ਹੈ ਤੇ ਅੰਤਹਕਰਨ ਰੂਪ ਸਿਰ ਉੱਪਰ ਸ਼ਰਧਾ ਰੂਪ ਦਸਤਾਰ ਸਜਾਉਣੀ ਹੈ।

ਏਸੇ ਤਰ੍ਹਾਂ ਕਛਹਿਰਾ ਧਾਰਨ ਕਰੇ, ਕਛਹਿਰੇ ਬਿਨਾਂ ਲੰਗੋਟੀ, ਧੋਤੀ ਆਦਿਕ ਦਾ ਕੋਈ ਪੜਦਾ ਨਹੀਂ ਹੈ। ਯਥਾ :—

*'ਸੀਲ ਜਤ ਕੀ ਕਛ ਪਹਿਰਿ ਪਕੜਿਓ ਹਥੀਆਰਾ।'*

[ਭਾਈ ਗੁਰਦਾਸ ਜੀ, ਵਾਰ-੪੧, ਪਉੜੀ-੧੫]

ਕਛਹਿਰਾ ਪਹਿਨ ਕੇ ਜਤ ਰੱਖੇ, ਸੀਲ ਸੁਭਾ ਰੱਖੇ। ਗ੍ਰਿਹਸਤੀ ਲਈ :—

*'ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ।'*

[ਭਾਈ ਗੁਰਦਾਸ ਜੀ, ਵਾਰ-੬, ਪਉੜੀ-੮]

ਬਿਹੰਗਮ ਇਹ ਅੱਠ ਪ੍ਰਕਾਰ ਦਾ ਕਾਮ ਰੋਕ ਕੇ ਰੱਖੇ :—

*'ਸ੍ਰਵਣ ਸਿਮਰਨ ਕੀਰਤਨ ਚਿਤਵਨ ਬਾਤ ਇਕੰਤ॥*
*ਦ੍ਰਿੜ ਸੰਕਲਪ ਪ੍ਰਜਤਨ ਤਨ ਪ੍ਰਾਪਤ ਅਸ਼ਟ ਕਹੰਤ॥'*

ਕੜਾ ਪਹਿਨੇ, ਮਨ ਨੂੰ ਕੜ ਕੇ ਰੱਖੇ, ਹੱਥਾਂ ਨਾਲ ਚੋਰੀ, ਯਾਰੀ, ਭੈੜੇ ਕੰਮ ਨਾ ਕਰੇ, ਕਿਉਂਕਿ ਚੋਰਾਂ ਦਾ ਤਾਂ ਬਹੁਤ ਹੀ ਬੁਰਾ ਹਾਲ ਹੁੰਦਾ ਹੈ। ਯਥਾ :—

*'ਚੋਰ ਜਾਰ ਜੂਆਰ ਪੀੜੇ ਘਾਣੀਐ॥ ਨਿੰਦਕ ਲਾਇਤਬਾਰ ਮਿਲੇ ਹੜ੍ਹਵਾਣੀਐ॥'*

[ਵਾਰ ਮਲਾਰ ਕੀ ਮਹਲਾ ੧, ਅੰਗ—੧੨੮੮]

ਇਸ ਲਈ :—

*'ਲਖ ਬਿਖ ਸਮ ਬਿਸ਼ਿਅਨ ਤੇ ਭਾਗੈ॥*
*ਕੱਛ ਕ੍ਰਿਪਾਨ ਨ ਕਬਹੂ ਤਿਆਗੈ।.....॥੧੫॥'*

[ਰਹਿਤਨਾਮਾ ਭਾਈ ਦੇਸਾ ਸਿੰਘ ਜੀ, ਪੰਨਾ—੧੪੭]

ਪੰਜ ਕਕਾਰ ਸਾਨੂੰ ਇਸ ਤਰ੍ਹਾਂ ਸਿਖਿਆ ਦਿੰਦੇ ਹਨ :—

*'ਕੜਾ ਕਹੇ ਚੋਰੀ ਯਾਰੀ ਘਾਤ ਕੋ ਨ ਹੱਥ ਲਾਈਂ,*
*ਕੱਛ ਕਹੇ ਜਤੀ ਰਹੇ ਤਿਆਗ ਪਰ ਨਾਰ ਕੋ।*
*ਕੇਸ ਕਹਿਨ ਸਾਡੇ ਵਾਂਗੂੰ ਗੁਣਾਂ ਰੂਪ ਕੇਸ ਧਾਰ,*
*ਕਹੇ ਕ੍ਰਿਪਾਨ ਕੱਟ ਕਾਮ ਕ੍ਰੋਧ ਅਹੰਕਾਰ ਕੋ।*

*ਕੰਘਾ ਕਹੇ ਟੁੱਟੇ ਰੋਮਾਂ ਵਾਂਗੂੰ ਤਜ ਪਾਪ ਨਿੰਦਾ,*
*ਅੰਮ੍ਰਿਤ ਕਹੇ ਅਮਰ ਹੋ ਜਾ ਪੀ ਕੇ ਸਬਦ ਸਾਰ ਕੋ।*
*ਐਸੇ ਪੰਜ ਕੱਕੇ ਜਿਨ ਧਾਰੇ ਸੰਗਤ ਖਾਲਸਾ ਜੀ,*
*ਪਾਵੇਗਾ ਸ੍ਰੀ ਗੁਰੂ ਗੋਬਿੰਦ ਸਿੰਘ ਕੇ ਦਿਦਾਰ ਕੋ।'*

ਇਉਂ ਅੰਦਰਲੀ ਰਹਿਤ ਵੀ ਰੱਖੇ, ਮਨ ਕਰਕੇ ਤਾਂ ਵਾਹਿਗੁਰੂ ਦਾ ਚਿੰਤਨ ਕਰੇ, ਬਾਣੀ ਕਰਕੇ ਭਜਨ ਕੀਰਤਨ ਕਰੇ ਤੇ ਸਰੀਰ ਕਰਕੇ ਸ਼ੁਭ ਕਰਮ ਤਥਾ ਸੇਵਾ ਕਰੇ। ਕਿਉਂਕਿ ਗੁਰੂ ਸਾਹਿਬ ਫ਼ੁਰਮਾਉਂਦੇ ਹਨ :—

*'ਸਿਖੀ ਸਿਖਿਆ ਗੁਰ ਵੀਚਾਰਿ ॥ ਨਦਰੀ ਕਰਮਿ ਲਘਾਏ ਪਾਰਿ ॥'*

[ਆਸਾ ਦੀ ਵਾਰ ਮਹਲਾ ੧, ਅੰਗ—੪੬੫]

ਜਿਨ੍ਹਾਂ ਨੇ ਗੁਰੂ ਦੀ ਵਿਚਾਰ ਦੁਆਰਾ ਸਿਖਿਆ ਸਿੱਖੀ ਹੈ, ਉਨ੍ਹਾਂ ਨੂੰ **ਨਦਰੀ** = ਪ੍ਰਮੇਸ਼ਰ, **ਕਰਮਿ** = ਕਿਰਪਾ ਕਰਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦਿੰਦਾ ਹੈ।

ਕਈ ਲੋਕ ਆਪਣੇ ਕੇਸਾਂ ਵਿਚੋਂ ਧੌਲੇ ਹੀ ਚੁਗਦੇ ਰਹਿੰਦੇ ਹਨ, ਜਾਂ ਕਲਫ਼ ਆਦਿਕ ਲਾ ਕੇ ਕਾਲੇ ਕਰਨ ਦਾ ਯਤਨ ਕਰਦੇ ਹਨ, ਉਨ੍ਹਾਂ ਬਾਰੇ ਗੁਰੂ ਸਾਹਿਬ ਦਾ ਫ਼ੁਰਮਾਨ ਹੈ :—

*'ਜੇ ਜਰਵਾਣਾ ਪਰਹਰੈ ਜਰੁ ਵੇਸ ਕਰੇਦੀ ਆਈਐ ॥'*

[ਆਸਾ ਦੀ ਵਾਰ ਮਹਲਾ ੧, ਅੰਗ—੪੬੫]

ਜਿਹੜੇ ਧੌਲੇ ਚੁਗ ਕੇ **ਜਰਵਾਣਾ** = ਬੁਢੇਪੇ ਨੂੰ ਦੂਰ ਕਰਨਾ ਚਾਹੁੰਦੇ ਹਨ, ਉਹ ਕਿਵੇਂ ਕਰ ਸਕਦੇ ਹਨ, ਕਿਉਂਕਿ ਮੂੰਹ 'ਤੇ ਤਾਂ ਸੁੱਕੀ ਮੂਲੀ ਦੀ ਤਰ੍ਹਾਂ ਪਈਆਂ ਹੋਈਆਂ ਝੁਰੜੀਆਂ ਸਾਰਿਆਂ ਨੂੰ ਹੀ ਦਿਸਣ ਲੱਗ ਪੈਂਦੀਆਂ ਹਨ, ਉਨ੍ਹਾਂ ਨੂੰ ਕਿਵੇਂ ਲੁਕਾਵੇਗਾ ? ਇਸ ਲਈ ਭਾਣੇ ਵਿਚ ਹੀ ਪ੍ਰਸੰਨ ਰਹਿਣ ਦੀ ਆਗਿਆ ਹੈ।

ਇਹ ਕੁਰਹਿਤਾਂ ਕਦੇ ਵੀ ਨਹੀਂ ਕਰਨੀਆਂ ਚਾਹੀਦੀਆਂ :—

੧. *'ਹੁਕਾ ਹਜਾਮਤ ਹਲਾਲੋ ਹਰਾਮ ॥'* [ਅਸਫੋਟਕ ਸ੍ਵੈਯੇ]

੨. *'ਮਦਰਾ ਦਹਿਤਾ ਸਪਤ ਕੁਲ ਭਾਂਗ ਦਹੈ ਤਨ ਏਕ ॥*
*ਜਗਤ ਜੂਠ ਸਤ ਕੁਲ ਦਹੈ ਨਿੰਦਾ ਦਹੈ ਅਨੇਕ ॥'* [ਸੌ ਸਾਖੀ]

੩. *'ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ ॥*
*ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥*

*ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥*
*ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥'*

[ਬਿਹਾਗੜੇ ਕੀ ਵਾਰ, ਸਲੋਕ ਮਃ ੩, ਅੰਗ—੫੫੪]

੪. *'ਕਬੀਰ ਭਾਂਗ ਮਾਛੁਲੀ ਸੁਰਾਪਾਨਿ ਜੋ ਜੋ ਪ੍ਰਾਨੀ ਖਾਂਹਿ ॥*
*ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲ ਜਾਂਹਿ ॥੨੩੩॥'*

[ਸਲੋਕ ਕਬੀਰ, ਅੰਗ—੧੩੭੭]

੫. *'ਕੁੰਡਲੀਆ ॥ ਲੁੱਚੇ ਹੁੱਕਾ ਪੀਂਵਦੇ ਫੀਮ ਅਧਰਮੀ ਖਾਹਿ ।*
*ਸੁੱਖਾ ਪੀਂਦੇ ਬਾਵਰੇ ਔਤ ਪੋਸਤੀ ਜਾਹਿ ।*
*ਔਤ ਪੋਸਤੀ ਜਾਹਿ ਚਰਸ ਕੇ ਪੀਵਣਹਾਰੇ ।*
*ਖਊਂ ਖਊਂ ਕਰਕੇ ਮਰਤੇ ਮਹਾਂ ਪਾਪੀ ਹਤਿਆਰੇ ।*
*ਕਹਿ ਗਿਰਧਰ ਕਵੀ ਰਾਇ ਇਨ੍ਹਾਂ ਮਹਿ ਏਕ ਨ ਸੁੱਚਾ ।*
*ਪੀਤਾ ਹੈ ਜੋ ਸ਼ਰਾਬ ਗਲੀ ਮਹਿ ਅਹਿਮਕ ਲੁੱਚਾ ।'*

ਤਮਾਕੂ ਨਹੀਂ ਵਰਤਣਾ, ਹਜਾਮਤ ਨਹੀਂ ਕਰਾਉਣੀ, ਕੁੱਠਾ = ਕਲਮਾ ਪੜ੍ਹੇ ਵਾਲਾ ਮਾਸ ਨਹੀਂ ਖਾਣਾ, ਸ਼ਰਾਬ ਨਹੀਂ ਪੀਣੀ, ਹੋਰ ਵੀ ਨਸ਼ੇ ਨਹੀਂ ਵਰਤਣੇ ਤੇ ਹਰਾਮ = ਪਰ-ਇਸਤ੍ਰੀ ਦਾ ਸੰਗ ਵੀ ਨਹੀਂ ਕਰਨਾ, ਕਿਉਂਕਿ :—

੧. *'ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾਲਾਜੀਅਹਿ ॥'*

[ਫੁਨਹੇ ਮਹਲਾ ੫, ਅੰਗ—੧੩੬੨]

੨. *'ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥ ਸਾਧ ਕੀ ਟਹਲ ਸੰਤ ਸੰਗਿ ਹੇਤ ॥'*

[ਗਉੜੀ ਸੁਖਮਨੀ ਮਃ ੫, ਅੰਗ—੨੭੪]

੩. *'ਹੇ ਪਰ ਧਨ ਪਾਹਨ ਤੁੱਲਿ ਤ੍ਰਿਯਾ ਪਰ ਮਾਤ ਹਮਾਰੈ ॥੫੮॥'*

[ਦਸਮ, ਅੰਗ—੮੪੨]

੪. *'ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ ॥*
*ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ ॥*
*ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿੱਤ ਬਢੈਯਹੁ ॥*
*ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ ॥੫੧॥'** [ਦਸਮ, ਅੰਗ—੮੪੨]

---

* ਜੇ ਸਮਾਂ ਹੋਵੇ ਤਾਂ ਉਪਰੋਕਤ ਕੁਰਹਿਤਾਂ ਦਾ ਵਿਸਥਾਰ ਕਰੋ ਜੀ।

ਪ੍ਰਮੇਸ਼ਰ ਦਾ **ਸਖਾ** = ਪਿਆਰਾ ਵੀ ਉਹੀ ਹੈ, ਜੋ ਵਾਹਿਗੁਰੂ ਦੀ ਆਗਿਆ ਵਿਚ ਚੱਲਦਾ ਹੈ। ਯਥਾ :—

੧. *'ਧਨੁ ਧਨੁ ਸਤਿਗੁਰੁ ਮਿਤ੍ਰ ਹਮਾਰਾ,*
*ਜਿਨਿ ਹਰਿ ਨਾਮ ਸਿਉ ਹਮਾਰੀ ਪ੍ਰੀਤਿ ਬਣਾਈ ॥੧੯॥'*

[ਵਡਹੰਸ ਕੀ ਵਾਰ ਮਹਲਾ ੪, ਅੰਗ—੫੯੪]

੨. *'ਗੁਰਮਤਿ ਪੰਚ ਸਖੇ ਗੁਰਭਾਈ ॥'* [ਮਾਰੂ ਮਹਲਾ ੧, ਅੰਗ—੧੦੪੧]

ਜਿਵੇਂ ਅਰਜਨ ਸ੍ਰੀ ਕ੍ਰਿਸ਼ਨ ਜੀ ਦਾ ਸਖਾ (ਪਿਆਰਾ) ਸੀ, ਜਿਵੇਂ ਕਲਗੀਧਰ ਜੀ ਦੇ ਪੰਜ ਪਿਆਰੇ ਸਖੇ ਹਨ।

**ਬੰਧਪੁ** = ਸਬੰਧੀ ਵੀ ਉਹੀ ਹੈ, ਜੋ ਗੁਰੂ ਕੀ ਆਗਿਆ ਵਿਚ ਚਲਦਾ ਹੈ। ਜਿਵੇਂ ਕਲਗੀਧਰ ਜੀ ਦੇ ਭੂਆ ਜੀ ਦੇ ਪੁੱਤਰ ਭਾਈ ਸੰਗੋ ਸ਼ਾਹ ਆਦਿਕ, ਮਾਮਾ ਕ੍ਰਿਪਾਲ ਚੰਦ ਜੀ ਸਬੰਧੀ ਸਨ। **ਭਾਈ** = ਜਿਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਹਾਂਦੇਵ ਭਾਈ ਸਨ। ਇਓਂ ਉਹੀ ਸਬੰਧੀ ਹੈ ਤੇ ਭਾਈ ਹੈ, ਜੋ ਗੁਰਾਂ ਦੇ **ਭਾਣੇ** = ਆਗਿਆ ਵਿਚ ਚੱਲਦਾ ਹੈ।

ਜਿਵੇਂ ਬਾਬਾ ਸ੍ਰੀ ਚੰਦ ਤੇ ਲਖਮੀ ਦਾਸ ਗੁਰੂ ਜੀ ਦੇ ਸਪੁੱਤਰ ਸਨ, ਪਰ ਆਗਿਆ ਨਹੀਂ ਸੀ ਮੰਨੀ। ਜਦ ਮਰੀ ਚੂਹੀ ਸੁੱਟਣ ਅਤੇ ਗੰਦੇ ਪਾਣੀ ਵਿਚੋਂ ਕਟੋਰਾ ਕੱਢਣ ਦੀ ਇਤਿਆਦਿਕ ਪਰਖ ਕੀਤੀ ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਹੀ ਪਰਖ ਵਿਚ ਪੂਰੇ ਉੱਤਰੇ ਸਨ, ਗੁਰਤਾ ਦੇ ਮਾਲਕ ਬਣੇ। ਯਥਾ :—

*'ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ ਮੁਰਟੀਐ ॥'*

[ਰਾਮਕਲੀ ਕੀ ਵਾਰ ਰਾਇ ਬਲਵੰਡਿ....., ਅੰਗ—੯੬੭]

ਪੁੱਤਰਾਂ ਨੇ **ਕਉਲੁ** = ਬਚਨ ਨਹੀਂ ਸੀ ਪਾਲਿਆ, **ਕਰਿ ਪੀਰਹੁ** = ਗੁਰੂ ਬਣਾਉਣੇ ਸਨ, ਪਰ ਆਗਿਆ ਨਾ ਮੰਨਣ ਕਰਕੇ ਗੁਰਾਂ ਨੇ **ਕੰਨ੍** = ਮੋਢਾ ਮੋੜ ਲਿਆ।

ਅਥਵਾ :—ਇਹ ਸੰਸਾਰ ਪ੍ਰਮੇਸ਼ਰ ਦਾ ਪੁੱਤਰ ਹੈ, ਜਿਸ ਸੰਸਾਰ ਪੁੱਤਰ ਨੇ ਨਾਮ ਜਪਣ ਦੇ **ਕਉਲੁ** = ਬਚਨ ਦੀ ਪਾਲਣਾ ਨਹੀਂ ਕੀਤੀ, ਗਰਭ ਵਿਚ ਇਕਰਾਰ ਕੀਤਾ ਸੀ ਕਿ ਨਾਮ ਜਪਾਂਗਾ, ਇਹ **ਕਉਲੁ** = ਇਕਰਾਰ ਕਰਕੇ ਵੀ ਆਗਿਆ ਨਹੀਂ ਮੰਨਦਾ, ਇਸ ਲਈ ਸੰਸਾਰ ਪੁੱਤਰ ਨੂੰ ਪ੍ਰਮੇਸ਼ਰ ਨੇ **ਕਰਿ ਪੀਰਹੁ** = ਜਨਮ-ਮਰਨ ਦੀ ਪੀੜਾ ਕਰ ਦਿੱਤੀ ਹੈ ਅਤੇ ਕੰਨ ਮਰੋੜਦਾ ਹੀ ਰਹਿੰਦਾ ਹੈ।

ਇਸ ਕਰਕੇ, ਹੇ ਭਾਈ ! ਉਹੀ ਪ੍ਰਮੇਸ਼ਰ ਰੂਪ ਗੁਰਾਂ ਦਾ ਸਿੱਖ, ਪਿਆਰਾ, ਸਬੰਧੀ ਤੇ ਭਾਈ ਬਣ ਸਕਦਾ ਹੈ, ਜੋ ਗੁਰੂ ਸਾਹਿਬਾਂ ਦੀ ਆਗਿਆ ਵਿਚ ਚਲਦਾ ਹੈ।

## ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥

ਹੇ ਭਾਈ! ਜਿਹੜਾ ਪੁਰਸ਼ ਆਪਣੇ ਭਾਣੇ ਅੰਦਰ, ਭਾਵ ਮਨਮਤ ਵਿਚ ਤੁਰਦਾ ਹੈ; ਉਹ ਵਾਹਿਗੁਰੂ ਤੋਂ ਵਿੱਛੜ ਕੇ ਜਮਾਂ ਦੀਆਂ ਚੋਟਾਂ ਖਾਂਦਾ ਹੈ।

ਜਿਹੜਾ ਪੁਰਸ਼ ਆਪਣੀ ਖ਼ੁਦਪਸੰਦੀ ਕਰਦਾ ਹੈ, ਮਨਮਤ ਵਿਚ ਚੱਲਦਾ ਹੈ, ਉਲਟਾ ਮਖ਼ੌਲ ਕਰਦਾ ਹੈ ਕਿ ਸਿੱਖੀ ਕਿਤੇ ਕੱਚਾ ਧਾਗਾ ਹੈ! ਜੋ ਏਨੀ ਛੇਤੀ ਟੁੱਟ ਜਾਵੇਗੀ, ਜਾਣ ਬੁੱਝ ਕੇ ਕੁਰਹਿਤਾਂ ਕਰਦਾ ਹੈ, ਉਹ ਗੁਰੂ-ਪ੍ਰਮੇਸ਼ਰ ਤੋਂ ਵਿੱਛੜ ਕੇ ਜੂਨਾਂ ਵਿਚ ਪੈਂਦਾ ਹੈ। ਏਥੇ ਵੀ ਲੋਕਾਂ ਦੀਆਂ ਤਰਕਾਂ ਰੂਪ ਚੋਟਾਂ ਖਾਂਦਾ ਹੈ ਅਤੇ ਅੱਗੇ ਵੀ ਜਮਾਂ ਦੀਆਂ ਚੋਟਾਂ ਖਾਂਦਾ ਹੈ। ਯਥਾ :—

੧. *'ਲੈ ਕੈ ਵਢੀ ਦੇਨਿ ਉਗਾਹੀ ਦੁਰਮਤਿ ਕਾ ਗਲਿ ਫਾਹਾ ਹੇ ॥'*

[ਮਾਰੂ ਮਹਲਾ ੧, ਅੰਗ—੧੦੩੨]

੨. *'ਅਨਿਕ ਪੜਦੇ ਮਹਿ ਕਮਾਵੈ ਵਿਕਾਰ ॥ ਖਿਨ ਮਹਿ ਪ੍ਰਗਟ ਹੋਹਿ ਸੰਸਾਰ ॥'*

[ਗਉੜੀ ਮਹਲਾ ੫, ਅੰਗ—੧੯੪]

੩. *'ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ ॥*
*ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ ॥'*

[ਸੋਰਠਿ ਮਹਲਾ ੫, ਅੰਗ—੬੧੬]

## ਬਿਨੁ ਸਤਿਗੁਰ ਸੁਖੁ ਕਦੇ ਨ ਪਾਵੈ ਭਾਈ ਫਿਰਿ ਫਿਰਿ ਪਛੋਤਾਵੈ ॥੧॥

ਹੇ ਭਾਈ! ਸਤਿਗੁਰਾਂ ਦੇ ਹੁਕਮ ਅਨੁਸਾਰ ਚੱਲੇ ਤੋਂ ਬਿਨਾਂ ਕਦੇ ਭੀ ਕੋਈ ਸੁਖ ਨਹੀਂ ਪਾਂਵਦਾ, ਮਨਮਤ ਅਨੁਸਾਰ ਚੱਲਣ ਕਰਕੇ ਮੁੜ-ਮੁੜ ਕੇ ਪਸ਼ਚਾਤਾਪ ਕਰਦਾ ਹੈ।

ਭਾਵੇਂ ਕਿਤਨੀ ਸ਼ਕਤੀ ਵਾਲਾ ਹੋ ਜਾਵੇ। ਯਥਾ :—

*'ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿ ਖੰਡਣਹ ॥*
*ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ ਨ ਸਿਧ੍ਯਤੇ ॥੨॥'*

[ਮਹਲਾ ੫ ਗਾਥਾ, ਅੰਗ—੧੩੬੦]

ਭਾਵੇਂ ਪ੍ਰਮਾਣੂ ਜਿੰਨਾ ਸੂਖਮ ਹੋ ਕੇ ਅੱਖਾਂ ਦੇ ਖੋਲ੍ਹਣ-ਮੀਟਣ ਜਿੰਨੇ ਸਮੇਂ ਵਿਚ ਅਕਾਸ਼, ਸੱਤੇ ਦੀਪਾਂ ਵਿਚ, **ਸਿ** = ਤਿੰਨਾਂ ਲੋਕਾਂ, ਨੌ ਖੰਡਾਂ ਵਿਚ **ਗਛੇਣ** = ਚੱਕਰ ਲਾ ਆਵੇ, ਏਨੀ ਸ਼ਕਤੀ ਦਾ ਮਾਲਕ ਹੋ ਕੇ ਵੀ **ਸਾਧੂ** = ਸ੍ਰੇਸ਼ਟ ਗੁਰਾਂ ਦੀ ਸ਼ਰਨ ਤੋਂ ਬਿਨਾਂ **ਸਿਧ੍ਯਤੇ** = ਮੁਕਤ ਨਹੀਂ ਹੋ ਸਕਦਾ, ਚੌਰਾਸੀ ਦੇ ਫੇਰਿਆਂ ਵਿਚ ਫਿਰ ਕਰਕੇ ਮੁੜ-ਮੁੜ ਕੇ ਪਸ਼ਚਾਤਾਪ ਕਰਦਾ ਰਹਿੰਦਾ ਹੈ।

**ਹਰਿ ਕੇ ਦਾਸ ਸੁਹੇਲੇ ਭਾਈ ॥**

ਹੇ ਭਾਈ ! ਜੋ ਹਰੀ ਦੇ ਦਾਸ ਹਨ, ਉਹ ਲੋਕ-ਪ੍ਰਲੋਕ ਵਿਚ ਹਰ ਤਰ੍ਹਾਂ ਕਰਕੇ ਸੁਖੀ ਹਨ।

**ਜਨਮ ਜਨਮ ਕੇ ਕਿਲਵਿਖ ਦੁਖ ਕਾਟੇ ਆਪੇ ਮੇਲਿ ਮਿਲਾਈ ॥ਰਹਾਉ॥**

ਉਨ੍ਹਾਂ ਦੇ ਜਨਮ-ਜਨਮਾਂਤਰਾਂ ਦੇ ਚਾਰੇ **ਕਿਲਵਿਖ** = ਬੱਜਰ ਪਾਪ :—

*'ਬ੍ਰਾਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥'*

[ਸਲੋਕ ਮਹਲਾ ੩, ਅੰਗ—੧੪੧੩]

ਅਤੇ ਜਨਮ-ਮਰਨ ਦੇ ਦੁਖ ਕੱਟ ਕੇ ਵਾਹਿਗੁਰੂ ਆਪਣੇ ਮੇਲ ਨਾਲ ਮਿਲਾ ਲੈਂਦਾ ਹੈ। ਯਥਾ :—

੧. *'ਹਰਿ ਕਾ ਸੇਵਕੁ ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ ॥*
*ਜਿਉ ਜਲ ਤਰੰਗ ਉਠਹਿ ਬਹੁ ਭਾਤੀ ਫਿਰਿ ਸਲਲੈ ਸਲਲ ਸਮਾਇਦਾ ॥੮॥'*

[ਮਾਰੂ ਮਹਲਾ ੫, ਅੰਗ—੧੦੭੬]

੨. *'ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ ॥*
*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥੬॥'*

[ਰਾਮਕਲੀ ਕਬੀਰ ਜੀ, ਅੰਗ—੯੬੯]

੩. *'ਜੋ ਜਨੁ ਭਾਉ ਭਗਤਿ ਕਛੁ ਜਾਨੈ ਤਾ ਕਉ ਅਚਰਜੁ ਕਾਹੋ ॥*
*ਜਿਉ ਜਲੁ ਜਲ ਮਹਿ ਪੈਸਿ, ਨ ਨਿਕਸੈ; ਤਿਉ ਢੁਰਿ ਮਿਲਿਓ ਜੁਲਾਹੋ ॥੧॥'*

[ਧਨਾਸਰੀ ਕਬੀਰ ਜੀ, ਅੰਗ—੬੯੨]

੪. *'ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥'*

[ਗਉੜੀ ਸੁਖਮਨੀ ਮਃ ੫, ਅੰਗ—੨੭੮]

੫. *'ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥*
*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥'*

[ਬਿਲਾਵਲੁ ਮਹਲਾ ੫, ਅੰਗ—੮੪੬]

**ਇਹੁ ਕੁਟੰਬੁ ਸਭੁ ਜੀਅ ਕੇ ਬੰਧਨ ਭਾਈ ਭਰਮਿ ਭੁਲਾ ਸੈਂਸਾਰਾ ॥**

ਹੇ ਭਾਈ ! ਇਹ ਸਾਰਾ **ਕੁਟੰਬੁ** = ਪਰਿਵਾਰ ਜੀਅ ਦੇ ਵਾਸਤੇ ਬੰਧਨ ਰੂਪ ਹੈ, ਸਾਰਾ **ਸੈਂਸਾਰਾ** = ਸੰਸਾਰ ਹੀ ਭਰਮ ਕਰਕੇ ਇਸ ਵਿਚ **ਭੁਲਾ** = ਭੁੱਲ ਰਿਹਾ ਹੈ। ਯਥਾ :—

'ਪੁਤ੍ਰ ਕਲਤ੍ਰ ਗਿਰਸਤ ਕਾ ਫਾਸਾ ॥ ਹੋਨੁ ਨ ਪਾਈਐ ਰਾਮ ਕੇ ਦਾਸਾ ॥੧॥'*
[ਗਉੜੀ ਮਹਲਾ ੫, ਅੰਗ—੧੮੦]

**ਬਿਨੁ ਗੁਰ ਬੰਧਨ ਟੂਟਹਿ ਨਾਹੀ ਗੁਰਮੁਖਿ ਮੋਖ ਦੁਆਰਾ ॥**

ਗੁਰਾਂ ਦੀ ਕਿਰਪਾ ਤੋਂ ਬਿਨਾਂ ਕਰਤਾ-ਭੋਗਤਾ, ਹੰਗਤਾ-ਮਮਤਾ, ਜੰਮਣ-ਮਰਨ, ਆਦਿਕ ਬੰਧਨ ਟੁੱਟਦੇ ਨਹੀਂ ਹਨ, ਗੁਰਮੁਖਾਂ ਨੂੰ ਹੀ ਗੁਰਾਂ ਦੁਆਰੇ ਮੋਖ ਦਾ ਦਰਵਾਜ਼ਾ ਗਿਆਨ ਪ੍ਰਾਪਤ ਹੁੰਦਾ ਹੈ। ਗੁਰਾਂ ਦੀ ਕਿਰਪਾ ਤੋਂ ਬਿਨਾਂ ਤਾਂ :—

੧. 'ਛੋਡਿ ਬਹੈ ਤਉ ਛੂਟੈ ਨਾਹੀ ॥ ਜਉ ਸਿੰਚੈ ਤਉ ਭਉ ਮਨ ਮਾਹੀ ॥'
[ਮਾਰੂ ਮਹਲਾ ੫, ਅੰਗ—੧੦੧੯]

੨. 'ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨ ਮੀਤੁ ॥
ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ ॥੯੬॥'
[ਸਲੋਕ ਕਬੀਰ, ਅੰਗ—੧੩੬੯]

**ਕਰਮ ਕਰਹਿ ਗੁਰ ਸਬਦੁ ਨ ਪਛਾਣਹਿ ਮਰਿ ਜਨਮਹਿ ਵਾਰੋ ਵਾਰਾ ॥੨॥**

ਜੋ ਅਨੇਕ ਪ੍ਰਕਾਰ ਦੇ ਸਕਾਮ ਕਰਮ ਕਰਦੇ ਹਨ ਤੇ ਗੁਰ ਉਪਦੇਸ਼ ਨੂੰ ਨਹੀਂ ਪਛਾਣਦੇ, ਅਥਵਾ :—ਗੁਰਾਂ ਦੇ **ਸਬਦੁ** = ਹੁਕਮ ਨੂੰ ਨਹੀਂ ਪਛਾਣਦੇ, ਉਹ ਮੁੜ-ਮੁੜ ਕੇ ਮਰਦੇ-ਜੰਮਦੇ ਹਨ ॥੨॥

**ਹਉ ਮੇਰਾ ਜਗੁ ਪਲਚਿ ਰਹਿਆ ਭਾਈ ਕੋਇ ਨ ਕਿਸਹੀ ਕੇਰਾ ॥**

ਹੇ ਭਾਈ! ਸਾਰਾ ਸੰਸਾਰ **ਹਉ** = ਸਰੀਰ ਦੀ ਹੰਗਤਾ ਤੇ **ਮੇਰਾ** = ਪਦਾਰਥਾਂ ਦੀ ਮਮਤਾ ਵਿਚ **ਪਲਚਿ** = ਫਸ ਰਿਹਾ ਹੈ; ਪਰ ਅੰਤ ਨੂੰ ਕੋਈ ਵੀ ਕਿਸੇ ਦਾ ਸਾਥੀ ਨਹੀਂ ਹੈ। ਜਥਾ :—

੧. 'ਕਾਮਣਿ ਲੋੜੈ ਸੁਇਨਾ ਰੁਪਾ ਮਿਤ੍ਰ ਲੁੜੇਨਿ ਸੁ ਖਾਧਾਤਾ ॥
ਨਾਨਕ ਪਾਪ ਕਰੇ ਤਿਨ ਕਾਰਣਿ ਜਾਸੀ ਜਮਪੁਰਿ ਬਾਧਾਤਾ ॥੪॥'
[ਗਉੜੀ ਚੇਤੀ ਮਹਲਾ ੧, ਅੰਗ—੧੫੫]

੨. 'ਇਹ ਜਗਿ ਮੀਤੁ ਨ ਦੇਖਿਓ ਕੋਈ ॥
ਸਗਲ ਜਗਤੁ ਅਪਨੈ ਸੁਖ ਲਾਗਿਓ ਦੁਖ ਮੈ ਸੰਗਿ ਨ ਹੋਈ ॥੧॥ਰਹਾਉ॥

---

* ਜੇ ਸਮਾਂ ਹੋਵੇ ਤਾਂ ਇਥੇ ਮੋਹ 'ਚ ਫਸੇ ਬੁੱਢੇ ਦੀ ਸਾਖੀ ਲਾਉ ਜੀ! ਜੋ ਇਸ ਪੋਥੀ ਦੇ ੨੯੬ ਪੰਨੇ 'ਤੇ ਹੈ।

*ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ ॥*
*ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥੧॥'*
[ਸੋਰਠਿ ਮਹਲਾ ੯, ਅੰਗ—੬੩੩]

## ਗੁਰਮੁਖਿ ਮਹਲੁ ਪਾਇਨਿ ਗੁਣ ਗਾਵਨਿ ਨਿਜ ਘਰਿ ਹੋਇ ਬਸੇਰਾ ॥

ਜੋ ਗੁਰਮੁਖ ਜਨ **ਮਹਲੁ** = ਸਤਸੰਗ ਨੂੰ ਪਾ ਕੇ ਹਰੀ ਦੇ ਗੁਣ ਗਾਂਵਦੇ ਹਨ, ਉਨ੍ਹਾਂ ਦਾ ਸਰੂਪ ਰੂਪ, ਵਾ :—ਸਚਖੰਡ ਰੂਪ, ਵਾ :—ਤੁਰੀਆ ਪਦ ਰੂਪ **ਨਿਜ** = ਆਪਣੇ ਘਰ ਵਿਚ ਵਾਸਾ ਹੁੰਦਾ ਹੈ।

## ਐਥੈ ਬੂਝੈ ਸੁ ਆਪੁ ਪਛਾਣੈ ਹਰਿ ਪ੍ਰਭੁ ਹੈ ਤਿਸੁ ਕੇਰਾ ॥੩॥

ਜੋ ਪੁਰਸ਼ ਇਥੇ ਸਤਿਸੰਗਤ ਵਿਚ ਗੁਰਾਂ ਤੋਂ ਉਪਦੇਸ਼ ਪੁੱਛਦਾ ਹੈ, ਉਹ ਆਪਣੇ ਵਾਸਤਵ ਸਰੂਪ ਨੂੰ ਪਛਾਣ ਲੈਂਦਾ ਹੈ, ਤੇ ਫਿਰ ਹਰੀ ਪ੍ਰਭੂ **ਤਿਸੁ ਕੇਰਾ** = ਉਸਦਾ ਹੀ ਬਣ ਜਾਂਦਾ ਹੈ।*

## ਸਤਿਗੁਰੁ ਸਦਾ ਦਇਆਲੁ ਹੈ ਭਾਈ ਵਿਣੁ ਭਾਗਾ ਕਿਆ ਪਾਈਐ ॥

ਹੇ ਭਾਈ ! ਸਤਿਗੁਰੂ ਸਾਹਿਬ ਤਾਂ ਹਮੇਸ਼ਾ ਹੀ ਦਿਆਲੂ ਹਨ, ਪਰ ਬਿਨਾਂ ਸ੍ਰੇਸ਼ਟ ਭਾਗਾਂ ਤੋਂ ਕੋਈ ਕਿਵੇਂ ਪ੍ਰਾਪਤ ਕਰ ਸਕਦਾ ਹੈ, ਭਾਵ ਨਹੀਂ ਕਰ ਸਕਦਾ।

## ਏਕ ਨਦਰਿ ਕਰਿ ਵੇਖੈ ਸਭ ਊਪਰਿ ਜੇਹਾ ਭਾਉ ਤੇਹਾ ਫਲੁ ਪਾਈਐ ॥

ਗੁਰੂ ਜੀ ਤਾਂ ਸਾਰਿਆਂ ਨੂੰ ਇਕੋ ਜਿਹੀ ਦ੍ਰਿਸ਼ਟੀ ਨਾਲ ਵੇਖਦੇ ਹਨ, ਪਰ ਇਹ ਜੀਵ ਜੈਸੀ ਸ਼ਰਧਾ ਤੇ ਪ੍ਰੇਮ ਕਰਦੇ ਹਨ, ਤੈਸਾ ਫਲ ਪਾਉਂਦੇ ਹਨ।

### ਸਾਖੀ : ਚੋਰ ਦੀ

ਜਦੋਂ ਕਲਗੀਧਰ ਜੀ ਗੁਰੂ ਕੇ ਲਾਹੌਰ ਵਿਚ ਸਾਡੀ ਮਾਤਾ ਅਜੀਤ ਕੌਰ ਨੂੰ ਵਿਆਹੁਣ ਗਏ, ਉਥੇ ਸੰਗਤ ਦਾ ਬੜਾ ਭਾਰੀ ਇਕੱਠ ਹੋਇਆ ਤਾਂ ਇਕ ਚੋਰ ਨੇ ਅਰਦਾਸ ਕੀਤੀ, "ਹੇ ਗੁਰੂ ਜੀ ! ਮੈਂ ਤਿੰਨ ਚੋਰੀਆਂ ਕਰਨੀਆਂ ਹਨ, ਕਿਰਪਾ ਕਰਕੇ ਮੇਰੀ ਕਾਮਨਾ ਪੂਰੀ ਕਰੋ।" ਜਦੋਂ ਇਸਨੇ ਤਿੰਨ ਚੋਰੀਆਂ ਕੀਤੀਆਂ, ਕਿਸੇ ਨੂੰ ਵੀ ਪਤਾ ਨਾ ਲੱਗਾ, ਫਿਰ ਲਾਲਚ ਨੇ ਚੌਥੀ ਵਾਰ ਹੋਰ ਚੋਰੀ ਕਰ ਲਈ।

---

* ਜੇ ਸਮਾਂ ਹੋਵੇ ਤਾਂ ਇਥੇ ਭਾਈ ਜੋਗਾ ਸਿੰਘ ਦੀ ਸਾਖੀ ਲਾਉ ਜੀ।

ਸਿੱਖਾਂ ਨੇ ਬੇਨਤੀ ਕੀਤੀ, "ਜੀ! ਮੇਲੇ ਵਿਚ ਚੋਰ ਬਹੁਤ ਹਨ, ਬੜੀਆਂ ਚੋਰੀਆਂ ਹੋ ਰਹੀਆਂ ਹੋ ਰਹੀਆਂ ਹਨ।" ਤਾਂ ਗੁਰੂ ਸਾਹਿਬਾਂ ਨੇ ਕਿਹਾ, "ਭਾਈ! ਚੋਰ ਤਾਂ ਇਕੋ ਹੀ ਹੈ, ਉਸਨੇ ਲਾਲ ਪੱਗ ਬੰਨ੍ਹੀ ਹੋਈ ਹੈ, ਤੇੜ ਕੰਨੀ ਵਾਲੀ ਧੋਤੀ ਬੰਨ੍ਹੀ ਹੈ, ਹੱਥ ਵਿਚ ਮਾਲਾ ਫੜ੍ਹੀ ਹੋਈ ਹੈ, ਫਲਾਣੀ ਥਾਂ 'ਤੇ ਹੈ, ਜਾਓ! ਜਾ ਕੇ ਉਸਨੂੰ ਸਾਡੇ ਕੋਲ ਲੈ ਆਓ।" ਜਦੋਂ ਲਿਆਂਦਾ ਤਾਂ ਤਲਾਸ਼ੀ ਲੈਣ ਤੋਂ ਸਾਰੇ ਪੈਸੇ ਨਿਕਲ ਆਏ। ਗੁਰੂ ਜੀ ਨੇ ਕਿਹਾ, "ਤੈਨੂੰ ਤਿੰਨ ਚੋਰੀਆਂ ਕਰਨ 'ਤੇ ਵੀ ਸੰਤੋਖ ਨਹੀਂ ਆਇਆ! ਚੌਥੀ ਚੋਰੀ ਕਿਉਂ ਕੀਤੀ?" ਇਉਂ ਤਾੜ ਕੇ ਕੈਦ ਕਰ ਲਿਆ, ਉਸਦੇ ਮੁਆਫ਼ੀ ਮੰਗਣ 'ਤੇ ਫਿਰ ਸ੍ਰੀ ਅਨੰਦਪੁਰ ਸਾਹਿਬ ਤੋਂ ਬਾਹਰ ਕੱਢ ਦਿੱਤਾ ਸੀ।

ਇਉਂ ਜੈਸੀ ਕਿਸੇ ਦੀ ਸ਼ਰਧਾ ਹੈ, ਤੈਸਾ ਫਲ ਪਾਉਂਦਾ ਹੈ। ਜਿੰਨ੍ਹਾਂ ਦੀ ਸ੍ਰੇਸ਼ਟ ਸ਼ਰਧਾ ਹੈ, ਉਹ ਚੰਗੇ ਫਲ ਪਾਉਂਦੇ ਹਨ।

ਪ੍ਰਸ਼ਨ :—ਹਿਰਦੇ ਅੰਦਰ ਨਾਮ ਕਿਵੇਂ ਵੱਸਦਾ ਹੈ ਜੀ? ਉੱਤਰ :—

**ਨਾਨਕ ਨਾਮੁ ਵਸੈ ਮਨ ਅੰਤਰਿ ਵਿਚਹੁ ਆਪੁ ਗਵਾਈਐ ॥੪॥੬॥**

ਗੁਰੂ ਜੀ ਕਥਨ ਕਰਦੇ ਹਨ, ਹਿਰਦੇ ਅੰਦਰ ਨਾਮ ਤਾਂ ਵੱਸਦਾ ਹੈ, ਜੇਕਰ ਹਿਰਦੇ ਵਿਚੋਂ ਆਪਾ ਭਾ = ਹੰਕਾਰ ਗੁਆ ਦੇਈਏ। ਯਥਾ :—

*'ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥'*

[ਆਸਾ ਦੀ ਵਾਰ, ਸਲੋਕੁ ਮਹਲਾ ੨, ਅੰਗ—੪੭੪]

ਜਿੰਨਾਂ ਚਿਰ ਹਿਰਦੇ ਅੰਦਰ ਹੰਕਾਰ ਹੈ, ਓਨਾਂ ਚਿਰ ਨਾਮ ਦਾ ਨਿਵਾਸ ਨਹੀਂ ਹੁੰਦਾ, ਕਿਉਂਕਿ :—

*'ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥*
*ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ ॥੧॥.....*
*ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ ॥*
*ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ ॥੨॥'*

[ਵਡਹੰਸੁ ਮਹਲਾ ੩, ਅੰਗ—੫੬੦]

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹ॥

## ੬.

### ਸੋਰਠਿ ਮਹਲਾ ੩ ॥ [ਅੰਗ—੬੦੩]

**ਬਿਨੁ ਸਤਿਗੁਰ ਸੇਵੇ ਬਹੁਤਾ ਦੁਖੁ ਲਾਗਾ ਜੁਗ ਚਾਰੇ ਭਰਮਾਈ ॥**

ਸਤਿਗੁਰੂ ਜੀ ਦੀ ਸੇਵਾ-ਭਗਤੀ ਤੋਂ ਬਿਨਾਂ ਬਹੁਤ ਸਾਰਾ ਦੁਖ ਲੱਗਦਾ ਹੈ ਅਤੇ ਚਾਰੇ ਜੁਗ ਜੂਨੀਆਂ ਵਿਚ ਭਰਮਦਾ (ਫਿਰਦਾ) ਰਹਿੰਦਾ ਹੈ। ਵਾ :—ਜੋ ਚਾਰੇ ਜੁਗਾਂ ਵਾਲਾ ਸੰਸਾਰ ਹੈ, ਉਸ ਵਿਚ ਭਰਮਾਇਆ ਜਾਂਦਾ ਹੈ। ਯਥਾ :—

*'ਭੈਰਉ ਭੂਤ ਸੀਤਲਾ ਧਾਵੈ ॥'* [ਗੋਂਡ ਨਾਮਦੇਵ ਜੀ, ਅੰਗ—੮੭੪]

**ਭੈਰਉ** :—ਅਕਾਲ ਪੁਰਖ ਵਾਹਿਗੁਰੂ ਦੀ ਭਗਤੀ ਛੱਡ ਕੇ ਜਿਹੜੇ ਲੋਕ ਭੈਰਉਂ ਦੀ ਉਪਾਸ਼ਨਾ ਕਰਦੇ ਹਨ, ਉਨ੍ਹਾਂ ਨੇ ਜੇਕਰ ਭੈਰਉਂ ਨੂੰ ਪੂਰਾ ਪ੍ਰਸੰਨ ਕਰ ਲਿਆ ਤਾਂ ਭੈਰਉਂ ਵਰਗਾ ਕਾਲਾ ਜਿਹਾ ਸਰੂਪ ਪ੍ਰਾਪਤ ਹੋ ਜਾਵੇਗਾ ਅਤੇ ਚੜ੍ਹਨ ਵਾਸਤੇ ਕੁੱਤੇ ਦੀ ਅਸਵਾਰੀ ਮਿਲ ਜਾਵੇਗੀ। ਜੇ ਭੈਰਉਂ ਨੂੰ ਪੂਰਾ ਪ੍ਰਸੰਨ ਨਾ ਕਰ ਸਕੇ, ਫਿਰ ਉਸਦੀ ਅਵਸਾਰੀ ਕੁੱਤਾ ਤਾਂ ਜ਼ਰੂਰ ਹੀ ਬਣਨਾ ਪਵੇਗਾ। ਕਿਉਂਕਿ ਜਿਸਦੀ ਉਪਾਸ਼ਨਾ ਕਰੀਏ ਜੇ ਪੂਰਨ ਹੋ ਜਾਵੇ ਤਾਂ ਉਹੋ ਜਿਹਾ ਰੂਪ ਮਿਲ ਜਾਂਦਾ ਹੈ, ਪਰ ਜੇ ਅਧੂਰੀ ਰਹਿ ਜਾਵੇ ਤਾਂ ਉਸਦੀ ਅਸਵਾਰੀ ਬਨਣਾ ਪੈਂਦਾ ਹੈ।

**ਭੂਤ** :—ਜਿਹੜੇ ਭੂਤਾਂ ਦੀ ਉਪਾਸ਼ਨਾ ਕਰਦੇ ਹਨ, ਜੇ ਭੂਤਾਂ ਨੂੰ ਪੂਰਾ ਪ੍ਰਸੰਨ ਕਰ ਲੈਣਗੇ ਤਾਂ ਭੂਤ ਬਣ ਕੇ 'ਵਾ ਵਰੋਲਿਆਂ' ਉੱਪਰ ਅਸਵਾਰ ਹੋਣਗੇ। ਪਰ ਜੇ ਭੂਤਾਂ ਨੂੰ ਪੂਰਾ ਪ੍ਰਸੰਨ ਨਾ ਕਰ ਸਕੇ, ਫਿਰ 'ਵਾ ਵਰੋਲੇ' ਤਾਂ ਜ਼ਰੂਰ ਹੀ ਬਣਨਾ ਪਵੇਗਾ, ਕਿਉਂਕਿ ਭੂਤ ਦੀ ਅਸਵਾਰੀ 'ਵਾ ਵਰੋਲਾ' ਮੰਨਿਆ ਹੈ।

ਜਿਹੜੇ ਲੋਕ ਕਰਤਾਰਪੁਰ ਆਦਿਕ ਥਾਵਾਂ 'ਤੇ ਜਾ ਕੇ ਖੇਡਦੇ ਹਨ, ਭਾਵ ਮੰਨਤਾ ਕਰਦੇ ਹਨ, ਉਨ੍ਹਾਂ ਨੂੰ ਭੂਤ ਜਾਂ ਭੂਤਾਂ ਦੀ ਅਸਵਾਰੀ ਬਨਣਾ ਪਵੇਗਾ।

ਵਡਭਾਗ ਸਿੰਘ ਧੀਰਮੱਲ ਦੀ ਬੰਸ ਵਿਚੋਂ ਹੋਇਆ ਹੈ, ਜਿਸ ਧੀਰਮੱਲ ਨੇ ਛੇਵੇਂ ਪਾਤਸ਼ਾਹ ਦੇ ਹੁੰਦਿਆਂ ਕੀਰਤਪੁਰ ਸਾਹਿਬ ਜਾ ਕੇ ਗੁਰੂ ਬਣਨ ਵਾਸਤੇ ਯਤਨ ਕੀਤਾ ਤੇ ਗੱਦੀ ਲਾ ਕੇ ਬੈਠ ਗਿਆ, ਸਿਰ ਉੱਪਰ ਚੌਰ ਕਰਵਾਉਣਾ ਸ਼ੁਰੂ ਕਰ ਦਿੱਤਾ।* ਤਾਂ ਛੇਵੇਂ ਪਾਤਸ਼ਾਹ ਜੀ ਨੇ ਧੱਕੇ ਮਰਵਾ ਕੇ ਕੀਰਤਪੁਰ ਸਾਹਿਬ ਤੋਂ ਬਾਹਰ ਕਢਵਾਇਆ ਸੀ। ਬਾਬੇ ਬਕਾਲੇ ਸਾਹਿਬ ਵਿਚ ਧੀਰਮੱਲ ਨੇ ਨੌਵੇਂ ਸਤਿਗੁਰਾਂ ਉੱਪਰ ਗੋਲੀ ਚਲਵਾਈ ਸੀ। ਧੀਰਮੱਲੀਏ ਗੁਰੂ ਘਰ ਵੱਲੋਂ ਖਾਰਜ ਕੀਤੇ ਹੋਏ ਹਨ। ਇਸੇ ਧੀਰਮੱਲ ਦੀ ਬੰਸ ਵਿਚੋਂ

---

* ਜਦ ਸਤਿਗੁਰੂ ਜੀ ਕੁਝ ਸਮਾਂ ਇਕਾਂਤ ਵਿਚ ਰਹੇ ਸਨ।

ਵਡਭਾਗ ਸਿੰਘ ਹੈ। ਜਿਹੜਾ ਕਰਤਾਰਪੁਰ ਸਾਹਿਬ ਗੁਰਦੁਆਰਾ ਥੰਮ੍ ਸਾਹਿਬ ਦੀ ਚੜ੍ਹਤ ਨਾਲ ਗੁਜਾਰਾ ਕਰਦਾ ਹੁੰਦਾ ਸੀ। ਜਦੋਂ ਜਲੰਧਰ ਦੇ ਸੂਬੇ ਨੇ ਗੁਰਦੁਆਰਾ ਥੰਮ੍ ਸਾਹਿਬ ਨੂੰ ਸਾੜਿਆ ਸੀ, ਨਾ ਤਾਂ ਇਸਨੇ ਆਪ ਮੁਕਾਬਲਾ ਕੀਤਾ ਅਤੇ ਨਾ ਹੀ ਜੰਗਲਾਂ ਵਿਚ ਰਹਿੰਦੇ ਸਿੰਘਾਂ ਨੂੰ ਖ਼ਬਰ ਦਿੱਤੀ, ਸਗੋਂ ਭੱਜ ਕੇ ਪਹਾੜਾਂ ਵਿਚ ਜਾ ਲੁਕਿਆ ਸੀ।

ਸੋ, ਇਸਦੀ ਬਿਲਕੁਲ ਮੰਨਤਾ ਨਹੀਂ ਕਰਨੀ। ਵਡਭਾਗ ਸਿੰਘ ਦੇ ਚੇਲਿਆਂ ਨੇ ਬਹੁਤ ਸਾਰੇ ਪਿੰਡਾਂ ਵਿਚ ਬਰਾਂਚਾਂ ਖੋਲ੍ਹੀਆਂ ਹੋਈਆਂ ਹਨ, ਉਨ੍ਹਾਂ ਤੋਂ ਅਤੇ ਹੋਰ ਭੂਤਾਂ-ਪ੍ਰੇਤਾਂ ਦੀ ਮੰਨਤਾ ਕਰਾਉਣ ਵਾਲਿਆਂ ਤੋਂ ਬਚ ਕੇ ਰਹਿਣਾ ਚਾਹੀਦਾ ਹੈ।

**ਸੀਤਲਾ** :—ਮਾਤਾ ਰਾਣੀ ਨੂੰ ਕਹਿੰਦੇ ਹਨ। ਜਿਹੜੇ ਮਾਤਾ ਰਾਣੀ ਦੀ ਮੰਨਤਾ ਕਰਦੇ ਹਨ, ਜੇ ਤਾਂ ਮਾਤਾ ਰਾਣੀ ਦੀ ਮੰਨਤਾ ਕਰਕੇ ਉਸਨੂੰ ਪੂਰੀ ਪ੍ਰਸੰਨ ਕਰ ਲਿਆ ਤਾਂ ਮਨੁੱਖ ਤੋਂ ਇਸਤ੍ਰੀ ਬਣ ਕੇ ਗਧੇ ਉੱਪਰ ਚੜ੍ਹਨਾ ਪਵੇਗਾ। ਜੇ ਪੂਰੀ ਪ੍ਰਸੰਨ ਨਾ ਕਰ ਸਕੇ ਤਾਂ ਫਿਰ ਗਧੇ ਦੀ ਜੂਨ ਵਿਚ ਪੈਣਾ ਪਵੇਗਾ, ਕਿਉਂਕਿ ਮਾਤਾ ਰਾਣੀ ਦੀ ਅਸਵਾਰੀ ਗਧਾ ਮੰਨਿਆ ਹੈ। ਇਸ ਲਈ ਗੁਰਸਿੱਖਾਂ ਨੇ ਮਾਤਾ ਰਾਣੀ ਦੀ ਪੂਜਾ ਵੀ ਨਹੀਂ ਕਰਨੀ।

**ਸ਼ਿਵਜੀ** :—ਕਈ ਕਹਿੰਦੇ ਹਨ, "ਜੀ! ਅਸੀਂ ਨਾ ਭੈਰਉਂ ਨੂੰ ਮੰਨਦੇ ਹਾਂ, ਨਾ ਭੂਤਾਂ ਨੂੰ ਅਤੇ ਨਾ ਹੀ ਮਾਤਾ ਰਾਣੀ ਨੂੰ, ਅਸੀਂ ਤਾਂ ਸ਼ਿਵਜੀ ਦੀ ਭਗਤੀ ਕਰਦੇ ਹਾਂ, ਕਿਉਂਕਿ ਭੋਲੇਨਾਥ ਜੀ ਛੇਤੀ ਹੀ ਮਾਲੋ-ਮਾਲ ਕਰ ਦਿੰਦੇ ਹਨ।" ਇਸ ਬਾਬਤ ਹਜ਼ੂਰ ਇਸ ਤਰ੍ਹਾਂ ਫ਼ੁਰਮਾਉਂਦੇ ਹਨ :—

*'ਸੰਪੈ ਕਉ ਈਸਰੁ ਧਿਆਈਐ ॥ ਸੰਪੈ ਪੁਰਬਿ ਲਿਖੇ ਕੀ ਪਾਈਐ ॥'*

[ਰਾਮਕਲੀ ਮਹਲਾ ੧ ਦਖਣੀ ਓਅੰਕਾਰੁ, ਅੰਗ—੯੩੭]

ਉਨ੍ਹਾਂ ਨੂੰ ਇਸਤ੍ਰੀ, ਪੁਰਸ਼ ਅਤੇ ਪੁੱਤਰ ਦੀ ਸਾਖੀ ਵਿਚਾਰ ਲੈਣੀ ਚਾਹੀਦੀ ਹੈ, ਜਿਨ੍ਹਾਂ ਨੇ ਸ਼ਿਵਜੀ ਦੀ ਭਗਤੀ ਕੀਤੀ ਪਰ ਪਹਿਲਾਂ ਵਰਗੇ ਗ਼ਰੀਬ ਹੀ ਰਹੇ ਸਨ।

ਸੋ, ਜਿਹੜੇ ਸ਼ਿਵਜੀ ਦੀ ਭਗਤੀ ਕਰਦੇ ਹਨ, ਜੇ ਤਾਂ ਪੂਰਾ ਪ੍ਰਸੰਨ ਕਰ ਲਿਆ ਤਾਂ ਸ਼ਿਵਜੀ ਵਰਗਾ ਭਿਆਨਕ ਰੂਪ ਪ੍ਰਾਪਤ ਹੋ ਜਾਵੇਗਾ। ਗਲ ਵਿਚ ਸੱਪ ਦਾ ਹਾਰ, ਮੁਰਦਿਆਂ ਦੇ ਸਿਰਾਂ ਦੀ ਮਾਲਾ, ਹੱਥ ਵਿਚ ਡੌਰੂ, ਸਰੀਰ ਉੱਪਰ ਸਵਾਹ ਮਲੀ ਹੋਵੇਗੀ, ਕੰਠ ਵਿਚ ਜ਼ਹਿਰ ਅਤੇ ਰਹਿਣਾ ਸਿਵਿਆਂ ਵਿਚ ਪਵੇਗਾ, ਚੜ੍ਹਨ ਵਾਸਤੇ ਬਲਦ ਮਿਲੇਗਾ। ਪਰ ਜੇ ਸ਼ਿਵਜੀ ਨੂੰ ਪੂਰਾ ਪ੍ਰਸੰਨ ਨਾ ਕਰ ਸਕੇ ਤਾਂ ਉਸਦੀ ਅਸਵਾਰੀ ਬਲਦ ਤਾਂ ਜ਼ਰੂਰ ਹੀ ਬਣਨਾ ਪਵੇਗਾ। ਯਥਾ :—

*'ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥ ਬਰਦ ਚਢੇ ਡਉਰੂ ਢਮਕਾਵੈ ॥੨॥'*

[ਗੋਂਡ ਨਾਮਦੇਵ ਜੀ, ਅੰਗ—੮੭੪]

**ਦੇਵੀ :**—ਕਈ ਕਹਿੰਦੇ ਹਨ, "ਜੀ! ਅਸੀਂ ਕਿਹੜਾ ਸ਼ਿਵਜੀ ਦੀ ਪੂਜਾ ਕਰਦੇ ਹਾਂ, ਜੋ ਸਾਨੂੰ ਐਸਾ ਭਿਆਨਕ ਰੂਪ ਮਿਲੇਗਾ। ਅਸੀਂ ਤਾਂ ਦੇਵੀ ਦੀ ਭਗਤੀ ਕਰਦੇ ਹਾਂ।" ਤਾਂ ਹਜ਼ੂਰ ਇਉਂ ਫ਼ੁਰਮਾਉਂਦੇ ਹਨ :—

*'ਮਹਾ ਮਾਈ ਕੀ ਪੂਜਾ ਕਰੈ॥ ਨਰ ਸੈ ਨਾਰਿ ਹੋਇ ਅਉਤਰੈ॥੩॥'*

[ਗੌਂਡ ਨਾਮਦੇਵ ਜੀ, ਅੰਗ—੮੭੪]

ਜੇਕਰ ਦੇਵੀ ਨੂੰ ਪੂਰੀ ਤਰ੍ਹਾਂ ਪ੍ਰਸੰਨ ਕਰ ਲਿਆ ਤਾਂ ਮਨੁੱਖ ਤੋਂ ਇਸਤ੍ਰੀ ਦਾ ਜਾਮਾ ਮਿਲੇਗਾ, ਜੋ ਬਹੁਤ ਅਪਵਿੱਤਰ ਮੰਨਿਆ ਹੈ। ਜੇ ਪੂਰੀ ਪ੍ਰਸੰਨ ਨਾ ਕਰ ਸਕੇ ਤਾਂ ਉਸਦੀ ਅਸਵਾਰੀ ਜੋ ਸ਼ੇਰ ਤਾਮਸੀ ਜੂਨ ਮੰਨੀ ਹੈ, ਬਣਨਾ ਪਵੇਗਾ।

## ਸਾਖੀ : ਹਮਰਾ ਠਾਕੁਰੁ ਸਭ ਤੇ ਊਚਾ

ਕਈ ਬਿਨਾਂ ਵਿਚਾਰ ਤੋਂ ਹੀ ਕਹਿ ਦਿੰਦੇ ਹਨ ਕਿ ਦਸਵੇਂ ਪਾਤਸ਼ਾਹ ਜੀ ਨੇ ਵੀ ਦੇਵੀ ਦੀ ਅਰਾਧਨਾ ਕੀਤੀ ਸੀ। ਸਾਧਸੰਗਤ ਜੀ! ਸਿੱਖ ਇਤਿਹਾਸ ਨੂੰ ਅਨਮੱਤੀ ਲਿਖਾਰੀਆਂ ਨੇ ਵਿਗਾੜਿਆ ਹੋਇਆ ਹੈ। ਸਿੰਘ ਤਾਂ ਘੋੜਿਆਂ ਦੀਆਂ ਕਾਠੀਆਂ ਉੱਪਰ ਜੰਗਲਾਂ ਵਿਚ ਰਹਿੰਦੇ ਹੁੰਦੇ ਸਨ, ਉਹਨਾਂ ਨੂੰ ਇਤਿਹਾਸ ਲਿਖਣ ਦਾ ਮੌਕਾ ਨਹੀਂ ਸੀ ਮਿਲਦਾ, ਮੁਸਲਮਾਨ ਅਤੇ ਬ੍ਰਾਹਮਣ ਲੇਖਕ ਆਪਣੀ ਮਰਜ਼ੀ ਅਨੁਸਾਰ ਤੋੜ-ਮਰੋੜ ਕੇ ਲਿਖਦੇ ਰਹਿੰਦੇ ਸਨ। ਇਨ੍ਹਾਂ ਨੇ ਕਿਤੇ ਤਾਂ ਲਿਖ ਦਿੱਤਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਰਿਆਦਾ ਨੂੰ ਕਾਇਮ ਰੱਖਣ ਵਾਸਤੇ ਜੰਞੂ ਪਾ ਲਿਆ ਸੀ ਅਤੇ ਕਿਤੇ ਲਿਖ ਦਿੱਤਾ ਕਿ ਪਿਤਾ ਬਾਬਾ ਕਾਲੂ ਜੀ ਨਮਿੱਤ ਸ਼ਰਾਧ ਕੀਤਾ ਸੀ। ਕਿਤੇ ਦੂਜੇ ਪਾਸੇ ਪਾਤਸ਼ਾਹ ਜੀ ਦੇ ਲੰਗਰ ਵਿਚ ਮਾਸ ਰਿੱਝਣਾ, ਕਿਤੇ ਸੁੱਖਾ ਪੀਣਾ ਤੇ ਕਿਤੇ ਅਫ਼ੀਮ ਖਾਣੀ ਆਦਿ; ਕਿਤੇ ਸਾਹਿਬਜ਼ਾਦਾ ਜੁਝਾਰ ਸਿੰਘ ਨੇ ਜੰਗ ਵਿਚੋਂ ਵਾਪਸ ਆ ਕੇ ਪਾਣੀ ਮੰਗਣਾ; ਕਿਤੇ ਮਾਤਾ ਗੁਜਰੀ ਜੀ ਨੇ ਬੁਰਜ ਦੀ ਕੰਧ ਨਾਲ ਟੱਕਰ ਮਾਰ ਕੇ ਸਚਖੰਡ ਜਾਣਾ; ਕਿਤੇ ਪੰਜਾਂ ਪਿਆਰਿਆਂ ਦੇ ਸੀਸ ਉਤਾਰਨ ਦੀ ਬਜਾਇ ਬੱਕਰਿਆਂ ਦੇ ਸੀਸ ਵੱਢਣੇ; ਕਿਤੇ ਸੀਤਲਾ ਦਾ ਅਤੇ ਕਿਤੇ ਦੁਰਗਾ ਦਾ ਪੂਜਣਾ ਆਦਿਕ ਬਹੁਤ ਗ਼ਲਤੀਆਂ ਸਿੱਖ ਇਤਿਹਾਸ ਵਿਚ ਅਨਮੱਤੀ ਲਿਖਾਰੀਆਂ ਨੇ ਪਾਈਆਂ ਹਨ।

ਗੁਰਬਾਣੀ ਕਸਵੱਟੀ ਹੈ। ਭਾਵੇਂ ਪੁਰਾਤਨ ਇਤਿਹਾਸ ਹੈ ਅਤੇ ਭਾਵੇਂ ਨਵੀਨ ਇਤਿਹਾਸ, ਉਸਨੂੰ ਹੀ ਸਹੀ ਸਮਝਣਾ ਹੈ, ਜੋ ਇਤਿਹਾਸ ਗੁਰਬਾਣੀ ਅਨੁਸਾਰ ਹੈ ਪਰ ਜੋ ਇਤਿਹਾਸ ਗੁਰਬਾਣੀ ਅਨੁਸਾਰ ਨਹੀਂ, ਉਹ ਬਿਲਕੁਲ ਗ਼ਲਤ ਹੈ, ਸਹੀ ਨਹੀਂ ਮੰਨਿਆ ਜਾ ਸਕਦਾ।

ਪੀਪਾ ਭਗਤ ਜੀ ਰਾਜ ਛੱਡ ਕੇ ਦੇਵੀ ਦੀ ਭਗਤੀ ਕਰਨ ਲੱਗ ਪਏ। ਇਕ ਦਿਨ

ਦੇਵੀ ਪ੍ਰਗਟ ਹੋ ਕੇ ਪੀਪਾ ਜੀ ਨੂੰ ਕਹਿਣ ਲੱਗੀ, "ਭਗਤਾ! ਵਰ ਮੰਗ, ਮੈਂ ਤੇਰੇ ਉੱਪਰ ਬਹੁਤ ਪ੍ਰਸੰਨ ਹਾਂ।" ਪੀਪਾ ਜੀ ਨੇ ਮੁਕਤੀ ਮੰਗੀ ਤਾਂ ਦੇਵੀ ਨੇ ਕਿਹਾ, "ਮੈਂ ਮੁਕਤੀ ਨਹੀਂ ਦੇ ਸਕਦੀ, ਹੋਰ ਜੋ ਇੱਛਾ ਹੈ ਮੰਗ ਲੈ।" ਤਾਂ ਪੀਪਾ ਜੀ ਨੇ ਕਿਹਾ :—

*'ਤੂ ਕਹੀਅਤ ਹੀ ਆਦਿ ਭਵਾਨੀ ॥ ਮੁਕਤਿ ਕੀ ਬਰੀਆ ਕਹਾ ਛਪਾਨੀ ॥੪॥'*

[ਗੋਂਡ ਨਾਮਦੇਵ ਜੀ, ਅੰਗ—੮੭੪]

ਫਿਰ ਪੀਪਾ ਜੀ ਦੇਵੀ ਦੀ ਭਗਤੀ ਛੱਡ ਕੇ ਪ੍ਰਮੇਸ਼ਰ ਦੀ ਭਗਤੀ ਵਿਚ ਜੁੜ ਕੇ ਪ੍ਰਮਾਤਮਾ ਦੀ ਪ੍ਰਾਪਤੀ ਵਾਲੇ ਹੋਏ ਸਨ।

ਸੁਲਤਾਨਪੁਰ ਦੇ ਪਾਸ ਜੋ ਮਲਸੀਹਾਂ ਨਗਰ ਹੈ, ਇਥੋਂ ਦੇ ਭਾਈ ਭਗੀਰਥ ਜੀ ਹੋਏ ਹਨ, ਜੋ ਪਹਿਲਾਂ ਦੇਵੀ ਦੀ ਭਗਤੀ ਕਰਦੇ ਹੁੰਦੇ ਸਨ। ਇਕ ਦਿਨ ਦੇਵੀ ਨੇ ਕਿਹਾ, "ਭਗਤਾ! ਵਰ ਮੰਗ, ਮੈਂ ਤੇਰੇ ਉੱਪਰ ਬਹੁਤ ਪ੍ਰਸੰਨ ਹਾਂ।" ਭਗੀਰਥ ਜੀ ਨੇ ਜਦੋਂ ਮੁਕਤੀ ਮੰਗੀ ਤਾਂ ਦੇਵੀ ਨੇ ਕਿਹਾ, "ਮੈਂ ਮੁਕਤੀ ਨਹੀਂ ਦੇ ਸਕਦੀ, ਹੋਰ ਪਦਾਰਥ ਦੇ ਸਕਦੀ ਹਾਂ, ਜੇਕਰ ਤੂੰ ਮੁਕਤੀ ਹੀ ਲੈਣੀ ਹੈ, ਤਾਂ ਮੁਕਤੀ ਦਾਤਾ ਪ੍ਰਮੇਸ਼ਰ, ਸਰਗੁਣ ਸਰੂਪ ਧਾਰ ਕੇ ਇਥੋਂ ਦਸ ਕੁ ਮੀਲ 'ਤੇ ਸੁਲਤਾਨਪੁਰ ਵਿਚ ਮੋਦੀਖ਼ਾਨੇ ਦੀ ਕਾਰ ਕਰ ਰਿਹਾ ਹੈ, ਤੂੰ ਉਸ ਪਾਸ ਜਾਹ, ਤੈਨੂੰ ਉਹਨਾਂ ਪਾਸੋਂ ਹੀ ਮੁਕਤੀ ਪ੍ਰਾਪਤ ਹੋਵੇਗੀ।"

ਫਿਰ ਭਾਈ ਭਗੀਰਥ ਜੀ ਨੇ ਦੇਵੀ ਦੀ ਭਗਤੀ ਛੱਡ ਕੇ ਸੁਲਤਾਨਪੁਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਪਾਸ ਪਹੁੰਚ ਕੇ ਮੁਕਤੀ ਨੂੰ ਪ੍ਰਾਪਤ ਕੀਤਾ ਸੀ। ਇਹੋ ਹੀ ਭਾਈ ਭਗੀਰਥ ਲਾਹੌਰ ਨਿਵਾਸੀ ਮਨਸੁਖ ਸ਼ਾਹੂਕਾਰ ਨੂੰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚ ਲਿਆਇਆ ਸੀ।

ਜਦੋਂ ਪਾਵਨ ਸ੍ਰੀ ਲਹਿਣਾ ਜੀ ਦੇ ਸਹੁਰਾ ਜੀ ਚੜ੍ਹਾਈ ਕਰ ਗਏ ਤਾਂ ਲੋਕਾਂ ਨੇ ਪਾਵਨ ਸ੍ਰੀ ਲਹਿਣਾ ਜੀ ਨੂੰ ਬੇਨਤੀ ਕੀਤੀ, "ਤੁਸੀਂ ਆਪਣੇ ਸਹੁਰੇ ਜੀ ਦੀ ਥਾਂ ਸਾਡੇ ਮੁਖੀ ਬਣ ਕੇ ਜਵਾਲਾ ਮੁਖੀ ਦੀ ਯਾਤਰਾ ਕਰਨ ਲਈ ਚੱਲੋ।" ਤਾਂ ਪਾਵਨ ਸ੍ਰੀ ਲਹਿਣਾ ਜੀ ਨੇ ਕਿਹਾ, "ਜੇ ਤੁਸੀਂ ਰਾਵੀ ਦੇ ਕਿਨਾਰੇ 'ਤੇ ਸ੍ਰੀ ਕਰਤਾਰਪੁਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਕੇ ਚੱਲੋ ਫਿਰ ਮੈਂ ਤੁਹਾਡੇ ਨਾਲ ਜਾ ਸਕਦਾ ਹਾਂ।" ਤਾਂ ਲੋਕਾਂ ਨੇ ਕਿਹਾ, "ਇਸ ਨਾਲੋਂ ਹੋਰ ਕਿਹੜੀ ਚੰਗੀ ਗੱਲ ਹੋ ਸਕਦੀ ਹੈ! ਅਸੀਂ ਤਾਂ ਅੱਗੇ ਹੀ ਸਤਿਗੁਰੂ ਨਾਨਕ ਦੇਵ ਜੀ ਦੀ ਮਹਿਮਾ ਸੁਣ ਕੇ ਉਹਨਾਂ ਦੇ ਦਰਸ਼ਨ ਕਰਨਾ ਚਾਹੁੰਦੇ ਹਾਂ।" ਤਾਂ ਪਾਵਨ ਸ੍ਰੀ ਲਹਿਣਾ ਜੀ ਆਗੂ ਬਣ ਕੇ ਸ੍ਰੀ ਕਰਤਾਰਪੁਰ ਸਾਹਿਬ ਪਹੁੰਚੇ। ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ-ਦਿਦਾਰੇ ਕੀਤੇ। ਜਦ ਦੂਸਰੇ ਦਿਨ ਜਵਾਲਾ ਮੁਖੀ ਨੂੰ ਰਵਾਨਾ ਹੋਣ ਤੋਂ ਪਹਿਲਾਂ ਅੰਮ੍ਰਿਤ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਬਾਰ ਵਿਚ ਪਹੁੰਚੇ, ਤਾਂ ਕੀ ਦੇਖਿਆ ਕਿ

ਅੱਗੇ ਲਾਲ ਬਸਤਰਾਂ ਵਾਲੀ ਇਸਤ੍ਰੀ ਝਾੜੂ ਦੇ ਰਹੀ ਹੈ। ਪਹਿਚਾਣ ਕੇ ਪੁੱਛਿਆ, "ਮਾਤਾ! ਅਸੀਂ ਤਾਂ ਤੇਰੀ ਯਾਤਰਾ ਲਈ ਜਾ ਰਹੇ ਸੀ, ਤੂੰ ਇਥੇ ਕਿਸ ਤਰ੍ਹਾਂ ਆਈ ਹੈਂ?" ਤਾਂ ਦੇਵੀ ਨੇ ਕਿਹਾ, "ਮੈਂ ਤਾਂ ਰੋਜ਼ਾਨਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਬਾਰ ਵਿਚ ਅੰਮ੍ਰਿਤ ਵੇਲੇ ਆ ਕੇ ਝਾੜੂ ਦੇ ਕੇ ਗੁਰੂ ਜੀ ਪਾਸੋਂ ਵਰ ਪ੍ਰਾਪਤ ਕਰਕੇ ਆਪਣਿਆਂ ਭਗਤਾਂ ਨੂੰ ਵੰਡਦੀ ਹਾਂ।" ਤਾਂ ਪਾਵਨ ਸ੍ਰੀ ਲਹਿਣਾ ਜੀ ਨੇ ਮਨ ਵਿਚ ਫੈਸਲਾ ਕਰ ਲਿਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚ ਹੀ ਰਹਿਣਾ ਹੈ, ਜੋ ਸਭ ਦੇਵੀ-ਦੇਵਤਿਆਂ ਨਾਲੋਂ ਵੱਡੇ ਹਨ। ਯਥਾ :—

*'ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥'*

[ਸੂਹੀ ਮਹਲਾ ੫, ਅੰਗ—੭੫੦]

ਆਪਣੇ ਸੰਗੀਆਂ ਨੂੰ ਜਾ ਕੇ ਕਹਿ ਦਿੱਤਾ ਕਿ ਮੈਂ ਤਾਂ ਜਿਥੇ ਆਉਣਾ ਸੀ, ਆ ਗਿਆ ਹਾਂ, ਤੁਹਾਡੀ ਮਰਜ਼ੀ ਹੈ ਦੇਵੀ ਦੀ ਯਾਤਰਾ ਕਰ ਆਉ, ਤੁਹਾਡੀ ਮਰਜ਼ੀ ਹੈ ਇਥੇ ਰਹੋ, ਕਿਉਂਕਿ ਜਿਸ ਦੇਵੀ ਦੀ ਯਾਤਰਾ ਵਾਸਤੇ ਮੈਂ ਤੁਹਾਡਾ ਆਗੂ ਬਣ ਕੇ ਚੱਲਿਆ ਸੀ, ਉਹ ਦੇਵੀ ਤਾਂ ਸਤਿਗੁਰੂ ਨਾਨਕ ਦੇਵ ਜੀ ਦੇ ਦਰਬਾਰ ਵਿਚ ਆ ਕੇ ਰੋਜ਼ਾਨਾ ਅੰਮ੍ਰਿਤ ਵੇਲੇ ਝਾੜੂ ਦੇ ਕੇ ਦਾਤਾਂ ਪ੍ਰਾਪਤ ਕਰਦੀ ਹੈ।

ਫਿਰ ਕਸ਼ਮੀਰ ਦੇ ਪੰਡਿਤਾਂ ਨੂੰ ਵੀ ਜੋ ਅਮਰਨਾਥ ਦੇ ਮੰਦਰ ਤੋਂ ਚਿੱਠੀ ਪ੍ਰਾਪਤ ਹੋਈ ਸੀ, ਉਸ ਵਿਚ ਲਿਖਿਆ ਸੀ, "ਹੇ ਪੰਡਿਤੋ! ਕੋਈ ਵੀ ਦੇਵੀ-ਦੇਵਤਾ ਤੁਹਾਡੇ ਧਰਮ ਦੀ ਰਾਖੀ ਨਹੀਂ ਕਰ ਸਕਦਾ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਨੌਂਵੀਂ ਜੋਤ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ, ਜੋ ਇਸ ਵੇਲੇ ਸ੍ਰੀ ਅਨੰਦਪੁਰ ਸਾਹਿਬ ਵਿਚ ਜੀਵਾਂ ਦਾ ਉਧਾਰ ਕਰ ਰਹੇ ਹਨ, ਉਨ੍ਹਾਂ ਪਾਸ ਜਾਉ, ਉਹੀ ਤੁਹਾਡਾ ਧਰਮ ਬਚਾ ਸਕਦੇ ਹਨ।"

ਸੋ, ਜਿਹੜੀ ਦੇਵੀ ਸਤਿਗੁਰੂ ਨਾਨਕ ਦੇਵ ਜੀ ਦੇ ਦਰਬਾਰ ਵਿਚ ਭਾਈ ਭਗੀਰਥ ਜੀ ਨੂੰ ਭੇਜਦੀ ਹੈ ਅਤੇ ਆਪ ਵੀ ਆ ਕੇ ਝਾੜੂ ਦੇ ਕੇ ਦਾਤਾਂ ਪ੍ਰਾਪਤ ਕਰਦੀ ਹੈ, ਫਿਰ ਦੇਵੀ-ਦੇਵਤੇ ਪੰਡਿਤਾਂ ਨੂੰ ਨੌਵੇਂ ਪਾਤਸ਼ਾਹ ਪਾਸ ਪੱਤ੍ਰਿਕਾ ਦੇ ਕੇ ਭੇਜਦੇ ਹਨ। ਉਹਨਾਂ ਦੇ ਹੀ ਸਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਦੇਵੀ ਦੀ ਅਰਾਧਨਾ ਕਰਨ ਦੀ ਕੀ ਲੋੜ ਸੀ? ਭਾਵ, ਕੋਈ ਲੋੜ ਨਹੀਂ ਸੀ, ਕਿਉਂਕਿ ਅਰਾਧਨਾ ਤਾਂ ਆਪ ਤੋਂ ਵੱਡੇ ਦੀ ਕਰੀਦੀ ਹੈ।

ਜਦੋਂ ਬ੍ਰਾਹਮਣ ਲੋਕਾਂ ਨੇ ਸਤਿਗੁਰੂ ਕਲਗੀਧਰ ਜੀ ਨੂੰ ਕਿਹਾ, "ਤੁਸੀਂ ਜ਼ੁਲਮ ਦਾ ਮੁਕਾਬਲਾ ਕਰ ਰਹੇ ਹੋ, ਦੇਵੀ ਦੀ ਅਰਾਧਨਾ ਕਰਕੇ ਦੇਵੀ ਪ੍ਰਗਟ ਕਰੋ, ਉਹ ਬੜੀ ਸ਼ਕਤੀ ਵਾਲੀ ਹੈ, ਤੁਹਾਡੀ ਮਦਦ ਕਰੇਗੀ।" ਤਾਂ ਸਤਿਗੁਰੂ ਜੀ ਨੇ ਸਿੱਖਾਂ ਨੂੰ ਅਕਾਲ ਪੁਰਖ ਉੱਪਰ ਨਿਸ਼ਚਾ ਪ੍ਰਪੱਕ ਕਰਾਉਣ ਵਾਸਤੇ ਅਤੇ ਇਹ ਜਣਾਉਣ ਵਾਸਤੇ ਕਿ ਕੋਈ ਵੀ ਦੇਵੀ-ਦੇਵਤਾ ਕਲਜੁਗ ਵਿਚ ਜ਼ੁਲਮ ਦਾ ਮੁਕਾਬਲਾ ਕਰਨ ਨੂੰ ਸਮੱਰਥ ਨਹੀਂ ਹੈ, ਕਿਹਾ, "ਦੱਸੋ! ਦੇਵੀ

ਕਿਸ ਤਰ੍ਹਾਂ ਪ੍ਰਗਟ ਹੋਵੇਗੀ ?" ਤਾਂ ਬ੍ਰਾਹਮਣਾਂ ਨੇ ਕਿਹਾ, "ਜੀ! ਸਵਾ ਲੱਖ ਦੀ ਸਮੱਗਰੀ ਹੋਵੇ, ਇਕਾਂਤ ਜਗ੍ਹਾ ਹੋਵੇ ਅਤੇ ਕਾਂਸ਼ੀ ਦਾ ਨਿਵਾਸੀ ਪੰਡਿਤ ਕੇਸੋਦਾਸ, ਪੰਡਿਤਾਂ ਦੇ ਨਾਲ ਮੁਖੀ ਹੋ ਕੇ ਹਵਨ ਕਰੇ ਤਾਂ ਦੇਵੀ ਪ੍ਰਸੰਨ ਹੋ ਕੇ ਪ੍ਰਗਟ ਹੋ ਸਕਦੀ ਹੈ।" ਤਾਂ ਸਤਿਗੁਰਾਂ ਨੇ ਸਵਾ ਲੱਖ ਦੀ ਸਮੱਗਰੀ ਮੰਗਵਾ ਦਿੱਤੀ, ਇਕਾਂਤ ਜਗ੍ਹਾ ਵੀ ਨੈਣਾ ਦੇਵੀ* ਦੇ ਟਿੱਲੇ ਪਾਸ ਸਾਫ਼ ਕਰਵਾ ਦਿੱਤੀ, ਹੋਰ ਲੋੜੀਂਦੇ ਸਾਰੇ ਪ੍ਰਬੰਧ ਵੀ ਕਰਵਾ ਦਿੱਤੇ।

ਜਦ ਬ੍ਰਾਹਮਣਾਂ ਨੂੰ ਹਵਨ ਕਰਦਿਆਂ ਗਿਆਰਾਂ ਮਹੀਨੇ ਬਤੀਤ ਹੋ ਗਏ ਤਾਂ ਸਤਿਗੁਰਾਂ ਨੇ ਕਿਹਾ, "ਬ੍ਰਾਹਮਣੋਂ! ਜੋ ਤੁਸੀਂ ਕਿਹਾ ਸੀ, ਉਹ ਅਸੀਂ ਸਾਰਾ ਪ੍ਰਬੰਧ ਕਰਵਾ ਦਿੱਤਾ ਹੈ, ਗਿਆਰਾਂ ਮਹੀਨੇ ਗੁਜ਼ਰ ਗਏ ਹਨ, ਦੇਵੀ ਪ੍ਰਗਟ ਕਿਉਂ ਨਹੀਂ ਹੋਈ ?" ਤਾਂ ਬ੍ਰਾਹਮਣਾਂ ਨੇ ਸਤਿਗੁਰਾਂ ਤੋਂ ਖਹਿੜਾ ਛੁਡਾਉਣ ਲਈ ਸਾਹਿਬਜ਼ਾਦਾ ਅਜੀਤ ਸਿੰਘ ਵੱਲ ਇਸ਼ਾਰਾ ਕਰਕੇ ਕਿਹਾ, "ਇਤਨੀ ਉਮਰ ਹੋਵੇ, ਇਸੇ ਤਰ੍ਹਾਂ ਦਾ ਰੂਪ ਹੋਵੇ, ਇਸ ਤਰ੍ਹਾਂ ਦੇ ਹੀ ਗੁਣ ਹੋਣ, ਸੋਢ ਬੰਸ ਹੋਵੇ, ਉਸਦੀ ਬਲੀ ਦਿੱਤੀ ਜਾਵੇ, ਫਿਰ ਦੇਵੀ ਪ੍ਰਗਟ ਹੋਵੇਗੀ।" ਤਾਂ ਪਖੰਡ ਪ੍ਰਹਾਰੀ ਸਤਿਗੁਰਾਂ ਕਿਹਾ, "ਹੇ ਬ੍ਰਾਹਮਣੋਂ! ਤੁਸੀਂ ਆਪਣੇ ਆਪ ਨੂੰ ਚਹੁੰ ਜੁਗਾਂ ਦੇ ਗੁਰੂ ਕਹਾਉਂਦੇ ਹੋ, ਤੁਹਾਡੇ ਨਾਲੋਂ ਵੱਧ ਗੁਣਾਂ ਵਾਲਾ ਅਤੇ ਉੱਚੀ ਕੁਲ ਵਾਲਾ ਹੋਰ ਕਿਹੜਾ ਹੋ ਸਕਦਾ ਹੈ ? ਇਸ ਲਈ ਤੁਹਾਡੀ ਹੀ ਬਲੀ ਦਿੰਦੇ ਹਾਂ।" ਇਹ ਸੁਣ ਕੇ ਬ੍ਰਾਹਮਣ ਬਹੁਤ ਡਰ ਗਏ। ਇਸ਼ਨਾਨ ਕਰਨ ਦਾ ਬਹਾਨਾ ਬਣਾ ਕੇ ਸਾਰੇ ਹੀ ਖਿਸਕ ਗਏ। ਸਤਿਗੁਰਾਂ ਨੇ ਕਿਹੜਾ ਮਾਰਨਾ ਸੀ, ਸਿਰਫ਼ ਉਹਨਾਂ ਦਾ ਪਖੰਡ ਹੀ ਨੰਗਾ ਕਰਨਾ ਸੀ ਕਿ ਕੋਈ ਦੇਵੀ-ਦੇਵਤਾ ਜ਼ੁਲਮ ਦਾ ਮੁਕਾਬਲਾ ਨਹੀਂ ਕਰ ਸਕਦਾ।

ਸੋ, ਖ਼ਾਲਸਾ ਜੀ! ਕੇਸੋਦਾਸ ਸਮੇਤ ਇਸ਼ਨਾਨ ਕਰਨ ਗਿਆਂ ਪੰਡਿਤਾਂ ਵਿਚੋਂ ਜਦ ਕੋਈ ਵੀ ਵਾਪਸ ਨਾ ਮੁੜਿਆ ਤਾਂ ਸਤਿਗੁਰਾਂ ਨੇ ਜਿਤਨੀ ਸਮੱਗਰੀ ਬਚੀ ਸੀ, ਸਾਰੀ ਦੀ ਸਾਰੀ ਹੀ ਹਵਨ ਕੁੰਡ ਵਿਚ ਪਾ ਦਿੱਤੀ, ਜਿਸ ਦੀਆਂ ਵੱਡੀਆਂ-ਵੱਡੀਆਂ ਲਾਟਾਂ ਨਿਕਲੀਆਂ, ਉਹਨਾਂ ਲਾਟਾਂ ਨੂੰ ਵੇਖ ਕੇ ਲੋਕ ਇਕੱਠੇ ਹੋ ਕੇ ਪੁੱਛਣ ਲੱਗੇ, "ਜੀ! ਦੇਵੀ ਪ੍ਰਗਟ ਹੋਈ ਹੈ ?" ਤਾਂ ਸਤਿਗੁਰਾਂ ਮਿਆਨ ਵਿਚੋਂ ਬਿਜਲੀ ਵਰਗੀ ਲਿਸ਼ਕਦੀ 'ਸ੍ਰੀ ਸਾਹਿਬ' ਕੱਢ ਕੇ ਵਿਖਾਈ, ਜਿਸਦਾ ਭਾਵ ਸੀ ਕਿ ਜ਼ੁਲਮ ਦਾ ਮੁਕਾਬਲਾ ਕਰਨ ਨੂੰ ਕੋਈ ਦੇਵੀ-ਦੇਵਤਾ ਸਮੱਰਥ ਨਹੀਂ ਹੈ, ਇਸੇ ਸ੍ਰੀ ਸਾਹਿਬ ਨਾਲ ਹੀ ਜ਼ੁਲਮ ਦਾ ਨਾਸ ਕਰਾਂਗੇ।

ਤਾਂ ਬ੍ਰਾਹਮਣਾਂ ਨੇ ਇਹ ਗੱਲ ਕਹਿਣੀ ਸ਼ੁਰੂ ਕਰ ਦਿੱਤੀ, ਬਲਕਿ ਲਿਖ ਵੀ ਦਿੱਤੀ ਕਿ ਦੇਵੀ ਨੇ ਪ੍ਰਗਟ ਹੋ ਕੇ ਸਤਿਗੁਰੂ ਕਲਗੀਧਰ ਜੀ ਨੂੰ ਕ੍ਰਿਪਾਨ ਦਿੱਤੀ ਹੈ। ਜਿਹੜਾ ਲੇਖਕ

---

* ਜਿਥੇ ਨੈਣਾ ਨਾਮੇ ਗੁੱਜਰ ਨੇ ਮੰਦਰ ਬਣਾ ਕੇ ਦੇਵੀ ਦੀ ਮੂਰਤੀ ਅਸਥਾਪਨ ਕੀਤੀ ਸੀ, ਉਸ ਮੰਦਰ ਨੂੰ ਨੈਣਾ ਦੇਵੀ ਦਾ ਮੰਦਰ ਕਹਿੰਦੇ ਹਨ।

ਦੇਵੀ ਪ੍ਰਗਟ ਹੋਈ ਲਿਖਦਾ ਹੈ, ਉਹੀ ਲਿਖਦਾ ਹੈ ਕਿ ਸਤਿਜੁਗ ਵਿਚ ਜਦੋਂ ਦੇਵਤੇ ਅਤੇ ਦੈਂਤਾਂ ਦਾ ਯੁੱਧ ਹੋ ਰਿਹਾ ਸੀ ਤਾਂ ਉਸ ਵੇਲੇ 'ਦੇਵੀ' ਯੁੱਧ ਵਿਚੋਂ ਭੱਜ ਕੇ ਬਿੰਧਿਆਚਲ ਪਰਬਤ ਵਿਚ ਛੋਟਾ ਜਿਹਾ ਰੂਪ ਧਾਰ ਕੇ ਲੁਕ ਗਈ ਸੀ। ਦੈਂਤਾਂ ਨੇ ਦੇਵੀ ਦਾ ਪਿੱਛਾ ਕਰਦਿਆਂ ਹੋਇਆ ਸਤਿਗੁਰੂ ਤੇਗ਼ ਬਹਾਦਰ ਸਾਹਿਬ ਜੀ* ਤੋਂ ਆ ਕੇ ਪੁੱਛਿਆ ਸੀ ਕਿ ਇਕ ਇਸਤ੍ਰੀ ਸਾਡੇ ਸੂਰਮਿਆਂ ਨੂੰ ਮਾਰਦੀ ਹੋਈ ਇਧਰ ਭੱਜ ਕੇ ਆਈ ਹੈ, ਜੇ ਤੁਸੀਂ ਦੇਖੀ ਹੈ ਤਾਂ ਦੱਸੋ!" ਤਪੱਸਵੀ ਜੀ ਨੇ ਕਿਹਾ, "ਉਹ ਤਾਂ ਪ੍ਰਮੇਸ਼ਰ ਦੀ ਭਗਤਣੀ ਹੈ, ਤੁਸੀਂ ਉਸਨੂੰ ਮਾਰ ਨਹੀਂ ਸਕੋਗੇ।" ਇਹ ਸੁਣ ਕੇ ਦੈਂਤਾਂ ਨੇ ਤਪੱਸਵੀ ਜੀ ਦੀ ਨਿਰਾਦਰੀ ਕਰਨੀ ਚਾਹੀ ਤਾਂ ਤਪੱਸਵੀ ਜੀ ਨੇ ਜਿਹੜੀ ਸ਼ੇਰ ਦੀ ਖੱਲ ਹੇਠਾਂ ਵਿਛਾਈ ਹੋਈ ਸੀ, ਦੈਂਤਾਂ ਵੱਲ ਕਰਕੇ ਝਾੜ ਦਿੱਤੀ, ਜਿਸ ਖੱਲ ਵਿਚੋਂ ਬੜੇ ਤੇਜ-ਪ੍ਰਤਾਪੀ ਦੁਸ਼ਟ ਦਮਨ ਜੀ ਪੈਦਾ ਹੋਏ। ਜਿੰਨ੍ਹਾਂ ਨੇ ਤਲਵਾਰ ਨਾਲ ਅਨਗਿਣਤ ਦੈਂਤਾਂ ਨੂੰ ਮਾਰ ਕੇ ਦੇਵਤਿਆਂ ਦੀ ਜਿੱਤ ਕਰਵਾਈ ਸੀ।

ਫਿਰ ਦੇਵੀ ਨੇ ਆ ਕੇ ਦੁਸ਼ਟ ਦਮਨ ਜੀ ਨੂੰ ਨਮਸਕਾਰ ਕੀਤੀ ਅਤੇ ਕਿਹਾ, "ਤੁਸੀਂ ਕਿਰਪਾ ਕਰਕੇ ਦੈਂਤਾਂ ਨੂੰ ਮਾਰ ਕੇ ਮੇਰੀ ਸਹਾਇਤਾ ਕੀਤੀ ਹੈ। ਜਦੋਂ ਤੁਸੀਂ ਕਲਜੁਗ ਵਿਚ ਜ਼ੁਲਮ ਦਾ ਨਾਸ ਕਰਨ ਲਈ ਖ਼ਾਲਸਾ ਪੰਥ ਸਾਜੋਗੇ, ਉਸ ਵਕਤ ਮੈਂ ਆਪਣਾ ਕਰਜ਼ਾ ਉਤਾਰਨ ਲਈ ਤੁਹਾਡੀ ਮਦਦ ਕਰਾਂਗੀ।"

ਚੱਲੋ! ਇਕ ਮਿੰਟ ਲਈ ਜੇ ਮੰਨ ਵੀ ਲਈਏ ਕਿ ਦੇਵੀ ਪ੍ਰਗਟ ਹੋਈ, ਤਾਂ ਉਹ ਆਪਣਾ ਵੱਟਾ (ਕਰਜ਼ਾ) ਉਤਾਰਨ ਲਈ ਹੀ ਪ੍ਰਗਟ ਹੋਈ ਹੋਵੇਗੀ! ਸਤਿਗੁਰੂ ਜੀ ਨੂੰ ਅਰਾਧਨ ਦੀ ਕੋਈ ਲੋੜ ਨਹੀਂ ਸੀ।

ਸੋ, ਪਿਛਲੀਆਂ ਸਾਰੀਆਂ ਸਾਖੀਆਂ ਤੋਂ ਇਹੀ ਸਿੱਧ ਹੁੰਦਾ ਹੈ ਕਿ ਸਤਿਗੁਰੂ ਜੀ ਹੀ ਸਾਰਿਆਂ ਨਾਲੋਂ ਵੱਡੇ ਹਨ। ਜਿਨ੍ਹਾਂ ਦੇ ਪਾਸ ਦੇਵੀ ਨੇ ਭਾਈ ਭਗੀਰਥ ਜੀ ਨੂੰ ਸੁਲਤਾਨਪੁਰ ਭੇਜਿਆ ਸੀ। ਸ੍ਰੀ ਕਰਤਾਰਪੁਰ ਗੁਰੂ ਦਰਬਾਰ ਵਿਚ ਆ ਕੇ ਝਾੜੂ ਦਿੰਦੀ ਸੀ ਅਤੇ ਕਸ਼ਮੀਰੀ ਪੰਡਿਤਾਂ ਨੂੰ ਅਮਰਨਾਥ ਦੇ ਮੰਦਰ ਵਿਚ ਪੱਤ੍ਰਿਕਾ ਦਿੱਤੀ ਕਿ ਕੋਈ ਦੇਵੀ-ਦੇਵਤਾ ਤੁਹਾਡਾ ਧਰਮ ਨਹੀਂ ਬਚਾ ਸਕਦਾ ਅਤੇ ਸਤਿਜੁਗ ਵਿਚ ਦੈਂਤਾਂ ਤੋਂ ਹਾਰ ਕੇ ਦੇਵੀ ਭੱਜ ਜਾਂਦੀ ਹੈ। ਹੁਣ ਤੁਸੀਂ ਸੋਚੋ! ਕਿ ਦੁਸ਼ਟ ਦਮਨ ਜੀ ਹੀ ਵੱਡੇ ਹੋਏ ਨਾ! ਜਿਨ੍ਹਾਂ ਨੇ ਸਾਰੇ ਦੈਂਤਾਂ ਨੂੰ ਮਾਰ ਕੇ ਦੇਵੀ-ਦੇਵਤਿਆਂ ਦੀ ਰੱਖਿਆ ਕੀਤੀ ਸੀ।

ਇਸ ਲਈ ਗੁਰਸਿੱਖਾਂ ਨੇ ਸਿਰਫ਼ ਇਕ ਅਕਾਲ ਪੁਰਖ ਦੀ ਹੀ ਸੇਵਾ-ਭਗਤੀ ਕਰਨੀ ਹੈ, ਹੋਰ ਕਿਸੇ ਦੀ ਨਹੀਂ ਕਰਨੀ। ਜਿਨ੍ਹਾਂ ਨੇ ਆਪਣੇ ਤਨੋ-ਮਨੋ ਸੇਵਾ-ਭਗਤੀ ਕੀਤੀ ਹੈ,

---

* ਜੋ ਉਸ ਸਮੇਂ ਤਪੱਸਵੀ ਦੇ ਰੂਪ ਵਿਚ ਤਪ ਕਰ ਰਹੇ ਸਨ।

ਉਨ੍ਹਾਂ ਦੇ ਸੁਖਾਂ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ।

ਜਿਸ ਤਰ੍ਹਾਂ ਭਾਈ ਮੰਞ ਜੀ ਨੇ ਸੇਵਾ ਕੀਤੀ ਅਤੇ ਬੜੀ ਭਾਰੀ ਦਾਤ ਪ੍ਰਾਪਤ ਕੀਤੀ। ਸਤਿਗੁਰੂ ਜੀ ਸੇਵਾ 'ਤੇ ਪ੍ਰਸੰਨ ਹੋ ਕੇ ਕਹਿਣ ਲੱਗੇ, "ਵਰ ਮੰਗ!" ਬੇਨਤੀ ਕੀਤੀ, "ਜੀ! ਆਪ ਜੀ ਦੀ ਖ਼ੁਸ਼ੀ ਚਾਹੀਦੀ ਹੈ।" ਬਹੁਤ ਕਹਿਣ 'ਤੇ ਇਉਂ ਕਿਹਾ, "ਜਿਤਨੀ ਪਰਖ ਆਪ ਜੀ ਨੇ ਮੇਰੀ ਕੀਤੀ ਹੈ, ਇਤਨੀ ਸਖ਼ਤ ਪ੍ਰੀਖਿਆ ਹੋਰ ਸਿੱਖਾਂ ਦੀ ਨਾ ਕਰਨੀ, ਕਿਉਂਕਿ ਕਲਜੁਗ ਦਾ ਸਮਾਂ ਹੈ, ਪਰਖ ਵਿਚ ਕੋਈ ਪੂਰਾ ਨਹੀਂ ਉੱਤਰ ਸਕੇਗਾ। ਤਾਂ ਸਤਿਗੁਰਾਂ ਪ੍ਰਸੰਨ ਹੋ ਕੇ ਵਰ ਦਿੱਤਾ :—

*'ਮੰਞ ਪਿਆਰਾ ਗੁਰੂ ਨੂੰ ਗੁਰ ਮੰਞ ਪਿਆਰਾ ॥*
*ਮੰਞ ਗੁਰੂ ਕਾ ਬੋਹਿਥਾ ਜਗ ਲੰਘਣਹਾਰਾ ॥੧॥'*

[ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ-੨, ਅੰਸੂ-੪੪, ਜਿਲਦ-੬, ਪੰਨਾ—੧੯੨੩]

ਫਿਰ ਸਾਰੀਆਂ ਰਿਧੀਆਂ-ਸਿੱਧੀਆਂ ਬਖ਼ਸ਼ ਕੇ, ਨਾਮ ਦਾ ਰਸ ਬ੍ਰਹਮਾਨੰਦ ਬਖ਼ਸ਼ਿਆ।* ਸੋ, ਐਸੀ ਕੋਈ ਅਦੇਯ ਵਸਤੂ ਨਹੀਂ, ਜਿਹੜੀ ਸਤਿਗੁਰਾਂ ਪਾਸੋਂ ਨਾ ਪ੍ਰਾਪਤ ਹੋ ਸਕੇ। ਪਰ ਸੇਵਾ ਨਿਸ਼ਕਾਮ ਹੋ ਕੇ ਕਰਨੀ ਚਾਹੀਦੀ ਹੈ। ਯਥਾ :—

*'ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥'*

[ਗਉੜੀ ਸੁਖਮਨੀ ਮਃ ੫, ਅੰਗ—੨੮੬-੮੭]

ਤਪ ਆਦਿਕਾਂ ਦਾ ਫਲ ਵੀ ਸੇਵਾ ਦੇ ਸਦਰਸ਼ ਨਹੀਂ ਹੋ ਸਕਦਾ। ਯਥਾ :—

*'ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥'* [ਆਸਾ ਮਹਲਾ ੩, ਅੰਗ—੪੨੩]

## ਹਮ ਦੀਨ ਤੁਮ ਜੁਗੁ ਜੁਗੁ ਦਾਤੇ

ਅਸੀਂ **ਦੀਨ** = ਗ਼ਰੀਬ ਹਾਂ, ਆਪ ਜੁਗਾਂ-ਜੁਗਾਂ ਵਿਚ ਜੀਵਾਂ ਦੇ ਦਾਤੇ ਹੋ। ਗ਼ਰੀਬ ਉਸਨੂੰ ਕਹਿੰਦੇ ਹਨ, ਜਿਹੜਾ ਇੱਛਾ ਭੈ ਸੰਯੁਕਤ ਹੋਵੇ, ਇੱਛਾ ਹੋਵੇ ਮੁਕਤ ਹੋਣ ਦੀ ਅਤੇ ਭੈ ਹੋਵੇ ਜਮਾਂ ਦਾ। ਸੋ, ਹੇ ਸਤਿਗੁਰੂ ਜੀ! ਅਸੀਂ ਗ਼ਰੀਬ ਹਾਂ, ਕਿਰਪਾ ਕਰਕੇ :—

*'ਪਉੜੀ ॥ ਮੇਲਿ ਲੈਹੁ ਦਇਆਲ ਢਹਿ ਪਏ ਦੁਆਰਿਆ ॥*
*ਰਖਿ ਲੇਵਹੁ ਦੀਨ ਦਇਆਲ ਭ੍ਰਮਤ ਬਹੁ ਹਾਰਿਆ ॥.....॥੧੬॥'*

[ਜੈਤਸਰੀ ਕੀ ਵਾਰ ਮਹਲਾ ੫, ਅੰਗ—੭੦੯]

---

* ਇਥੇ ਭਾਈ ਮੀਹੇ ਅਤੇ ਕਾਬਲ ਵਾਲੀ ਮਾਈ ਸੇਵਾਂ ਦੀ ਸਾਖੀ ਵੀ ਲੱਗ ਸਕਦੀ ਹੈ, ਜਿਸਦੇ ਨਾਮ 'ਤੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਚ ਮਾਈ ਸੇਵਾਂ ਦਾ ਬਜ਼ਾਰ ਬਣਿਆ ਹੋਇਆ ਹੈ।

**ਸਬਦੇ ਦੇਹਿ ਬੁਝਾਈ ॥੧॥**

ਗੁਰ-ਸ਼ਬਦ ਦੁਆਰਾ ਮੈਨੂੰ ਆਪਣਾ ਵਾਸਤਵ ਸਰੂਪ ਸਮਝਾ ਦਿਓ ਜੀ!

ਜਿਹੜੇ ਚੌਹਾਂ ਜੁਗਾਂ ਦੇ ਨਾਮ ਹਨ, ਉਹਨਾਂ ਚਾਰੇ ਨਾਮਾਂ ਦੇ ਆਦਿ ਵਿਚ 'ਵਾਹਿਗੁਰੂ' ਨਾਮ ਦਾ ਇਕ-ਇਕ ਅੱਖਰ ਲੱਗਦਾ ਹੈ। ਵਾਸਦੇਵ ਦੇ ਆਦਿ ਵਿਚ 'ਵ' ਅੱਖਰ, ਹਰਿ ਦੇ ਆਦਿ ਵਿਚ 'ਹ' ਅੱਖਰ, ਗੋਬਿੰਦ ਦੇ ਆਦਿ ਵਿਚ 'ਗ' ਅੱਖਰ ਅਤੇ ਰਾਮ ਦੇ ਆਦਿ ਵਿਚ 'ਰ' ਅੱਖਰ ਲੱਗਦਾ ਹੈ। ਇਸ ਕਰਕੇ ਵਾਹਿਗੁਰੂ ਨਾਮ ਬੀਜ ਮੰਤ੍ਰ* ਹੈ, ਵਾਹਿਗੁਰੂ ਨਾਮ ਜਪਣ ਕਰਕੇ ਚੌਹਾਂ ਜੁਗਾਂ ਦੇ ਨਾਮਾਂ ਨੂੰ ਜਪਣ ਦਾ ਫਲ ਪ੍ਰਾਪਤ ਹੁੰਦਾ ਹੈ। ਯਥਾ :—

੧. *'ਦੋਹਰਾ ॥ ਨਿਰਗੁਨ ਸਰਗੁਨ ਨਾਮੁ ਜੋ ਵਾਹਿਗੁਰੂ ਤਿਨ ਮੇਰੁ ॥*
*ਸਭ ਤੇ ਊਚਾ ਜਾਨੀਏ ਲੇਤਿ ਨ ਕੀਜੈ ਦੇਰਿ ॥੬੧॥'*

[ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਯਾਯ-੧, ਜਿਲਦ-੨, ਪੰਨਾ—੯੨]

੨. *'ਕਬਿਤ ॥ ਜੈਸੇ ਅਠਸਠਿ ਤੀਰਥ ਪਰਸ ਕੀਓ,*
*ਜੁਗਿ ਚਾਰ ਚਰਿਓ ਕੈਲਾਸ਼ ਰਹਿਓ ॥*
*ਜੈਸੇ ਲਾਖ ਬਾਰ ਕੁਰਛੇਤਰ ਮੇਂ,*
*ਅਸਮੇਧ ਜਗ ਅਭੰਗ ਠਇਓ ॥*
*ਜੈਸੇ ਕੋਟਿ ਬਰਸ ਤਪ ਉਰਧ ਮੁਖੀ,*
*ਬੈਸੰਤਰ ਮੇਂ ਤਨ ਦਾਹ ਦਇਓ ॥*
*ਫੁਨਿ ਅੰਮ੍ਰਿਤ ਨਾਮ ਵਿਸ਼ੇਸ਼ ਇਤੀ,*
*ਜਿਨ ਏਕ ਬਾਰ ਸ੍ਰੀ ਵਾਹਿਗੁਰੂ ਕਹਿਓ ॥'*

**ਹਰਿ ਜੀਉ ਕ੍ਰਿਪਾ ਕਰਹੁ ਤੁਮ ਪਿਆਰੇ ॥**

ਹੇ ਪਿਆਰੇ ਹਰੀ ਜੀਉ! ਆਪ ਕਿਰਪਾ-ਦ੍ਰਿਸ਼ਟੀ ਕਰੋ।

**ਸਤਿਗੁਰੁ ਦਾਤਾ ਮੇਲਿ ਮਿਲਾਵਹੁ ਹਰਿ ਨਾਮੁ ਦੇਵਹੁ ਆਧਾਰੇ ॥ਰਹਾਉ॥**

ਨਾਮ ਦੇ ਦਾਤੇ ਜਿਹੜੇ ਸਤਿਗੁਰੂ ਜੀ ਹਨ, ਉਨ੍ਹਾਂ ਦੇ ਮੇਲ ਨਾਲ ਮੈਨੂੰ ਮਿਲਾ ਦੇਵੋ, ਅਤੇ ਹਰੀ ਨਾਮ ਦਾ **ਆਧਾਰੇ** = ਆਸਰਾ ਦੇਣਾ ਕਰੋ, ਜਿਸ ਕਰਕੇ ਮੇਰਾ ਜਨਮ-ਮਰਨ ਮਿਟ ਜਾਵੇ ॥ਰਹਾਉ॥

---

* ਕਿਸੇ ਮੰਤ੍ਰ ਦੇ ਪਹਿਲੇ ਅੱਖਰ ਜਾਂ ਪਹਿਲੇ ਪਦ ਨੂੰ ਬੀਜ ਮੰਤ੍ਰ ਕਹੀਦਾ ਹੈ।

ਜਿਨ੍ਹਾਂ ਜੀਵਾਂ ਨੂੰ ਸਤਿਗੁਰਾਂ ਦੀ ਪ੍ਰਸੰਨਤਾ ਨਾਲ ਨਾਮ ਮਿਲਿਆ ਹੈ, ਉਹਨਾਂ ਦੀ ਜ਼ਿੰਦਗੀ ਸੰਸਾਰ ਦੇ ਲੋਕਾਂ ਵਾਸਤੇ ਇਕ ਰੋਸ਼ਨ-ਮੁਨਾਰਾ ਬਣ ਗਈ ਹੈ।

**ਮਨਸਾ ਮਾਰਿ ਦੁਬਿਧਾ ਸਹਜਿ ਸਮਾਣੀ ਪਾਇਆ ਨਾਮੁ ਅਪਾਰਾ॥**

ਜਿਸ ਦੀ **ਮਨਸਾ** = ਬੁੱਧੀ ਦੁਬਿਧਾ ਨੂੰ ਮਾਰ ਕੇ **ਸਹਜਿ** = ਸ਼ਾਂਤੀ ਵਿਚ ਸਮਾਈ ਹੈ, ਉਸਨੇ ਅਪਾਰ ਪ੍ਰਭੂ ਦਾ ਨਾਮ ਪਾਇਆ ਹੈ।

**ਹਰਿ ਰਸੁ ਚਾਖਿ ਮਨੁ ਨਿਰਮਲੁ ਹੋਆ ਕਿਲਬਿਖ ਕਾਟਣਹਾਰਾ॥੨॥**

**ਕਿਲਬਿਖ** = ਪਾਪਾਂ ਦੇ ਕੱਟਣ ਵਾਲੇ ਹਰੀ ਨਾਮ ਰਸ ਨੂੰ ਚੱਖਿਆ ਤਾਂ ਮਨ ਸ਼ੁੱਧ ਹੋ ਗਿਆ॥੨॥

**ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ॥**

ਜੇ ਗੁਰ ਉਪਦੇਸ਼ ਕਰਕੇ ਜੀਵਤ ਭਾਵ ਤੋਂ ਮਰੋਗੇ ਤਾਂ ਫਿਰ ਸਦਾ ਹੀ ਜੀਵੋਗੇ, ਮੁੜ ਕਦੇ ਮਰਣਾ ਨਹੀਂ ਹੋਵੇਗਾ।

**ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ ਸਬਦੇ ਪਾਵੈ ਕੋਈ॥੩॥**

ਨਾਮ-ਅੰਮ੍ਰਿਤ ਸਦਾ ਹੀ ਮਨ ਵਿਚ ਮਿੱਠਾ ਲੱਗਣ ਵਾਲਾ ਹੈ, ਪਰ ਗੁਰਾਂ ਦੇ ਸ਼ਬਦ ਕਰਕੇ ਕੋਈ ਵਿਰਲਾ ਹੀ ਪਾਉਂਦਾ ਹੈ। ਯਥਾ :—

*'ਕੋਟਨ ਮੈ ਨਾਨਕ ਕੋਊ ਨਾਰਾਇਨ ਜਿਹ ਚੀਤਿ॥੨੪॥'*

[ਸਲੋਕ ਮਹਲਾ ੯, ਅੰਗ—੧੪੨੭]

**ਦਾਤੈ ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ॥**

**ਦਾਤੈ** = ਪ੍ਰਮੇਸ਼ਰ ਨੇ ਨਾਮ ਦੀ ਦਾਤ, ਅਥਵਾ :—ਪ੍ਰਤੱਖ ਦਾਤ ਆਪਣੇ ਹੱਥ ਵਿਚ ਰੱਖੀ ਹੋਈ ਹੈ। ਜਿਸ ਨੂੰ **ਭਾਵੈ** = ਚਾਹੁੰਦਾ ਹੈ, ਉਸਨੂੰ ਹੀ ਦਿੰਦਾ ਹੈ।

**ਨਾਨਕ ਨਾਮਿ ਰਤੇ ਸੁਖੁ ਪਾਇਆ ਦਰਗਹ ਜਾਪਹਿ ਸੇਈ॥੪॥੧੧॥**

ਗੁਰੂ ਜੀ ਕਥਨ ਕਰਦੇ ਹਨ, ਜੋ ਨਾਮੀ ਦੇ ਨਾਮ ਵਿਚ ਰੱਤੇ ਹੋਏ ਹਨ, ਉਹਨਾਂ ਨੇ ਆਤਮਕ ਸੁਖ ਪਾਇਆ ਹੈ ਅਤੇ ਉਹ ਪ੍ਰਲੋਕ ਦਰਗਾਹ ਵਿਚ ਭੀ ਪ੍ਰਮਾਣੀਕ ਜਾਣੇ ਜਾਂਦੇ ਹਨ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

## ੭.

**ਸੋਰਠਿ ਮਹਲਾ ੪ ॥** [ਅੰਗ—੬੦੫]

**ਆਪੇ ਕੰਡਾ ਆਪਿ ਤਰਾਜੀ ਪ੍ਰਭਿ ਆਪੇ ਤੋਲਿ ਤੋਲਾਇਆ ॥**

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਅੰਮ੍ਰਿਤਸਰ ਵਿਚ ਸੁਭਾਇਮਾਨ ਹੋ ਰਹੇ ਹਨ। ਯਥਾ :—

*'ਬੈਠਾ ਸੋਢੀ ਪਾਤਿਸਾਹੁ ਰਾਮਦਾਸ ਸਤਿਗੁਰੂ ਕਹਾਵੈ।*
*ਪੂਰਨ ਤਾਲ ਖਟਾਇਆ ਅੰਮ੍ਰਿਤਸਰ ਵਿਚਿ ਜੋਤਿ ਜਗਾਵੈ।'*

[ਭਾਈ ਗੁਰਦਾਸ ਜੀ, ਵਾਰ-੧, ਪਉੜੀ-੪੭]

ਗੁਰੂ ਜੀ ਨੇ ੧੬੨੭ ਬਿਕ੍ਰਮੀ ਵਿਚ ਸ੍ਰੀ ਅੰਮ੍ਰਿਤਸਰ ਨਗਰ ਵਸਾਇਆ, ਜਿਸ ਅੰਮ੍ਰਿਤਸਰ ਵਿਚ ਕਾਂ ਹੰਸ ਬਣਦੇ ਹਨ। ਯਥਾ :—

*'ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ ॥'*

[ਗੂਜਰੀ ਮਹਲਾ ੪, ਅੰਗ—੪੯੩]

ਗੁਰੂ ਜੀ ਦੁਖਭੰਜਨੀ ਬੇਰ ਹੇਠ ਬੈਠੇ ਦਰਸ਼ਨ ਦੇ ਰਹੇ ਹਨ, ਸ੍ਰੀ ਅੰਮ੍ਰਿਤਸਰ ਦੀ ਕਾਰ ਹੁੰਦੀ ਸੁਣ ਕੇ ਦੇਸ਼ਾਂ-ਪ੍ਰਦੇਸ਼ਾਂ ਤੋਂ ਸੰਗਤਾਂ ਆਪਣੇ ਆਪ ਨੂੰ ਸਫਲਾ ਕਰਨ ਲਈ ਉਤਸ਼ਾਹ ਨਾਲ ਆ ਰਹੀਆਂ ਹਨ। ਦੇਵ ਲੋਕ ਵਿਚ ਇੰਦ੍ਰ ਨੂੰ ਵੀ ਸੇਵਾ ਦਾ ਉਤਸ਼ਾਹ ਪ੍ਰਗਟ ਹੋਇਆ। ਦੇਵਤਿਆਂ ਸਹਿਤ ਇੰਦ੍ਰ, ਗੁਰੂ ਰਾਮਦਾਸ ਜੀ ਦੀ ਸ਼ਰਨ ਵਿਚ ਆਇਆ। ਇੰਦ੍ਰ ਨੇ ਆ ਕੇ ਬੇਨਤੀ ਕੀਤੀ, "ਹੇ ਸ੍ਰੀ ਗੁਰੂ ਜੀਓ ! ਸਤਿਜੁਗ ਵਿਚ ਮੈਂ, ਬਿਲੋਚਨ ਅਤੇ ਮਾਨਧਾਤਾ ਤਿੰਨੇ ਹੀ ਬ੍ਰਹਮਾ ਜੀ ਪਾਸ ਉਪਦੇਸ਼ ਲੈਣ ਲਈ ਗਏ ਸੀ। ਬ੍ਰਹਮਾ ਜੀ ਨੇ ਸਾਨੂੰ ਤਿੰਨਾਂ ਨੂੰ 'ਦੱਦੇ' ਅੱਖਰ ਦੁਆਰਾ 'ਦਾ ਦਾ ਦਾ' ਉਪਦੇਸ਼ ਦਿੱਤਾ। ਅਸੀਂ ਬੇਨਤੀ ਬੇਨਤੀ ਕੀਤੀ, 'ਜੀ ! ਸਾਨੂੰ ਸਮਝ ਨਹੀਂ ਆਈ, ਆਪ ਖੋਲ੍ਹ ਕੇ ਸਮਝਾਓ !' ਤਾਂ ਬ੍ਰਹਮਾ ਜੀ ਨੇ ਬਿਲੋਚਨ ਨੂੰ ਕਿਹਾ, 'ਤੇਰੀ ਦੈਂਤ ਬੁੱਧੀ ਹੈ, ਤੂੰ ਪਾਪ ਨਾ ਕਰਿਆ ਕਰ, ਜੀਵ ਹਿੰਸਾ ਛੱਡ ਕੇ ਦਾ = ਦਇਆ ਕਰ।' ਮਾਨਧਾਤੇ ਨੂੰ ਕਿਹਾ, 'ਤੇਰੇ ਪਾਸ ਰਾਜ-ਬਿਭੂਤੀ ਤੇ ਪਦਾਰਥ ਹਨ, ਤੂੰ ਗ਼ਰੀਬਾਂ ਨੂੰ ਦਾ = ਦਾਨ ਕਰਿਆ ਕਰ।' ਮੈਨੂੰ ਕਿਹਾ, 'ਤੂੰ ਵਿਸ਼ਿਆਂ ਵਿਚ ਸੜਦਾ ਰਹਿੰਦਾ ਹੈਂ, ਇਸ ਕਰਕੇ ਇੰਦ੍ਰੀਆਂ ਦਾ, ਦਾ = ਦਮਨ ਕਰ।' ਪਰ ਉਹ ਇੰਦ੍ਰੀਆਂ ਦਮਨ ਕਰਨ ਦਾ ਉਪਦੇਸ਼ ਲੈ ਕੇ ਮੈਂ ਕਮਾ ਨਹੀਂ ਸਕਿਆ ਤੇ ਗੋਤਮ ਰਿਖੀ ਦੇ ਘਰ ਜਾ ਕੇ ਹਜ਼ਾਰ ਭਗਾਂ ਦਾ ਸਰਾਪ ਲਿਆ, ਫਿਰ ਬ੍ਰਿਹਸਪਤ ਨੇ ਰਾਮ ਨਾਮ ਕਹਾ ਕੇ ਮੇਰਾ ਕੋੜ੍ਹ ਉਤਾਰਿਆ ਸੀ, ਪਰ ਮੈਨੂੰ ਵਿਸ਼ਿਆਂ ਤੋਂ ਸ਼ਾਂਤੀ

ਪ੍ਰਾਪਤ ਨਹੀਂ ਹੋਈ। ਹੇ ਮਹਾਰਾਜ ਜੀਓ! ਆਪ ਕਿਰਪਾ ਕਰਕੇ ਸਰੋਵਰ ਦੀ ਸੇਵਾ ਕਰਨ ਦੀ ਆਗਿਆ ਬਖ਼ਸ਼ੋ ਅਤੇ ਪਰਮ-ਪਵਿੱਤਰ ਉਪਦੇਸ਼ ਬਖ਼ਸ਼ੋ, ਜਿਸ ਕਰਕੇ ਮੈਂ ਮੁਕਤ ਹੋ ਜਾਵਾਂ।" ਤਾਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਇੰਦ੍ਰ ਨੂੰ ਮੁਖ਼ਾਤਬ ਕਰਕੇ ਸੋਰਠਿ ਰਾਗਣੀ ਵਿਚ ਛੇ ਸ਼ਬਦਾਂ ਦੁਆਰਾ ਉਪਦੇਸ਼ ਬਖ਼ਸ਼ਿਆ। ਇਹ ਚੌਥਾ ਸ਼ਬਦ ਉਚਾਰ ਰਹੇ ਹਨ :—

**ਆਪੇ ਕੰਡਾ ਆਪਿ ਤਰਾਜੀ ਪ੍ਰਭਿ ਆਪੇ ਤੋਲਿ ਤੋਲਾਇਆ॥**

ਪਿਆਰਾ ਪ੍ਰਭੂ ਆਪੇ ਕੰਡਾ ਰੂਪ ਹੈ, ਆਪ ਜੀ **ਤਰਾਜੀ** = ਤੱਕੜੀ ਰੂਪ ਹੈ। ਆਪ ਹੀ **ਤੋਲਿ** = ਵੱਟਾ ਰੂਪ ਹੈ ਅਤੇ ਆਪ ਹੀ ਤੁਲਾਉਣ ਵਾਲਾ ਹੈ। ਅਥਵਾ :— ਪਿਆਰਾ ਪ੍ਰਭੂ ਆਪੇ ਪ੍ਰੇਮ ਰੂਪ ਕੰਡਾ ਹੈ, ਆਪੇ ਬੁੱਧੀ ਰੂਪ ਤੱਕੜੀ ਹੈ ਅਤੇ ਆਪ ਹੀ ਵਿਚਾਰ ਰੂਪ **ਤੋਲਿ** = ਵੱਟੇ ਨਾਲ **ਤੋਲਾਇਆ** = ਵਿਚਾਰ ਕਰਾਉਂਦਾ ਹੈ।

ਕੰਡਾ ਹੌਲੀਆਂ ਚੀਜ਼ਾਂ, ਸੋਨਾ ਆਦਿਕ ਤੋਲਣ ਲਈ ਹੁੰਦਾ ਹੈ ਅਤੇ ਤੱਕੜੀ ਭਾਰੀਆਂ ਚੀਜ਼ਾਂ ਤੋਲਣ ਦੇ ਕੰਮ ਆਉਂਦੀ ਹੈ। ਪ੍ਰਮੇਸ਼ਰ ਆਪ ਹੀ ਪ੍ਰੇਮ ਰੂਪ ਕੰਡਾ ਹੈ।

ਜਿਵੇਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪ੍ਰੇਮ ਵਿਖਾਇਆ ਸੀ। ਮਹਿਮਾ ਪ੍ਰਕਾਸ਼ ਵਿਚ ਪ੍ਰਸੰਗ ਆਉਂਦਾ ਹੈ ਕਿ ਭਾਈ ਸਧਾਰਨ, ਭਾਈ ਭਗੀਰਥ ਅਤੇ ਬਾਬਾ ਬੁੱਢਾ ਜੀ ਵਰਗੇ ਸਿਦਕੀ ਸਿੱਖ ਵੀ ਝਾੜੀਆਂ ਉਹਲੇ ਲੁਕ ਗਏ, ਪਰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਐਸਾ ਪ੍ਰੇਮ ਵਿਖਾਇਆ ਕਿ ਮੁਰਦਾ ਖਾਣ ਲਈ ਤਿਆਰ ਹੋ ਗਏ ਸਨ।

ਜਿਵੇਂ ਪ੍ਰੇਮ ਰੂਪ ਕੰਡੇ ਦੇ ਸਹਿਤ ਹੋ ਕੇ ਬਾਬਾ ਦੀਪ ਸਿੰਘ ਜੀ ਦਮਦਮੇ ਸਾਹਿਬ ਤੋਂ ਪੰਜ ਹਜ਼ਾਰ ਫ਼ੌਜ ਲੈ ਕੇ ਆਏ। ਤਰਨਤਾਰਨ ਸਾਹਿਬ ਅਰਦਾਸ ਕਰਕੇ ਸ੍ਰੀ ਅੰਮ੍ਰਿਤਸਰ ਵੱਲ ਗਿਲਜਿਆਂ ਉੱਪਰ ਚੜ੍ਹਾਈ ਕੀਤੀ। ਰਸਤੇ ਵਿਚ ਬਾਬਾ ਨੌਧ ਸਿੰਘ ਜੀ ਸ਼ਹੀਦ ਹੋਏ।* ਫਿਰ ਬਾਬਾ ਦੀਪ ਸਿੰਘ ਜੀ ਦਾ ਸੀਸ ਲੱਥਾ।† ਮੀਤ ਜਥੇਦਾਰ ਬਾਬਾ ਨੱਥਾ ਸਿੰਘ ਨੇ ਕਿਹਾ, "ਬਾਬਾ ਜੀ! ਤੁਹਾਡਾ ਪ੍ਰਣ ਤਾਂ ਅੰਮ੍ਰਿਤਸਰ ਦੀਆਂ ਪ੍ਰਕਰਮਾਂ ਵਿਚ ਜਾਣ ਦਾ ਸੀ।" ਇਹ ਸੁਣ ਕੇ ਉਸੇ ਵੇਲੇ ਸੀਸ ਤਲੀ 'ਤੇ ਰੱਖ ਕੇ ਜੰਗ ਕਰਦੇ ਚੱਲ ਪਏ। ਯਥਾ :—

*'ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥੨੦॥'*

[ਸਵਈਏ ਮਹਲੇ ਪਹਿਲੇ ਕੇ, ਅੰਗ—੧੪੧੨]

ਤਾਂ ਗਿਲਜੇ ਡਰਦੇ ਮਾਰੇ ਨੱਸ ਪਏ। ਸਾਰੇ ਸਿੰਘ ਵੀ ਬਾਬਾ ਜੀ ਨਾਲ ਪੂਰਾ ਘਮਸਾਨ

---

* ਜਿਨ੍ਹਾਂ ਦਾ ਸ਼ਹੀਦ ਗੰਜ ਚੱਬੇ ਪਿੰਡ ਪਾਸ ਤਰਨਤਾਰਨ-ਅੰਮ੍ਰਿਤਸਰ ਸੜਕ 'ਤੇ ਹੈ।

† ਜਿਥੇ ਹੁਣ ਗੁਰਦੁਆਰਾ ਟਾਹਲਾ ਸਾਹਿਬ ਸੁਸ਼ੋਭਿਤ ਹੈ।

ਦਾ ਜੰਗ ਮਚਾਉਂਦੇ ਆ ਰਹੇ ਸਨ। ਪ੍ਰਕਰਮਾਂ ਵਿਚ ਆ ਕੇ ਸਿੰਘਾਂ ਕਿਹਾ, "ਬਾਬਾ ਜੀ! ਆਪਾਂ ਆ ਪਹੁੰਚੇ ਹਾਂ।" ਉਸ ਵੇਲੇ ਸੀਸ ਥੱਲੇ ਰੱਖ ਕੇ, ਨਮਸਕਾਰ ਕਰਕੇ, ਸਰੀਰ ਤਿਆਗ ਕੇ, ਸਚਖੰਡ ਨੂੰ ਚਲੇ ਗਏ।

ਬਾਬਾ ਦੀਪ ਸਿੰਘ ਜੀ ਨੇ ਸਿੱਖ ਪੰਥ ਨੂੰ ਮਹਾਨ ਦੇਣ ਦਿੱਤੀ ਹੈ, ਦਮਦਮੇ ਸਾਹਿਬ ਵਾਲੇ ਅਸਲੀ ਸਰੂਪ ਤੋਂ ਉਤਾਰਾ ਕਰ ਕੇ ਚਾਰ ਸਰੂਪ ਆਪਣੇ ਹੱਥੀਂ ਲਿਖੇ। ਦਮਦਮੇ ਸਾਹਿਬ ਵਾਲੇ ਅਸਲੀ ਸਰੂਪ ਬਾਰੇ ਕਈ ਕਹਿੰਦੇ ਹਨ ਕਿ ਕਾਬਲ ਵਿਚ ਹੈ; ਕਈ ਕਹਿੰਦੇ ਹਨ ਕਿ ਜੰਗ ਵਿਚ ਅਲੋਪ ਹੋ ਗਿਆ; ਕਈ ਕਹਿੰਦੇ ਹਨ ਕਿ ਬਹਿਰਾਮ ਪੁਰ ਵਿਚ ਹੈ; ਕਈ ਕਹਿੰਦੇ ਹਨ ਕਿ ਕੁਠਾਲੇ ਵਿਚ ਸਰੂਪ ਹੈ। ਕੁਠਾਲੇ ਵਾਲੇ ਸਰੂਪ ਵਿਚੋਂ ਹੀ ਬਾਬੂ ਤੇਜਾ ਸਿੰਘ ਭਸੌੜੀਆ ਰਾਗ ਮਾਲਾ ਦਾ ਪੱਤਰਾ ਪਾੜ ਲਿਆਇਆ ਸੀ ਕਿ ਰਾਗ ਮਾਲਾ ਬਾਣੀ ਸਿੱਧ ਨਾ ਹੋ ਸਕੇ।

ਬਾਬਾ ਦੀਪ ਸਿੰਘ ਜੀ ਦਾ ਜਨਮ ੨੬ ਜਨਵਰੀ, ੧੬੮੨ ਈ: ਮੁਤਾਬਿਕ ੧੪ ਮਾਘ ਸੰਮਤ ੧੭੩੯ ਬਿਕ੍ਰਮੀ ਨੂੰ ਪਿੰਡ ਪਹੂ ਵਿੰਡ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਭਾਈ ਭਗਤੂ ਜੀ ਸੰਧੂ* ਦੇ ਘਰ ਮਾਤਾ ਜਿਊਣੀ ਜੀ ਦੀ ਕੁਖੋਂ ਹੋਇਆ। ਬਾਬਾ ਦੀਪ ਸਿੰਘ ਜੀ ਨੇ ੧੮੧੭ ਬਿਕ੍ਰਮੀ ਵਿਚ ਸ਼ਹੀਦੀ ਪਾਈ ਸੀ। ਇਸ ਜੰਗ ਵਿਚ ੯੮ ਸਿੰਘ ਸ਼ਹੀਦ ਹੋਏ ਸਨ।

ਫਿਰ ਸਿੰਘਾਂ ਨੇ ਲਾਹੌਰ ਤੋਂ ਗਿਲਜਿਆਂ ਨੂੰ ਘੇਰ ਕੇ ਲਿਆਂਦਾ ਤੇ ਸਾਰੇ ਸਰੋਵਰ ਦੀ ਮਿੱਟੀ ਉਨ੍ਹਾਂ ਤੋਂ ਹੀ ਕਢਵਾਈ ਸੀ। ਤਿੰਨ ਸਾਲਾਂ ਦੇ ਵਿਚ-ਵਿਚ ੧੮੨੧ ਬਿਕ੍ਰਮੀ ਤੱਕ ਸਾਰਾ ਹਰਿਮੰਦਰ ਸਾਹਿਬ ਦੁਬਾਰਾ ਖ਼ਾਲਸੇ ਨੇ ਤਿਆਰ ਕਰ ਦਿੱਤਾ ਸੀ।

ਇਹ ਹੈ ਪ੍ਰੇਮ ਦਾ ਕੰਡਾ, ਜਿਸਨੂੰ ਪ੍ਰੇਮ ਦੀ ਗਲੀ ਵਿਚ ਖੇਡਣ ਦਾ ਚਾਅ ਹੁੰਦਾ ਹੈ, ਉਹ ਪ੍ਰੇਮਾ ਭਗਤੀ ਰੂਪ ਗਲੀ ਵਿਚ, ਨਿਮਰਤਾ ਰੂਪ ਤਲੀ 'ਤੇ ਹੰਕਾਰ ਰੂਪ ਸਿਰ ਰੱਖ ਕੇ ਆਉਂਦੇ ਹਨ।

ਇਉਂ ਪ੍ਰੇਮ ਰੂਪ ਕੰਡਾ ਵੀ ਆਪ ਹੀ ਹੈ ਤੇ ਆਪ ਹੀ ਪੂਰਾ ਗਿਆਨਵਾਨ ਹੋ ਕੇ ਤੁੱਲਦਾ ਹੈ, ਭਾਵ ਅਭੇਦ ਹੁੰਦਾ ਹੈ। ਪ੍ਰੇਮ ਤੋਂ ਬਿਨਾਂ ਤਾਂ :—

*'ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ ॥*
*ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ ॥੫॥'*

[ਸਿਰੀ ਰਾਗੁ ਮਹਲਾ ੫, ਅੰਗ—੭੦]

ਭਗਤੀ ਰੂਪ ਤੱਕੜੀ ਵੀ ਆਪ ਹੀ ਹੈ। ਜਿਵੇਂ ਤੱਕੜੀ 'ਤੇ ਭਾਰੇ ਪਦਾਰਥ ਤੋਲੇ

* ਪੰਥ ਪ੍ਰਕਾਸ਼ ਵਿਚ ਖਰ੍ਹਾ ਗੋਤ ਲਿਖਿਆ ਹੈ।

ਜਾਂਦੇ ਹਨ, ਇਉਂ ਅਗਿਆਨ, ਪ੍ਰਮਾਣ, ਪ੍ਰਮੇਯ, ਵਿਪਰਜੇ ਆਦਿਕ ਸੰਸੇ ਸਭ ਚੁੱਕੇ ਜਾਂਦੇ ਹਨ। ਯਥਾ :—

੧. *'ਭਗਤਿ ਬਿਨਾ ਸਹਸਾ ਨਹ ਚੂਕੈ ਗੁਰ ਇਹ ਭੇਦੁ ਬਤਾਵੈ ॥੧॥'*
[ਰਾਗੁ ਬਿਲਾਵਲੁ ਮਹਲਾ ੯, ਅੰਗ—੮੩੦]

੨. *'ਭਗਤੀ ਤੋਖਿਤ ਦੀਨ ਕ੍ਰਿਪਾਲਾ ਗੁਣੇ ਨ ਕਿਤਹੀ ਹੈ ਭਿਗਾ ॥੧੩॥'*
[ਮਾਰੂ ਮਹਲਾ ੫, ਅੰਗ—੧੦੮੩]

੩. *'ਕਹਿ ਨਾਮਾ ਕਿਉ ਪਾਈਐ ਬਿਨੁ ਭਗਤਹੁ ਭਗਵੰਤੁ ॥੨੪੧॥'*
[ਸਲੋਕ ਕਬੀਰ, ਅੰਗ—੧੩੭੭]

੪. *'ਬਿਨੁ ਭੈ ਭਗਤੀ ਤਰਨੁ ਕੈਸੇ ॥'* [ਬਿਲਾਵਲੁ ਮਹਲਾ ੫, ਅੰਗ—੮੨੯]

੫. *'ਭਗਤਿ ਕਰਤਿ ਮਾਯਾ ਨਹਿਂ ਮੋਹਹਿ ਰਾਚਹਿ ਹਰਿ ਕੇ ਰੰਗਾ ॥੨੧॥'*
[ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਯਾਯ-੩੮, ਜਿਲਦ-੨, ਪੰਨਾ—੪੪੯]

੬. *'ਗੁਰ ਕੀ ਮਤਿ ਤੂੰ ਲੇਹਿ ਇਆਨੇ ॥ ਭਗਤਿ ਬਿਨਾ ਬਹੁ ਡੂਬੇ ਸਿਆਨੇ ॥*
*ਹਰਿ ਕੀ ਭਗਤਿ ਕਰਹੁ ਮਨ ਮੀਤ ॥ ਨਿਰਮਲ ਹੋਇ ਤੁਮਾਰੋ ਚੀਤ ॥'*
[ਗਉੜੀ ਸੁਖਮਨੀ ਮਃ ੫, ਅੰਗ—੨੮੮]

ਇਸ ਤਰ੍ਹਾਂ ਭਗਤੀ ਰੂਪ ਤੱਕੜੀ ਵੀ ਆਪ ਹੈ ਤੇ ਵਿਚਾਰ ਰੂਪ ਵੱਟਾ ਵੀ ਆਪ ਹੀ ਹੈ ਤੇ ਆਪਣੇ ਆਪ ਨੂੰ ਆਪ ਹੀ ਵਿਚਾਰ ਰੂਪ ਵੱਟੇ ਨਾਲ ਤੁਲਾਇਆ ਹੈ। ਇਉਂ, ਪ੍ਰਮੇਸ਼ਰ ਆਪਣਾ ਆਪ ਰੂਪ ਹੈ।

## ਆਪੇ ਸਾਹੁ ਆਪੇ ਵਣਜਾਰਾ ਆਪੇ ਵਣਜੁ ਕਰਾਇਆ ॥

ਆਪੇ ਸ਼ਾਹ ਰੂਪ ਹੈ, ਆਪੇ **ਵਣਜਾਰਾ** = ਵਪਾਰੀ ਹੈ ਅਤੇ ਆਪ ਹੀ ਦਲਾਲ ਰੂਪ ਹੋ ਕੇ ਸੌਦਾ ਕਰਾਉਂਦਾ ਹੈ। ਅਥਵਾ :—ਆਪੇ **ਸਾਹੁ** = ਗੁਰੂ ਰੂਪ ਹੈ, ਆਪ ਹੀ **ਵਣਜਾਰਾ** = ਜਗਿਆਸੂ ਰੂਪ ਹੈ ਅਤੇ ਆਪ ਹੀ ਜਗਿਆਸੂ ਨੂੰ ਗੁਰਾਂ ਪਾਸੋਂ ਨਾਮ ਰੂਪ ਸੌਦਾ ਕਰਵਾਉਂਦਾ ਹੈ। ਅਥਵਾ :—

*'ਸਾਹਿ ਪਠਾਇਆ ਸਾਹੈ ਪਾਸਿ ॥ ਅਮੋਲ ਰਤਨ ਅਮੋਲਾ ਰਾਸਿ ॥'*
[ਆਸਾ ਮਹਲਾ ੫, ਅੰਗ—੩੭੨]

ਸ਼ਾਹੂਕਾਰ ਪ੍ਰਮੇਸ਼ਰ ਨੇ ਸਿੱਖ ਵਣਜਾਰੇ ਨੂੰ ਗੁਰੂ ਰੂਪ ਸ਼ਾਹੂਕਾਰ ਪਾਸ ਵਣਜ ਕਰਨ ਲਈ ਭੇਜਿਆ ਹੈ। ਜਿਨ੍ਹਾਂ ਕੋਲ ਨਾਮ ਰਤਨ ਰੂਪ ਅਮੋਲਕ ਵਸਤੂ ਹੈ ਤੇ ਸਿੱਖ ਪਾਸ ਵੀ

ਅਮੋਲਕ ਸ਼ਰਧਾ ਰੂਪ ਪੂੰਜੀ ਹੈ। ਇਸ ਤਰ੍ਹਾਂ ਆਪ ਹੀ ਪ੍ਰਮੇਸ਼ਰ ਰੂਪ ਸ਼ਾਹੂਕਾਰ ਹੈ, ਆਪ ਹੀ ਸਿੱਖ ਰੂਪ ਵਣਜਾਰਾ ਹੈ ਅਤੇ ਆਪ ਹੀ ਗੁਰੂ ਰੂਪ ਹੋ ਕੇ ਜਪਣ-ਜਪਾਉਣ ਦਾ ਵਪਾਰ ਕਰਾਉਣ ਵਾਲਾ ਹੈ। ਵਾ :—ਗੁਰੂ ਸ਼ਾਹੂਕਾਰ ਹੈ, ਵਣਜਾਰਾ ਸਿੱਖ ਹੈ ਤੇ ਆਪ ਹੀ ਬ੍ਰਹਮ ਗਿਆਨੀ ਹੋ ਕੇ ਜਪਣ-ਜਪਾਉਣ ਦੇ ਵਣਜ ਨੂੰ ਕਰਾਉਣ ਵਾਲਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਫ਼ੁਰਮਾਉਂਦੇ ਹਨ :—

*'ਜਿਸੁ ਵਖਰ ਕਉ ਲੈਨਿ ਤੂ ਆਇਆ ॥ ਰਾਮ ਨਾਮੁ ਸੰਤਨ ਘਰਿ ਪਾਇਆ ॥*
*ਤਜਿ ਅਭਿਮਾਨੁ ਲੇਹੁ ਮਨ ਮੋਲਿ ॥ ਰਾਮ ਨਾਮੁ ਹਿਰਦੇ ਮਹਿ ਤੋਲਿ ॥*
*ਲਾਦਿ ਖੇਪ ਸੰਤਹ ਸੰਗਿ ਚਾਲੁ ॥ ਅਵਰ ਤਿਆਗਿ ਬਿਖਿਆ ਜੰਜਾਲ ॥*
*ਧੰਨਿ ਧੰਨਿ ਕਹੈ ਸਭੁ ਕੋਇ ॥ ਮੁਖ ਊਜਲ ਹਰਿ ਦਰਗਹ ਸੋਇ ॥*
*ਇਹੁ ਵਾਪਾਰੁ ਵਿਰਲਾ ਵਾਪਾਰੈ ॥ ਨਾਨਕ ਤਾ ਕੈ ਸਦ ਬਲਿਹਾਰੈ ॥੫॥'*

[ਗਉੜੀ ਸੁਖਮਨੀ ਮਃ ੫, ਅੰਗ—੨੮੩]

## ਆਪੇ ਧਰਤੀ ਸਾਜੀਅਨੁ ਪਿਆਰੈ ਪਿਛੈ ਟੰਕੁ ਚੜਾਇਆ ॥੧॥

ਪਿਆਰੇ ਪ੍ਰਭੂ ਨੇ ਆਪ ਹੀ ਚਾਰ ਤੱਤਾਂ ਰੂਪ **ਟੰਕੁ*** = ਚਾਰ ਮਾਸੇ ਨੂੰ ਪਿੱਛੇ ਚਾੜ੍ਹ ਕੇ, ਭਾਵ ਚਾਰ ਤੱਤਾਂ ਨੂੰ ਰਚ ਕੇ ਉਨ੍ਹਾਂ ਦੁਆਰਾ ਫਿਰ ਆਪ ਹੀ ਧਰਤੀ ਸਾਜਨਾ ਕੀਤੀ ਹੈ। ਅਥਵਾ :—ਪਿਆਰੇ ਪ੍ਰਭੂ ਨੇ ਆਪ ਹੀ ਬੁੱਧੀ ਰੂਪ ਧਰਤੀ ਸਾਜੀ ਹੈ। ਪਿੱਛੇ ਚਾਰ ਸਾਧਨਾਂ† ਰੂਪ, ਵਾ :—ਚਾਰ ਮਹਾਂਵਾਕਾਂ‡ ਰੂਪ ਟੰਕ ਚੜ੍ਹਾ ਕੇ ॥੧॥

ਪਿਆਰੇ ਪ੍ਰਮੇਸ਼ਰ ਨੇ ਆਪ ਹੀ ਧਰਤੀ ਆਦਿ ਪੰਜਾਂ ਤੱਤਾਂ ਨੂੰ ਸਾਜਿਆ ਹੈ। ਵਾਕ ਰੂਪ ਟੰਕ ਪਿੱਛੇ ਚੜ੍ਹਾ ਕੇ, ਲੱਖਾਂ ਕ੍ਰੋੜਾਂ ਮਣਾਂ ਭਾਰ ਧਰਤੀ ਵਾਕ ਰੂਪ ਟੰਕ ਦੇ ਬਰਾਬਰ ਤੋਲ ਦਿੱਤੀ ਹੈ।

---

* **ਟੰਕੁ** :—ਚਾਰ ਮਾਸਿਆਂ ਦਾ ਇਕ ਵੱਟਾ ਹੁੰਦਾ ਹੈ, ਅਥਵਾ :—ਸਾਢੇ ਤਿੰਨ ਮਾਸਿਆਂ ਦਾ ਵੀ ਟੰਕ ਹੁੰਦਾ ਹੈ। ਇਸ ਤਰ੍ਹਾਂ ਓਅੰਕਾਰ ਮੰਤ੍ਰ ਦੀਆਂ ਜੋ ਸਾਢੇ ਤਿੰਨ ਮਾਤ੍ਰਾਂ ਹਨ (ਅਕਾਰ, ਉਕਾਰ, ਮਕਾਰ, ਅਰਧ ਬਿੰਦ)। ਉਸਦੀ ਸੱਤਾ ਸਫੁਰਤੀ ਰੂਪ ਟੰਕ ਨੂੰ ਪਿੱਛੇ ਚਾੜ੍ਹ ਕੇ, ਪਿਆਰੇ ਪ੍ਰਭੂ ਨੇ ਆਪ ਹੀ ਧਰਤੀ ਰੂਪ ਸਾਰੀ ਸ੍ਰਿਸ਼ਟੀ ਦੀ ਸਾਜਣਾ ਕੀਤੀ ਹੈ।

† **ਚਾਰ ਸਾਧਨ** :—(ੳ) ਵੈਰਾਗ, (ਅ) ਬਿਬੇਕ, (ੲ) ਖਟ ਸੰਪਤੀ, (ਸ) ਮਮੋਖ ਇੱਛਾ।

‡ **ਚਾਰ ਮਹਾਂਵਾਕ** :—(ੳ) ਪ੍ਰਗਜਾਨਮਾਨੰਦ ਬ੍ਰਹਮ (ਰਿਗ ਵੇਦ), (ਅ) ਅਹੰਬ੍ਰਹਮਾਸਮੀ (ਯਜੁਰ ਵੇਦ), (ੲ) ਤਤ੍ਵਮਸੀ (ਸ਼ਾਮ ਵੇਦ), (ਸ) ਅਯੰਆਤਮ ਬ੍ਰਹਮ (ਅਥਰਬਣ ਵੇਦ)।

*'ਧਰਤੀ ਹੋਰੁ ਪਰੈ ਹੋਰੁ ਹੋਰੁ ॥'* [ਜਪੁਜੀ ਸਾਹਿਬ, ਅੰਗ—੩]

ਇਹ ਸਾਰੀ ਧਰਤੀ ਵਾਕ ਰੂਪ ਟੰਕ 'ਤੇ ਚੜ੍ਹਾ ਕੇ ਸਾਜ ਦਿੱਤੀ ਹੈ। ਯਥਾ :—

੧. *'ਕੀਤਾ ਪਸਾਉ ਏਕੋ ਕਵਾਉ ॥'* [ਜਪੁਜੀ ਸਾਹਿਬ, ਅੰਗ—੩]

੨. *'ਚੌਪਈ ॥ ਪ੍ਰਿਥਮੈ ਓਅੰਕਾਰ ਤਿਨ ਕਹਾ ॥ ਸੋ ਧੁਨ ਪੂਰ ਜਗਤ ਮੋ ਰਹਾ ॥*
*ਤਾ ਤੇ ਜਗਤ ਭਯੋ ਬਿਸਥਾਰਾ ॥ ਪੁਰਖ ਪ੍ਰਕ੍ਰਿਤ ਜਬ ਦੁਹੂੰ ਬਿਚਾਰਾ ॥੩੦॥'*
[ਦਸਮ, ਅੰਗ—੧੫੮]

੩. *'ਓਅੰਕਾਰਿ ਉਤਪਾਤੀ ॥ ਕੀਆ ਦਿਨਸੁ ਸਭ ਰਾਤੀ ॥*
*ਵਣੁ ਤ੍ਰਿਣੁ ਤ੍ਰਿਭਵਣ ਪਾਣੀ ॥ ਚਾਰਿ ਬੇਦ ਚਾਰੇ ਖਾਣੀ ॥*
*ਖੰਡ ਦੀਪ ਸਭਿ ਲੋਆ ॥ ਏਕ ਕਵਾਵੈ ਤੇ ਸਭਿ ਹੋਆ ॥੧॥*
*ਕਰਣੈਹਾਰਾ ਬੂਝਹੁ ਰੇ ॥ ਸਤਿਗੁਰੁ ਮਿਲੈ ਤ ਸੂਝੈ ਰੇ ॥੧॥ਰਹਾਉ॥'*
[ਮਾਰੂ ਮਹਲਾ ੫, ਅੰਗ—੧੦੦੩]

ਜਿਸ ਤਰ੍ਹਾਂ ਸਾਢੇ ਚਾਰ ਮਾਸੇ ਦਾ ਟੰਕ ਮੰਨਿਆ ਹੈ, ਇਸ ਪ੍ਰਕਾਰ ਓਅੰਕਾਰ ਵੀ ਸਾਢੇ ਚਾਰ ਮਾਤ੍ਰਾਂ ਦਾ ਸਨਕ ਸਨੰਦਨ ਦੇ ਮੱਤ ਵਿਚ ਮੰਨਿਆ ਹੈ। ਅਕਾਰ, ਉਕਾਰ, ਮਕਾਰ, ਪੁਨ ਅਰਧ ਬਿੰਦ ਦਾ ਵਾਚ ਭਾਗ ਤੇ ਅੱਧਾ ਚੇਤਨ ਹੈ, ਇਉਂ ਸਾਢੇ ਚਾਰ ਮਾਤ੍ਰਾਂ ਦਾ ਹੈ।

ਵਾ :—ਸੱਤ ਭੂਮਿਕਾ ਰੂਪ ਧਰਤੀ ਵੀ ਆਪੇ ਹੀ ਪ੍ਰਮੇਸ਼ਰ ਨੇ ਸਾਜੀ ਹੈ, ਪਿੱਛੇ ਓਅੰਕਾਰ ਰੂਪ ਟੰਕ ਚੜ੍ਹਾਇਆ ਹੈ। ਯਥਾ :—

*'ਓਅੰਕਾਰ ਆਦਿ ਮੈ ਜਾਨਾ ॥ ਲਿਖਿ ਅਰੁ ਮੇਟੈ ਤਾਹਿ ਨ ਮਾਨਾ ॥'*
[ਗਉੜੀ ਕਬੀਰ ਜੀ, ਅੰਗ—੩੪੦]

ਅਸੀਂ ਤਾਂ ਓਅੰਕਾਰ ਨੂੰ ਹੀ ਆਪਣੀ ਸ਼ਕਤੀ, ਆਪਣਾ ਸਰੂਪ ਜਾਣਦੇ ਹਾਂ। ਲਿਖਣੇ ਵਾਲਾ ਬ੍ਰਹਮਾ ਤੇ ਮਿਟਾਨੇ ਵਾਲਾ ਸ਼ਿਵਜੀ, ਇਨ੍ਹਾਂ ਨੂੰ ਅਸੀਂ ਨਹੀਂ ਮੰਨਦੇ। ਓਅੰਕਾਰ ਰੂਪ ਟੰਕ ਨੂੰ ਵਾਹਿਗੁਰੂ ਮੰਤ੍ਰ ਦਾ ਸਿਮਰਨ ਕਰਨ ਰੂਪ ਪਿੱਛੇ ਚੜ੍ਹਾਇਆ ਹੈ। ਵਾ :—ਜੋ ਜੀਵਾਂ ਨੂੰ **ਟੰਕੁ** = ਟੰਕਣ ਵਾਲੀ ਮਾਇਆ ਹੈ, ਉਸਨੂੰ ਪਿੱਛੇ ਕਰਕੇ, ਭਾਵ ਟੁੱਕ ਕੇ ਮਨ ਨੂੰ ਨਾਮ-ਸਿਮਰਨ ਦੀ ਸ਼ਕਤੀ ਦੁਆਰਾ ਤੁਰੀਆ ਪਦ ਵਿਚ ਚੜ੍ਹਾਇਆ ਹੈ।

**ਮੇਰੇ ਮਨ ਹਰਿ ਹਰਿ ਧਿਆਇ ਸੁਖੁ ਪਾਇਆ ॥**

ਮੇਰੇ ਮਨ ਨੇ ਹਰਿ-ਹਰਿ ਨਾਮ ਨੂੰ ਧਿਆ ਕੇ ਹੀ ਸੁਖ ਪਾਇਆ ਹੈ।

**ਹਰਿ ਹਰਿ ਨਾਮੁ ਨਿਧਾਨੁ ਹੈ ਪਿਆਰਾ ਗੁਰਿ ਪੂਰੈ ਮੀਠਾ ਲਾਇਆ ॥ਰਹਾਉ॥**

ਪਿਆਰੇ ਹਰਿ-ਹਰਿ ਦਾ ਜੋ ਨਾਮ ਰੂਪ **ਨਿਧਾਨੁ** = ਖ਼ਜ਼ਾਨਾ ਹੈ, ਉਹ ਪੂਰਿਆਂ ਗੁਰਾਂ

ਨੇ ਮੈਨੂੰ ਮਿੱਠਾ ਲਗਾਇਆ ਹੈ ॥ਰਹਾਉ॥ ਯਥਾ :—

*'ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ ॥*
*ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥'*

[ਸਲੋਕ ਸੇਖ ਫਰੀਦ, ਅੰਗ—੧੩੭੯]

**ਆਪੇ ਧਰਤੀ ਆਪਿ ਜਲੁ ਪਿਆਰਾ ਆਪੇ ਕਰੇ ਕਰਾਇਆ ॥**

ਪਿਆਰਾ ਪ੍ਰਭੂ ਆਪੇ ਧਰਤੀ ਰੂਪ ਹੈ, ਆਪੇ ਜਲ ਰੂਪ ਹੈ, ਆਪ ਹੀ ਸਭ ਕੁਝ ਕਰਦਾ ਕਰਾਉਂਦਾ ਹੈ।

ਪਿਆਰਾ ਪ੍ਰਮੇਸ਼ਰ ਆਪ ਹੀ ੪੯ ਕ੍ਰੋੜ ਧਰਤੀ ਹੈ, ੫੦ਵਾਂ ਕ੍ਰੋੜ ਨਰਕ ਹੈ, ਵਾ :— ਤਾਂਬੇ ਦੀ ਮੰਨੀ ਹੈ, ਜਿਸ 'ਤੇ ਸੱਪ ਰਹਿੰਦੇ ਹਨ। ਯਥਾ :—

*'ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ ॥'*

[ਪ੍ਰਭਾਤੀ ਮਹਲਾ ੧, ਅੰਗ—੧੩੨੮]

ਆਪ ਹੀ ਪਾਣੀ ਰੂਪ ਹੈ, ਆਪ ਹੀ ਸੂਖਮ-ਸਥੂਲ ਤੱਤ ਕੀਤੇ ਹਨ ਤੇ ਆਪ ਹੀ ਉਨ੍ਹਾਂ ਤੋਂ ਸੰਸਾਰ ਕਰਾਇਆ ਹੈ। ਵਾ :—ਆਪ ਹੀ ਨਿਰਮਲ ਬੁੱਧੀ ਰੂਪ ਧਰਤੀ ਹੋ ਰਿਹਾ ਹੈ ਤੇ ਆਪੇ ਹੀ ਪਿਆਰਾ ਪ੍ਰਭੂ ਪ੍ਰੇਮ ਰੂਪ, ਵਾ :—ਸਤੋ ਗੁਣ ਰੂਪ ਜਲ ਹੋ ਰਿਹਾ ਹੈ।

ਆਪੇ ਹੀ ਗੁਰਮੁਖ ਸਿਮਰਨ ਕਰਦੇ ਹਨ ਤੇ ਫਿਰ ਹੰਕਾਰ ਨਹੀਂ ਕਰਦੇ, ਉਹ ਕਹਿੰਦੇ ਹਨ ਕਿ ਪ੍ਰਮੇਸ਼ਰ ਨੇ ਹੀ ਸਿਮਰਨ ਕਰਾਇਆ ਹੈ। ਵਾ :—ਆਪ ਹੀ ਗੁਰੂ ਹੋ ਕੇ, ਤੱਤਬੇਤਾ ਹੋ ਕੇ ਸਿਮਰਨ ਕਰਦਾ ਹੈ ਤੇ ਹੋਰ ਅਧਿਆਰੀਆਂ ਤੋਂ ਆਪ ਹੀ ਕਰਾਇਆ ਹੈ।

**ਆਪੇ ਹੁਕਮਿ ਵਰਤਦਾ ਪਿਆਰਾ ਜਲੁ ਮਾਟੀ ਬੰਧਿ ਰਖਾਇਆ ॥**

**ਪਿਆਰਾ** = ਪ੍ਰਮੇਸ਼ਰ ਆਪਣੇ ਹੁਕਮ ਵਿਚ ਆਪ ਹੀ ਵਰਤ ਰਿਹਾ ਹੈ, ਪਾਣੀ ਵਿਚ ਮਿੱਟੀ ਨੂੰ **ਬੰਧਿ** = ਬੰਨ੍ਹ ਕੇ ਰੱਖਿਆ ਹੋਇਆ ਹੈ। ਦਸ ਹਿੱਸੇ ਪਾਣੀ ਵਿਚ ਇਕ ਹਿੱਸਾ ਧਰਤੀ ਹੈ, ਪਰ ਪ੍ਰਭੂ ਦੇ ਹੁਕਮ ਕਰਕੇ ਪਾਣੀ ਧਰਤੀ ਨੂੰ ਡੋਬਦਾ ਨਹੀਂ ਹੈ।

ਵਾ :—**ਜਲੁ** = ਚੇਤਨ ਤੇ **ਮਾਟੀ** = ਪ੍ਰਕਿਰਤੀ ਨੂੰ ਬੰਨ੍ਹ ਕਰਕੇ ਰੱਖਿਆ ਹੈ। ਵਾ :— ਜਿਨ੍ਹਾਂ ਅੰਦਰ **ਜਲੁ** = ਪ੍ਰੇਮ ਹੈ, ਉਨ੍ਹਾਂ ਦੀ **ਮਾਟੀ** = ਬੁੱਧੀ ਵਿਚ ਨਿਮਰਤਾ ਬੰਨ੍ਹ ਕੇ ਰੱਖੀ ਹੈ।

**ਆਪੇ ਹੀ ਭਉ ਪਾਇਦਾ ਪਿਆਰਾ ਬੰਨਿ ਬਕਰੀ ਸੀਹੁ ਹਢਾਇਆ ॥੨॥**

ਪਿਆਰਾ ਪ੍ਰਭੂ ਆਪ ਹੀ ਸਾਰਿਆਂ ਨੂੰ **ਭਉ** = ਡਰ ਪਾਂਵਦਾ ਹੈ, ਬੱਕਰੀ ਤੇ **ਸੀਹੁ** = ਸ਼ੇਰ

ਨੂੰ **ਬੰਨਿ** = ਬੰਨ੍ਹ ਕੇ **ਹਢਾਇਆ** = ਫਿਰਾਇਆ ਹੈ। ਅਰਥਾਤ ਬੱਕਰੀ ਸਮਾਨ ਧਰਤੀ ਹੈ, ਸ਼ੇਰ ਵਾਂਗ ਜਲ ਹੈ, ਭਾਵੇਂ ਆਪਸ ਵਿਚ ਵਿਰੋਧੀ ਹਨ, ਪਰ ਪ੍ਰਭੂ ਦੇ ਹੁਕਮ ਕਰਕੇ ਇਕੱਠੇ ਰਹਿੰਦੇ ਹਨ॥੨॥

ਪ੍ਰਮੇਸ਼ਰ ਆਪੇ ਹੀ ਭੈ ਪਾਉਣ ਵਾਲਾ ਹੈ, ਬੱਕਰੀ ਨੂੰ ਬੰਨ੍ਹ ਕੇ ਸ਼ੇਰ ਨੂੰ ਉਦਾਲੇ ਫੇਰਿਆ ਹੈ। ਜਿਵੇਂ ਬੁੱਢਣ ਸ਼ਾਹ ਦੀਆਂ ਬੱਕਰੀਆਂ ਸ਼ੇਰ ਚਾਰਦਾ ਹੁੰਦਾ ਸੀ। ਵਾ :—ਆਪੇ ਹੀ ਜਲ ਵਿਚ ਡਰ ਪਾਉਂਦਾ ਹੈ, ਬੱਕਰੀ ਦੀ ਨਿਆਈਂ ਧਰਤੀ ਦਾ ਗੋਲਾ ਬੰਨ੍ਹ ਕੇ ਪਾਣੀ ਰੂਪ ਸ਼ੇਰ ਨੂੰ ਉਦਾਲੇ ਫੇਰਿਆ ਹੈ, ਡਰ ਕਰਕੇ ਜਲ ਧਰਤੀ ਨੂੰ ਖੋਰ ਨਹੀਂ ਸਕਦਾ ਹੈ। ਵਾ :—ਪਿਆਰੇ ਨੇ ਆਪੇ ਹੀ ਪੰਜਾਂ ਤੱਤਾਂ ਨੂੰ ਡਰ ਪਾਇਆ ਹੈ, ਪੰਜਾਂ ਤੱਤਾਂ ਦੀ ਦੇਹ ਵਿਚ ਜ਼ਿੰਦ ਰੂਪ ਬੱਕਰੀ ਨੂੰ ਬੰਨ੍ਹ ਕੇ ਕਾਲ ਰੂਪ ਸ਼ੇਰ ਉਦਾਲੇ ਫੇਰਿਆ ਹੈ। ਜਿੰਨਾਂ ਚਿਰ ਦੇਸ਼, ਕਾਲ, ਵਸਤੂ, ਇਕੱਤਰ ਨਹੀਂ ਹੁੰਦੇ, ਉਤਨਾ ਚਿਰ ਕਾਲ ਹੀ ਜੀਵ ਦੀ ਰੱਖਿਆ ਕਰਦਾ ਹੈ। ਵਾ :— ਜਿੰਨ੍ਹਾਂ ਅੰਦਰ **ਬਕਰੀ** = ਨਿਮਰਤਾ ਬੁੱਧੀ ਹੈ, ਉਨ੍ਹਾਂ ਦੀਆਂ ਹੰਕਾਰ ਰੂਪ ਸ਼ੇਰ ਪ੍ਰਕਰਮਾ ਕਰਦਾ ਹੈ।

**ਆਪੇ ਕਾਸਟ ਆਪਿ ਹਰਿ ਪਿਆਰਾ ਵਿਚਿ ਕਾਸਟ ਅਗਨਿ ਰਖਾਇਆ॥**

ਪਿਆਰਾ ਪ੍ਰਭੂ ਆਪੇ **ਕਾਸਟ** = ਲੱਕੜ ਰੂਪ ਹੈ, ਆਪ ਹੀ **ਹਰਿ*** = ਅੱਗ ਰੂਪ ਹੈ ਅਤੇ ਉਸਨੇ ਆਪ ਹੀ **ਕਾਸਟ** = ਲੱਕੜਾਂ ਵਿਚ ਅੱਗ ਨੂੰ ਰੱਖਿਆ ਹੋਇਆ ਹੈ।

ਇਸ ਪ੍ਰਕਾਰ ਪ੍ਰਮੇਸ਼ਰ ਆਪ ਹੀ ਮਾਤਾ ਦੇ ਗਰਭ ਰੂਪ ਕਾਸਟ ਨੂੰ ਪੈਦਾ ਕਰਦਾ ਹੈ, ਆਪ ਹੀ **ਹਰਿ** = ਜਠਰਾ-ਅਗਨੀ ਪੈਦਾ ਕਰਦਾ ਹੈ ਤੇ ਫਿਰ ਮਾਤਾ ਦੇ ਗਰਭ ਦੀ ਜਠਰਾ ਅਗਨੀ ਅੰਦਰ ਆਪ ਹੀ **ਕਾਸਟ** = ਬੱਚੇ ਦਾ ਸਰੀਰ ਰੱਖਿਆ ਹੈ। ਜਠਰਾ-ਅਗਨੀ ਬੱਚੇ ਨੂੰ ਵਧਾਉਂਦੀ ਹੈ ਅਤੇ ਆਵੇ ਦੇ ਭਾਂਡੇ ਵਾਂਗ ਉਸਦੀ ਤੁਚਾ (ਚਮੜੀ) ਨੂੰ ਪਕਾਉਂਦੀ ਹੈ, ਪਰ ਬੱਚੇ ਨੂੰ ਭਸਮ ਨਹੀਂ ਕਰ ਸਕਦੀ, ਐਸਾ ਸਿਮਰਨ ਦਾ ਪ੍ਰਤਾਪ ਹੈ। ਯਥਾ :—

੧. *'ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ ਸੋ ਕਿਉ ਮਨਹੁ ਵਿਸਾਰੀਐ॥*
*ਮਨਹੁ ਕਿਉ ਵਿਸਾਰੀਐ ਏਵਡੁ ਦਾਤਾ ਜਿ ਅਗਨਿ ਮਹਿ ਆਹਾਰੁ ਪਹੁਚਾਵਏ॥'*
[ਰਾਮਕਲੀ ਮਹਲਾ ੩ ਅਨੰਦੁ, ਅੰਗ—੯੨੦]

੨. *'ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ॥*
*ਪਾਵਕ ਸਾਗਰ ਅਥਾਹ ਲਹਰਿ ਮਹਿ ਤਾਰਹੁ ਤਾਰਨਹਾਰੇ॥੧॥'*
[ਸੋਰਠਿ ਮਹਲਾ ੫, ਅੰਗ—੬੧੩]

---

* ਇਥੇ ਹਰਿ ਪਦ ਦਾ ਸੰਕੇਤੀ ਅਰਥ ਅੱਗ ਹੈ।

੩. *'ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥*
*ਰਕਤ ਕਿਰਮ ਮਹਿ ਨਹੀ ਸੰਘਾਰਿਆ ॥*
*ਅਪਨਾ ਸਿਮਰਨੁ ਦੇ ਪ੍ਰਤਿਪਾਲਿਆ ਓਹ ਸਗਲ ਘਟਾ ਕਾ ਮਾਲਕਾ ॥'*
[ਮਾਰੂ ਮਹਲਾ ੫, ਅੰਗ—੧੦੮੪]

੪. *'ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ ॥*
*ਓਥੈ ਤੇਰੀ ਰਖ ਅਗਨੀ ਉਦਰ ਮਾਹਿ ॥'*
[ਰਾਮਕਲੀ ਕੀ ਵਾਰ ਮਹਲਾ ੫, ਅੰਗ—੯੬੧]

### ਆਪੇ ਹੀ ਆਪਿ ਵਰਤਦਾ ਪਿਆਰਾ ਭੈ ਅਗਨਿ ਨ ਸਕੈ ਜਲਾਇਆ ॥

ਉਹ ਪਿਆਰਾ ਪ੍ਰਭੂ ਨਿਰਗੁਣ ਸਰਗੁਣ ਹੋ ਕੇ ਆਪੇ ਹੀ ਆਪ ਸਾਰੇ ਵਰਤ ਰਿਹਾ ਹੈ, ਜਿਸਦੇ **ਭੈ** = ਡਰ ਕਰਕੇ **ਅਗਨਿ** = ਅੱਗ ਲੱਕੜਾਂ ਨੂੰ **ਜਲਾਇਆ** = ਸਾੜ ਨਹੀਂ **ਸਕੈ** = ਸਕਦੀ। ਵਾ :—ਅਗਨੀ, ਭੈ ਕਰਕੇ ਬੱਚੇ ਨੂੰ ਸਾੜ ਨਹੀਂ ਸਕਦੀ। ਯਥਾ :—

*'ਪ੍ਰਤਿਪਾਲਿ ਮਾਤਾ ਉਦਰਿ ਰਾਖੈ ਲਗਨਿ ਦੇਤ ਨ ਸੇਕ ॥*
*ਸੋਈ ਸੁਆਮੀ ਈਹਾ ਰਾਖੈ ਬੂਝੁ ਬੁਧਿ ਬਿਬੇਕ ॥੧॥*
*ਮੇਰੇ ਮਨ ਨਾਮ ਕੀ ਕਰਿ ਟੇਕ ॥'* [ਮਾਰੂ ਮਹਲਾ ੫, ਅੰਗ—੧੦੦੭]

### ਆਪੇ ਮਾਰਿ ਜੀਵਾਇਦਾ ਪਿਆਰਾ ਸਾਹ ਲੈਦੇ ਸਭਿ ਲਵਾਇਆ ॥੩॥

ਪਿਆਰਾ ਪ੍ਰਭੂ ਆਪੇ ਮਾਰਦਾ ਹੈ, ਆਪੇ ਜਿਵਾਉਂਦਾ ਹੈ, ਉਸਦੇ **ਲਵਾਇਆ** = ਦਿਵਾਏ ਹੋਏ ਸਾਰੇ **ਸਾਹ** = ਸਵਾਸ ਲੈਂਦੇ ਹਨ ॥੩॥ ਵਾ :—ਪ੍ਰਮੇਸ਼ਰ ਆਪੇ ਹੀ ਜੀਵਤ ਭਾਵ ਤੋਂ ਮਾਰ ਦਿੰਦਾ ਹੈ ਤੇ ਫਿਰ ਆਪ ਹੀ ਗਿਆਨ ਦੁਆਰਾ ਅਖੰਡ ਚੇਤਨ ਦੇਹ ਦੀ ਪ੍ਰਾਪਤੀ ਕਰ ਜਿਵਾਉਂਦਾ ਹੈ ਤੇ ਉਸਦੇ ਦਿਵਾਏ ਹੋਏ ਹੀ ਸਾਰੇ ਗਿਆਨ ਰੂਪ ਸਾਹ ਲੈਂਦੇ ਹਨ।

### ਆਪੇ ਤਾਣੁ ਦੀਬਾਣੁ ਹੈ ਪਿਆਰਾ ਆਪੇ ਕਾਰੈ ਲਾਇਆ ॥

ਪਿਆਰਾ ਪ੍ਰਭੂ ਆਪੇ ਤਨ ਦਾ **ਤਾਣੁ** = ਬਲ ਰੂਪ ਹੈ। ਆਪੇ ਮਨ ਦਾ **ਦੀਬਾਣੁ** = ਆਸਰਾ ਰੂਪ ਹੈ, ਉਸਨੇ ਆਪ ਹੀ ਸਾਰਿਆਂ ਨੂੰ **ਕਾਰੈ** = ਕੰਮਾਂ ਵਿਚ ਲਗਾਇਆ ਹੋਇਆ ਹੈ। ਵਾ :—ਆਪੇ ਹੀ ਬਿਬੇਕ ਰੂਪ ਤਾਣ ਹੈ, ਆਪੇ ਸਾਧਸੰਗਤ ਰੂਪ ਦੀਬਾਣ ਹੈ ਤੇ ਪਿਆਰੇ ਪ੍ਰਮੇਸ਼ਰ ਨੇ ਆਪੇ ਹੀ ਸਿੱਖਾਂ ਨੂੰ ਸੰਗਤ ਦੀ ਸੇਵਾ ਰੂਪ ਕਾਰ ਵਿਚ ਲਾਇਆ ਹੋਇਆ ਹੈ।

**ਜਿਉ ਆਪਿ ਚਲਾਏ ਤਿਉ ਚਲੀਐ ਪਿਆਰੇ ਜਿਉ ਹਰਿ ਪ੍ਰਭ ਮੇਰੇ ਭਾਇਆ ॥**

ਹੇ ਪਿਆਰੇ ! ਜਿਵੇਂ ਆਪ ਚਲਾਉਂਦੇ ਹੋ, ਤਿਵੇਂ ਚੱਲਣਾ ਹੁੰਦਾ ਹੈ, ਮੇਰੇ ਪਿਆਰੇ ਹਰੀ ਪ੍ਰਭੂ ਨੂੰ ਜਿਵੇਂ ਭਾਇਆ ਹੈ, ਤਿਵੇਂ ਹੋ ਰਿਹਾ ਹੈ। ਵਾ :—ਹੇ ਪਿਆਰੇ ! ਆਪ ਦੇ ਹੁਕਮ ਵਿਚ ਸਾਰੇ ਤੱਤ ਚੱਲਦੇ ਹਨ, ਪਉਣ ਸਭਨਾਂ ਦੇ ਸੁਆਸ ਰੂਪ ਹੋ ਰਹੀ ਹੈ, ਅਗਨੀ ਖ਼ੁਰਾਕ ਹਜ਼ਮ ਕਰ ਰਹੀ ਹੈ, ਪਾਣੀ ਸਭ ਦਾ ਜੀਵਨ ਰੂਪ ਹੋ ਰਿਹਾ ਹੈ। ਪਰ ਇਹ ਜੀਵ ਉਸ ਪ੍ਰਮੇਸ਼ਰ ਦੇ ਉਪਕਾਰ ਨੂੰ ਨਹੀਂ ਸਮਝਦਾ। ਯਥਾ :—

*'ਮਰਣ ਜੀਵਣ ਕਉ ਧਰਤੀ ਦੀਨੀ ਏਤੇ ਗੁਣ ਵਿਸਰੇ ॥'*

[ਰਾਮਕਲੀ ਮਹਲਾ ੧, ਅੰਗ—੮੭੭]

ਵਾ :—ਜੋ ਗੁਰਮੁਖ ਮੇਰੇ ਹਰੀ ਪ੍ਰਮੇਸ਼ਰ ਨੂੰ ਚੰਗੇ ਲੱਗੇ ਹਨ, ਉਹ ਗੁਰਮੁਖ ਇਸ ਤਰ੍ਹਾਂ ਕਹਿੰਦੇ ਹਨ, "ਹੇ ਪਿਆਰੇ ਪ੍ਰਭੂ ! ਜਿਵੇਂ ਆਪ ਚਲਾਉਂਦੇ ਹੋ, ਤਿਵੇਂ ਹੀ ਅਸੀਂ ਜੀਵ ਚਲਦੇ ਹਾਂ।"

**ਆਪੇ ਜੰਤੀ ਜੰਤੁ ਹੈ ਪਿਆਰਾ ਜਨ ਨਾਨਕ ਵਜਹਿ ਵਜਾਇਆ ॥੪॥੪॥**

ਪਿਆਰਾ ਪ੍ਰਭੂ ਆਪੇ **ਜੰਤੀ** = ਵਜੰਤ੍ਰੀ ਰੂਪ, ਅਰਥਾਤ ਵਾਜਿਆਂ ਦੇ ਵਜਾਉਣ ਵਾਲਾ ਹੈ। ਆਪ ਹੀ **ਜੰਤੁ** = ਵਾਜਾ ਰੂਪ ਹੈ, ਉਸਦੇ ਵਜਾਏ ਹੋਏ ਸਾਰੇ ਵੱਜ ਰਹੇ ਹਨ। ਅਥਵਾ :— ਪਿਆਰਾ ਪ੍ਰਭੂ ਆਪ ਹੀ **ਜੰਤੀ** = ਈਸ਼ਰ ਰੂਪ ਹੈ, ਆਪ ਹੀ **ਜੰਤੁ** = ਜੀਵ ਰੂਪ ਹੈ, ਉਸਦੇ **ਵਜਾਇਆ** = ਬੁਲਾਏ ਹੋਏ ਸਾਰੇ **ਵਜਹਿ** = ਬੋਲ ਰਹੇ ਹਨ ॥੪॥੪॥

ਉਹ ਗੁਰਮੁਖ ਜਾਣਦੇ ਹਨ ਕਿ ਪਿਆਰਾ ਪ੍ਰਮੇਸ਼ਰ ਆਪ ਹੀ ਜੀਵਾਂ ਰੂਪ ਵਾਜੇ ਹੈ ਤੇ ਫਿਰ ਆਪ ਹੀ ਜੀਵਾਂ ਰੂਪ ਵਾਜਿਆਂ ਨੂੰ ਵਜਾਉਣ ਵਾਲਾ **ਜੰਤੀ** = ਵਜੰਤ੍ਰੀ ਹੈ। ਯਥਾ :—

*'ਬਿਰਖੈ ਹੇਠਿ ਸਭਿ ਜੰਤ ਇਕਠੇ ॥ ਇਕਿ ਤਤੇ ਇਕਿ ਬੋਲਨਿ ਮਿਠੇ ॥*
*ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ ॥੧॥'*

[ਮਾਰੂ ਮਹਲਾ ੫, ਅੰਗ—੧੦੧੯]

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਥਨ ਕਰਦੇ ਹਨ, ਸਾਰੇ ਜੀਵਾਂ ਰੂਪ ਵਾਜੇ ਉਸ ਦੇ ਹੀ ਵਜਾਇਆਂ ਹੋਇਆਂ ਵੱਜਦੇ ਹਨ, ਭਾਵ ਬੋਲਾਇਆਂ ਹੋਇਆਂ ਬੋਲਦੇ ਹਨ। ਵਾ :— ਭਗਤਾਂ ਦੇ ਹਿਰਦੇ ਵਿਚ ਪ੍ਰਮੇਸ਼ਰ ਨੇ ਆਪ ਹੀ ਨਾਮ ਦੇ ਵਾਜੇ ਵਜਾ ਦਿੱਤੇ ਹਨ। ਯਥਾ :—

*'ਜੇਤਾ ਬੋਲਣੁ ਤੇਤਾ ਗਿਆਨੈ ॥ ਜੇਤਾ ਸੁਨਣਾ ਤੇਤਾ ਨਾਮੁ ॥*
*ਜੇਤਾ ਪੇਖਨੁ ਤੇਤਾ ਧਿਆਨੁ ॥੨॥'* [ਗਉੜੀ ਮਹਲਾ ੫, ਅੰਗ—੨੩੬]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕਾ ਫ਼ਤਹ॥

## ੮.

### ਸੋਰਠਿ ਮਹਲਾ ੪ ਪੰਚਪਦਾ ॥ [ਅੰਗ—੬੦੭]

### ਅਚਰੁ ਚਰੈ ਤਾ ਸਿਧਿ ਹੋਈ ਸਿਧੀ ਤੇ ਬੁਧਿ ਪਾਈ ॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਧੰਨ ਧੰਨ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ, **ਰਾਮ** = ਵਾਹਿਗੁਰੂ ਦਾ ਸਰੂਪ ਹੁੰਦੇ ਹੋਏ ਵੀ ਆਪਣੇ ਆਪ ਨੂੰ ਦਾਸ ਕਹਾਉਂਦੇ ਹਨ। ਸ੍ਰੀ ਰਾਮਚੰਦਰ ਜੀ ਰਾਜੇ ਸਨ, ਪਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸੰਸਾਰ ਵਿਚ ਭਗਤੀ ਦ੍ਰਿੜ੍ਹ ਕਰਵਾਉਣ ਲਈ ਭਗਤੀ ਦਾ ਅਵਤਾਰ ਧਾਰਿਆ ਹੈ। ਜੋ ਸਿੱਖ ਦਾਸਾ ਭਾਵ ਧਾਰ ਕੇ ਰਹਿੰਦੇ ਹਨ, ਉਨ੍ਹਾਂ 'ਤੇ ਗੁਰੂ-ਪ੍ਰਮੇਸ਼ਰ ਦੀ ਮਹਾਨ ਬਖ਼ਸ਼ਿਸ਼ ਹੁੰਦੀ ਹੈ।

ਜਿਵੇਂ ਸ੍ਰੀ ਰਾਮਚੰਦਰ ਜੀ ਤਖ਼ਤ 'ਤੇ ਬਿਰਾਜਦੇ ਸਨ, ਤਿਵੇਂ ਸਤਿਗੁਰੂ ਜੀ ਸੰਤੋਖ ਰੂਪ ਤਖ਼ਤ ਪਰ ਸੁਭਾਇਮਾਨ ਹਨ। ਰਾਮਚੰਦਰ ਜੀ ਉੱਪਰ ਛਤਰ ਚੌਰ ਝੁੱਲਦਾ ਸੀ, ਗੁਰੂ ਜੀ ਉੱਪਰ ਪ੍ਰਤਾਪ ਰੂਪ ਛਤਰ ਅਤੇ ਜੱਸ ਰੂਪ ਚੌਰ ਝੁੱਲ ਰਿਹਾ ਹੈ, ਸਗੋਂ ਪ੍ਰਤੱਖ ਵੀ ਚਵਰ, ਛਤਰ, ਤਖ਼ਤ ਦੇ ਮਾਲਕ ਹਨ। ਰਾਮਚੰਦਰ ਜੀ ਨੇ ਖਰ, ਦੂਖਣ ਆਦਿਕ ਦੈਂਤ ਮਾਰੇ, ਗੁਰੂ ਜੀ ਨੇ ਕਾਮ, ਕ੍ਰੋਧ, ਈਰਖਾ ਆਦਿਕ ਦੈਂਤ ਮਾਰੇ ਹਨ। ਰਾਮਚੰਦਰ ਜੀ ਨੇ ਰਾਵਣ ਤੇ ਕੁੰਭਕਰਨ ਨੂੰ ਮਾਰਿਆ ਸੀ, ਇਧਰ ਗੁਰੂ ਜੀ ਨੇ ਅਗਿਆਨ ਰੂਪ ਰਾਵਣ ਤੇ ਅਵਰਨ ਰੂਪ ਕੁੰਭਕਰਨ ਨੂੰ ਮਾਰ ਕੇ, ਸਾਰੀ ਆਸੁਰੀ ਸੰਪਦਾ ਰੂਪ ਰਾਖ਼ਸ਼ਾਂ ਦੀ ਫ਼ੌਜ ਖ਼ਤਮ ਕਰਕੇ, ਸਿੱਖਾਂ ਦੀ ਰਿਦੇ ਰੂਪ ਲੰਕਾ ਦਾ ਰਾਜ ਬਿਬੇਕ ਰੂਪ ਬਭੀਖਣ ਨੂੰ ਦਿੱਤਾ ਹੈ। ਰਾਮਚੰਦਰ ਜੀ ਨੇ ਤਾਰਿਕਾ ਰਾਖਸ਼ਣੀ ਮਾਰੀ ਸੀ, ਸਤਿਗੁਰੂ ਜੀ ਨੇ ਸਿੱਖਾਂ ਦੇ ਹਿਰਦਿਆਂ ਵਿਚੋਂ ਅਵਿਦਿਆ ਰੂਪ ਰਾਖਸ਼ਣੀ ਮਾਰ ਦਿੱਤੀ ਹੈ, ਆਪ ਜੀ ਦੇ ਨੇੜੇ ਤਾਂ ਕੋਈ ਵਿਕਾਰ ਆਉਣਾ ਕੀ ਹੈ। ਯਥਾ :—

*'ਮੋਹੁ ਮਲਿ ਬਿਵਸਿ ਕੀਅਉ ਕਾਮੁ ਗਹਿ ਕੇਸ ਪਛਾੜ੍ਹਉ ॥*
*ਕ੍ਰੋਧੁ ਖੰਡਿ ਪਰਚੰਡਿ ਲੋਭੁ ਅਪਮਾਨ ਸਿਉ ਝਾੜ੍ਹਉ ॥*
*ਜਨਮੁ ਕਾਲੁ ਕਰ ਜੋੜਿ ਹੁਕਮੁ ਜੋ ਹੋਇ ਸੁ ਮੰਨੈ ॥*
*ਭਵਸਾਗਰੁ ਬੰਧਿਅਉ ਸਿਖ ਤਾਰੇ ਸੁਪ੍ਰਸੰਨੈ ॥*
*ਸਿਰਿ ਆਤਪਤੁ ਸਚੌ ਤਖਤੁ ਜੋਗ ਭੋਗ ਸੰਜੁਤੁ ਬਲਿ ॥*
*ਗੁਰ ਰਾਮਦਾਸ ਸਚੁ ਸਲ੍ ਭਣਿ ਤੂ ਅਟਲੁ ਰਾਜਿ ਅਭਗੁ ਦਲਿ ॥੧॥'*

[ਸਵਈਏ ਮਹਲੇ ਚਉਥੇ ਕੇ, ਸਲ੍ ਭੱਟ, ਅੰਗ—੧੩੯੯]

ਸਿੱਖਾਂ ਨੇ ਆਪ ਜੀ ਪਾਸ ਬੇਨਤੀ ਕੀਤੀ, "ਹੇ ਸਤਿਗੁਰੂ ਜੀ! ਅੰਤਹਕਰਣ ਦੀ ਸ਼ੁੱਧੀ ਰੂਪ ਸਿੱਧੀ ਕਿਵੇਂ ਪ੍ਰਾਪਤ ਹੋਵੇ?" ਤਾਂ ਹਜ਼ੂਰ ਫ਼ੁਰਮਾਉਂਦੇ ਹਨ :—

**ਅਚਰੁ ਚਰੈ ਤਾ ਸਿਧਿ ਹੋਈ ਸਿਧੀ ਤੇ ਬੁਧਿ ਪਾਈ ॥**

**ਅਚਰੁ** = ਨਾ ਚਰੇ ਜਾਣ ਵਾਲੇ ਕਾਮ ਆਦਿਕਾਂ ਨੂੰ **ਚਰੈ** = ਅਭਾਵ ਕਰੇ, ਅਥਵਾ :— **ਅਚਰੁ** = ਨਾਮ ਨੂੰ **ਚਰੈ** = ਧਾਰੇ, ਤਾਂ ਅੰਤਹਕਰਣ ਦੀ **ਸਿਧਿ** = ਸ਼ੁੱਧੀ, ਭਾਵ ਪਵਿੱਤਰਤਾ ਅਤੇ ਆਤਮ ਵਿਸ਼ੈਣੀ ਬੁੱਧੀ ਦੀ ਪ੍ਰਾਪਤੀ ਹੁੰਦੀ ਹੈ, ਆਤਮ ਵਿਸ਼ੈਣੀ ਬੁੱਧੀ ਕਰਕੇ ਹੀ **ਸਿਧੀ** = ਮੁਕਤੀ ਦੀ ਪ੍ਰਾਪਤੀ ਹੁੰਦੀ ਹੈ। ਯਥਾ :—

*'ਮਨੁ ਅਸਾਧੁ ਸਾਧੈ ਜਨੁ ਕੋਇ ॥ ਅਚਰੁ ਚਰੈ ਤਾ ਨਿਰਮਲੁ ਹੋਇ ॥*
*ਗੁਰਮੁਖਿ ਇਹੁ ਮਨੁ ਲਇਆ ਸਵਾਰਿ ॥ ਹਉਮੈ ਵਿਚਹੁ ਤਜੇ ਵਿਕਾਰ ॥੩॥'*

[ਗਉੜੀ ਮਹਲਾ ੩, ਅੰਗ—੧੫੯]

## ਸਾਖੀ : ਭਗਤ ਛੱਜੂ ਅਤੇ ਮਜ਼ਦੂਰਾਂ ਦੀ

ਇਕ ਦਿਨ ਲਾਹੌਰ ਵਿਖੇ ਠੰਢ ਦੇ ਦਿਨਾਂ ਵਿਚ ਝੜੀ ਲੱਗ ਗਈ, ਬਹੁਤ ਸਾਰੇ ਮਜ਼ਦੂਰ ਬਿਨਾਂ ਕੰਮ ਤੋਂ ਬਾਹਰ ਬਜ਼ਾਰ ਵਿਚ ਕੰਮ ਦੀ ਉਡੀਕ ਕਰਦੇ ਹੋਏ, ਸਰਦੀ ਨਾਲ ਕੰਬ ਰਹੇ ਸਨ। ਭਗਤ ਛੱਜੂ ਜੀ ਨੇ ਚੁਬਾਰੇ ਵਿਚ ਬੈਠੇ ਹੋਇਆਂ, ਉਨ੍ਹਾਂ ਮਜ਼ਦੂਰਾਂ ਦੀ ਤਰਸਯੋਗ ਹਾਲਤ ਨੂੰ ਵੇਖਿਆ, ਆਪਣੇ ਪਾਸ ਬੁਲਾ ਕੇ ਪੁੱਛਿਆ, "ਤੁਸੀਂ ਏਨੀ ਠੰਢ ਵਿਚ ਬਾਹਰ ਕਿਉਂ ਬੈਠੇ ਹੋ?" ਤਾਂ ਉਨ੍ਹਾਂ ਨੇ ਆਖਿਆ, "ਭਗਤ ਜੀ! ਬਰਸਾਤ ਕਰਕੇ ਅੱਜ ਸਾਨੂੰ ਕੋਈ ਕੰਮ ਨਹੀਂ ਮਿਲਿਆ, ਜਿਸ ਕਰਕੇ ਇਥੇ ਨਿਰਾਸ ਬੈਠੇ ਹਾਂ।" ਭਗਤ ਜੀ ਨੇ ਕਿਹਾ, "ਤੁਸੀਂ ਸਾਡੇ ਪਾਸ ਬੈਠ ਕੇ ਅੱਠ ਘੰਟੇ ਵਾਹਿਗੁਰੂ ਦਾ ਜਾਪ ਕਰਿਆ ਕਰੋ, ਤੁਹਾਨੂੰ ਹਰ ਰੋਜ਼ ਘਿਉ ਖੰਡ ਨਾਲ ਰੋਟੀ ਮਿਲਿਆ ਕਰੇਗੀ ਅਤੇ ਮਜ਼ਦੂਰੀ ਵੀ ਹੋਰਨਾਂ ਨਾਲੋਂ ਦੁੱਗਣੀ ਮਿਲੇਗੀ।" ਤਾਂ ਬੜੇ ਖ਼ੁਸ਼ ਹੋਏ, ਭਗਤ ਜੀ ਨੇ ਵੱਖ-ਵੱਖ ਬਿਠਾ ਦਿੱਤੇ, ਉਸ ਦਿਨ ਉਨ੍ਹਾਂ ਨੂੰ ਆਪਸ ਵਿਚ ਕੋਈ ਵੀ ਗੱਲ ਨਾ ਕਰਨ ਦਿੱਤੀ। ਸ਼ਾਮ ਨੂੰ ਘਿਉ ਖੰਡ ਨਾਲ ਰੋਟੀ ਦਿੱਤੀ ਤੇ ਪੀਣ ਲਈ ਦੁੱਧ ਦਿੱਤਾ, ਮਜ਼ਦੂਰੀ ਵੀ ਦੁੱਗਣੀ ਦਿੱਤੀ। ਵਿਦਾ ਕਰਨ ਲੱਗਿਆ ਭਗਤ ਜੀ ਨੇ ਉਨ੍ਹਾਂ ਨੂੰ ਆਖਿਆ, "ਜੇ ਇਹ ਕੰਮ ਤੁਹਾਨੂੰ ਮਨਜ਼ੂਰ ਹੈ ਤਾਂ ਰੋਜ਼ ਹੀ ਆ ਜਾਇਆ ਕਰੋ।" ਤਾਂ ਮਜ਼ਦੂਰਾਂ ਨੇ ਆਖਿਆ, "ਮਹਾਰਾਜ! ਭਾਵੇਂ ਗੁੱਸਾ ਮੰਨੋ, ਭਾਵੇਂ ਰਾਜੀ, ਸੱਚ ਪੁੱਛੋ ਤਾਂ ਇਹ ਗਿੱਲਾ ਪੀਹਣ ਸਾਡੇ ਕੋਲੋਂ ਨਹੀਂ ਪੀਸਿਆ ਜਾਂਦਾ।" ਤਾਂ ਹੀ ਗੁਰੂ ਜੀ ਫ਼ੁਰਮਾਉਂਦੇ ਹਨ :—

*'ਆਖਣਿ ਅਉਖਾ ਸਾਚਾ ਨਾਉ ॥'* [ਆਸਾ ਮਹਲਾ ੧, ਅੰਗ—੯]

## ਸਾਖੀ : ਕਾਂਸ਼ੀ ਦੇ ਪੰਡਿਤਾਂ ਦੀ

ਪੰਡਿਤ ਤਾਰਾ ਸਿੰਘ ਨਰੋਤਮ ਨੇ 'ਤੀਰਥ ਸੰਗ੍ਰਹਿ' ਗ੍ਰੰਥ ਵਿਚ ਲਿਖਿਆ ਹੈ ਕਿ ਇਕ ਵਾਰੀ ਕਲਗੀਧਰ ਜੀ ਪਾਸ ਅਨੰਦਪੁਰ ਸਾਹਿਬ ਵਿਖੇ ਕਾਂਸ਼ੀ ਤੋਂ ਪੰਡਿਤ ਆਏ, ਬੇਨਤੀ ਕੀਤੀ, "ਜੀ! ਤੁਸੀਂ ਸਾਡੀ ਪੂਜਾ-ਭੇਟਾ ਦਾ ਕੰਮ ਰੋਕ ਦਿੱਤਾ ਹੈ, ਸਭ ਕੁਝ ਆਪਣੇ ਸਿੱਖਾਂ ਨੂੰ ਹੀ ਦੇ ਦਿੱਤਾ ਹੈ, ਅਸੀਂ ਕਿਵੇਂ ਗੁਜ਼ਾਰਾ ਕਰਿਆ ਕਰੀਏ ?" ਤਾਂ ਗੁਰੂ ਜੀ ਨੇ ਕਿਹਾ, "ਤੁਸੀਂ ਸਾਡੇ ਪਾਸ ਰਹੋ, ਅੱਠ ਘੰਟੇ ਵਾਹਿਗੁਰੂ ਦਾ ਸਿਮਰਨ ਕਰਿਆ ਕਰੋ, ਅਸੀਂ ਤੁਹਾਨੂੰ ਹਰ ਰੋਜ਼ ਪੰਜ-ਪੰਜ ਮੋਹਰਾਂ ਅਤੇ ਖੰਡ, ਘਿਉ, ਦੁੱਧ ਆਦਿਕ ਪਦਾਰਥ ਦਿਆ ਕਰਾਂਗੇ ਤੇ ਬਸਤਰ ਵੀ ਤੁਹਾਨੂੰ ਰੇਸ਼ਮੀ ਪੁਆਵਾਂਗੇ।" ਸਾਰੇ ਪੰਡਿਤ ਸਲਾਹ ਕਰਕੇ ਉਸ ਦਿਨ ਸਿਮਰਨ ਕਰਨ ਬੈਠ ਗਏ, ਕੁਝ ਦੇਰ ਬਾਅਦ ਆਪਸ ਵਿਚ ਗੱਲਾਂ ਕਰਨ ਲੱਗ ਪਏ, ਤਾਂ ਗੁਰੂ ਜੀ ਨੇ ਭਾਈ ਆਲਮ ਸਿੰਘ ਦਾ ਪਹਿਰਾ ਲਾ ਦਿੱਤਾ ਕਿ ਇਨ੍ਹਾਂ ਨੂੰ ਵੱਖੋ-ਵੱਖ ਬਿਠਾ ਦਿਓ, ਗੱਲਾਂ ਨਹੀਂ ਕਰਨ ਦੇਣੀਆਂ, ਉਹ ਦਿਨ ਤਾਂ ਮਸਾਂ-ਮਸਾਂ ਪੂਰਾ ਕੀਤਾ, ਦੂਜੇ ਦਿਨ ਮੁੱਕਰ ਹੀ ਗਏ ਤੇ ਕਿਹਾ, ਗੁਰੂ ਜੀ! ਇਹ ਕੰਮ ਬੜਾ ਔਖਾ ਹੈ, ਸਾਡੇ ਪਾਸੋਂ ਨਹੀਂ ਹੋ ਸਕਦਾ। ਅਸੀਂ ਤਾਂ ਇਉਂ ਹੀ ਆਪਣਾ ਗੁਜ਼ਾਰਾ ਕਰਾਂਗੇ :—

*'ਰਾਹੂ ਕੇਤੂ ਬੈਲ ਹਮਾਰੇ ਸਾੜ੍ਹਸਤੀ ਹੈ ਖੇਤੀ।*
*ਪੱਤਰੀ ਹਮਾਰੀ ਬੜੀ ਸ਼ਿਕਾਰਨ ਮਾਰ ਲਿਆਵੈ ਛੇਤੀ।'*

ਅਥਵਾ :—ਜੋ ਮਨ ਵਾਸ਼ਨਾ, ਵਾ :—ਸੰਸਾਰ ਵੱਲ **ਚਰੈ** = ਚੱਲਦਾ ਹੈ। ਯਥਾ :—

*'ਪਗਾ ਬਿਨੁ ਹੁਰੀਆ ਮਾਰਤਾ॥ ਬਦਨੈ ਬਿਨੁ ਖਿਰ ਖਿਰ ਹਾਸਤਾ॥'*

[ਬਸੰਤ ਕਬੀਰ ਜੀ, ਅੰਗ—੧੧੯੪]

ਜੇਕਰ ਇਹ ਮਨ ਉਸ ਪਾਸੇ ਚੱਲਣ ਤੋਂ ਹਟ ਕੇ **ਅਚਰੁ** = ਅਚੱਲ ਹੋ ਜਾਵੇ (ਬੇਹੋਸ਼ੀ, ਮੂਰਛਾ ਨਹੀਂ ਸਮਝਣੀ, ਸਗੋਂ ਬਿਬੇਕ ਤੇ ਪ੍ਰਮਾਰਥਕ ਵਿਚਾਰ ਵਿਚ ਇਸਥਿਤ ਹੋ ਜਾਵੇ), ਤਾਂ ਫਿਰ ਅੰਤਹਕਰਨ ਦੀ ਸ਼ੁੱਧੀ ਰੂਪ ਸਿੱਧੀ ਪ੍ਰਾਪਤ ਹੋ ਜਾਂਦੀ ਹੈ। ਇਸ ਤਰ੍ਹਾਂ ਅੰਤਹਕਰਨ ਦੀ ਸ਼ੁੱਧੀ ਰੂਪ ਸਿੱਧੀ ਨਾਲ ਹੀ ਆਤਮ ਵਿਸ਼ੈਣੀ ਬੁੱਧੀ ਪ੍ਰਾਪਤ ਹੁੰਦੀ ਹੈ। ਯਥਾ :—

੧. *'ਊਤਮ ਮਤਿ ਮੇਰੈ ਰਿਦੈ ਤੂੰ ਆਉ॥*
*ਧਿਆਵਉ ਗਾਵਉ ਗੁਣ ਗੋਵਿੰਦਾ ਅਤਿ ਪ੍ਰੀਤਮ ਮੋਹਿ ਲਾਗੈ ਨਾਉ॥੧॥'*

[ਆਸਾ ਮਹਲਾ ੫, ਅੰਗ—੩੭੭]

੨. *'ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ॥'*

[ਗਉੜੀ ਕਬੀਰ ਜੀ, ਅੰਗ—੩੩੯]

**ਪ੍ਰੇਮ ਕੇ ਸਰ ਲਾਗੇ ਤਨ ਭੀਤਰਿ ਤਾ ਭ੍ਰਮੁ ਕਾਟਿਆ ਜਾਈ॥੧॥**

ਜਿਨ੍ਹਾਂ ਦੇ ਤਨ-ਮਨ ਵਿਚ ਪ੍ਰੇਮ ਰੂਪ ਤੀਰ ਲੱਗਦੇ ਹਨ ਤਾਂ ਸਾਰਾ ਭਰਮ ਕੱਟਿਆ ਜਾਂਦਾ ਹੈ। ਯਥਾ :—

੧. *ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ॥*
*ਹਮਰੀ ਬੇਦਨ ਹਰਿ ਪ੍ਰਭੁ ਜਾਨੈ ਮੇਰੇ ਮਨ ਅੰਤਰ ਕੀ ਪੀਰ॥੧॥'*

[ਗੋਂਡ ਮਹਲਾ ੪, ਅੰਗ—੮੬੧]

੨. *'ਬਿਨੁ ਮਿਲਬੇ ਨਾਹੀ ਸੰਤੋਖਾ ਪੇਖਿ ਦਰਸਨੁ ਨਾਨਕੁ ਜੀਜੈ॥੨॥'*

[ਰਾਗੁ ਕਲਿਆਨ ਮਹਲਾ ੫, ਅੰਗ—੧੩੨੧]

ਸਿਆਣਿਆਂ ਨੇ ਪ੍ਰੇਮੀਆਂ ਦੀਆਂ ਇਹ ਨੌਂ ਨਿਸ਼ਾਨੀਆਂ ਲਿਖੀਆਂ ਹਨ :—

*'ਆਸ਼ਕਾਰਾ ਨਵ ਨਿਸ਼ਾਨੀ ਐ ਪਿਸਰ।*
*ਆਹ ਸ਼ਰਦੋ[1] ਰੰਗ ਜ਼ਰਦੋ[2] ਚਸ਼ਮ ਤਰ[3]।*
*ਕਮ ਗ਼ੁਫਤਨੋ[4] ਕਮ ਖ਼ੁਰਦਨੋ[5] ਖ਼ੁਆਬਸ਼ ਹਰਾਮ[6]।*
*ਇੰਤਜ਼ਾਰੀ[7] ਬੇਕਰਾਰੀ[8] ਦਸਤ ਸਰ[9]।'*

[ਸ੍ਰੀ ਨਾਰਾਯਣ ਹਰੀ ਉਪਦੇਸ਼, ਕ੍ਰਿਤ ਪੰਡਿਤ ਹਰਦੇਵ ਸਿੰਘ ਜੀ, ਪੰਨਾ—੪੬੦]

ਜਦੋਂ ਮਨ ਅੰਦਰ ਪ੍ਰੇਮ ਦੇ ਤੀਰ ਵੱਜ ਜਾਂਦੇ ਹਨ ਤਾਂ ਭਰਮ ਆਪਣੇ ਆਪ ਹੀ ਮਿਟ ਜਾਂਦਾ ਹੈ। ਭਰਮ ਪੰਜ ਪ੍ਰਕਾਰ ਦਾ ਮੰਨਿਆ ਹੈ :—

*'ਭੇਦ ਭਰਮ ਕਰਤਤ ਭਰਮ ਪੁਨਿ ਸੰਗ ਭਰਮ ਵਿਕਾਰ॥*
*ਬ੍ਰਹਮ ਇਤਰ ਜਗ ਸਤ ਹੈ ਪਾਂਚੋ ਭਰਮ ਸੰਸਾਰ॥'*

ਇਸਦੀ ਨਵਿਰਤੀ ਵਿਦਵਾਨਾਂ ਨੇ ਇਨ੍ਹਾਂ ਪੰਜ ਦ੍ਰਿਸ਼ਟਾਂਤਾਂ ਦੁਆਰਾ ਦੱਸੀ ਹੈ :—

*'ਬਿੰਬ ਪ੍ਰਤਿਬਿੰਬ ਲੋਹਤ ਸਫੱਟਕ ਘਟਾਕਾਸ ਗੁਣ ਮਾਰ॥*
*ਕਨਕ ਕੁੰਡਲ ਦ੍ਰਿਸ਼ਟਾਂਤ ਦੇ ਪਾਂਚੋਂ ਭਰਮ ਨਿਵਾਰ॥'*

---

੧. ਠੰਢੇ ਸਾਹ ਲੈਣੇ। ੨. ਚਿਹਰੇ ਦਾ ਰੰਗ ਪੀਲਾ ਪੈ ਜਾਣਾ। ੩. ਅੱਖਾਂ 'ਚੋਂ ਅੱਥਰੂ ਵਗਦੇ ਰਹਿਣੇ, ੪. ਘੱਟ ਬੋਲਣਾ। ੫. ਘੱਟ ਖਾਣਾ ਪੀਣਾ। ੬. ਨੀਂਦ ਨਾ ਆਉਣੀ। ੭. ਪਿਆਰੇ ਪ੍ਰਮੇਸ਼ਰ ਦੀ ਸਦਾ ਉਡੀਕ ਰਹਿਣੀ। ੮. ਸਦਾ ਬੇਚੈਨੀ ਰਹਿਣੀ। ੯. ਹੱਥਾਂ ਨਾਲ ਸਿਰ ਫੜ੍ਹ ਕੇ ਬੈਠੇ ਰਹਿਣਾ ਤੇ ਸੋਚਦੇ ਰਹਿਣਾ ਕਿ ਪਿਆਰਾ ਪਤੀ-ਪ੍ਰਮੇਸ਼ਰ ਮੈਨੂੰ ਕਦੋਂ ਆ ਕੇ ਮਿਲੇਗਾ।

ਜਿਸ ਭਰਮ ਵਿਚ ਲੱਗ ਕੇ :—

*'ਭਰਮੇ ਸੁਰਿ ਨਰ ਦੇਵੀ ਦੇਵਾ ॥ ਭਰਮੇ ਸਿਧ ਸਾਧਿਕ ਬ੍ਰਹਮੇਵਾ ॥*
*ਭਰਮਿ ਭਰਮਿ ਮਾਨੁਖ ਡਹਕਾਏ ॥ ਦੁਤਰ ਮਹਾ ਬਿਖਮ ਇਹ ਮਾਏ ॥'*

[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੮]

ਗੁਰੂ ਸਾਹਿਬ ਜੀ ਭਰਮ ਦੀ ਨਵਿਰਤੀ ਇਉਂ ਦਰਸਾਉਂਦੇ ਹਨ :—

੧. *'ਸਲੋਕੁ ॥ ਭੈ ਭੰਜਨ ਅਘ ਦੂਖ ਨਾਸ ਮਨਹਿ ਅਰਾਧਿ ਹਰੇ ॥*
*ਸੰਤ ਸੰਗ ਜਿਹ ਰਿਦ ਬਸਿਓ ਨਾਨਕ ਤੇ ਨ ਭ੍ਰਮੇ ॥'*

[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੮]

੨. *'ਭਉ ਵਟੀ ਇਤੁ ਤਨਿ ਪਾਈਐ ॥ ਸਚੁ ਬੁਝਣੁ ਆਣਿ ਜਲਾਈਐ ॥੨॥*
*ਇਹੁ ਤੇਲੁ ਦੀਵਾ ਇਉ ਜਲੈ ॥ ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ਰਹਾਉ॥'*

[ਸਿਰੀ ਰਾਗੁ ਮਹਲਾ ੧, ਅੰਗ—੨੫]

ਇਸ ਪ੍ਰਕਾਰ ਪ੍ਰੇਮ ਨਾਲ ਨਾਮ ਜਪਣ ਤੋਂ ਭਰਮ ਦਾ ਹਨੇਰਾ ਕੱਟਿਆ ਜਾਂਦਾ ਹੈ ਤੇ ਗਿਆਨ ਦਾ ਦੀਵਾ ਪ੍ਰਕਾਸ਼ ਆਉਂਦਾ ਹੈ।

**ਮੇਰੇ ਗੋਬਿਦ ਅਪੁਨੇ ਜਨ ਕਉ ਦੇਹਿ ਵਡਿਆਈ ॥**

ਹੇ ਮੇਰੇ ਗੋਬਿੰਦ! ਆਪਣੇ ਦਾਸ ਨੂੰ ਨਾਮ-ਸਿਮਰਨ ਦੀ ਵਡਿਆਈ ਦੇਣਾ ਕਰੋ।

**ਗੁਰਮਤਿ ਰਾਮ ਨਾਮੁ ਪਰਗਾਸਹੁ ਸਦਾ ਰਹਹੁ ਸਰਣਾਈ ॥ਰਹਾਉ॥**

ਗੁਰਾਂ ਦੀ ਸਿੱਖਿਆ ਦੁਆਰੇ ਮੇਰੇ ਹਿਰਦੇ ਵਿਚ ਰਾਮ ਨਾਮ ਦਾ ਪ੍ਰਕਾਸ਼ ਕਰੋ! ਤਾਂ ਕਿ ਮੈਂ ਸਦਾ ਹੀ ਆਪ ਜੀ ਦੀ ਸ਼ਰਨੀ ਪਿਆ ਰਹਾਂ।

ਨਾਮ ਤਾਂ ਪਖੰਡੀ ਗੁਰੂ ਵੀ ਦਿੰਦੇ ਹਨ, ਪਰ ਉਹ ਹਿਰਦੇ ਵਿਚ ਨਹੀਂ ਵੱਸਦਾ। ਜਿਹੜਾ ਨਾਮ ਪੂਰਨ ਗੁਰੂ ਦੀ ਮਤਿ ਦੁਆਰਾ ਪ੍ਰਾਪਤ ਹੋਣਾ ਹੈ, ਇਹੀ ਮੇਰੇ ਪ੍ਰਾਣਾਂ ਦਾ ਸਹਾਇਕ ਹੈ। ਯਥਾ :—

੧. *'ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਰਾਸਿ ॥'*

[ਰਾਗੁ ਗੂਜਰੀ ਮਹਲਾ ੪, ਅੰਗ—੧੦]

੨. *'ਗੁਰਮਤਿ ਨਾਮੁ ਦਮੋਦਰੁ ਪਾਇਆ ਹਰਿ ਹਰਿ ਨਾਮੁ ਉਰਿਧਾਰੇ ॥'*

[ਨਟ ਅਸਟਪਦੀਆ ਮਹਲਾ ੪, ਅੰਗ—੯੮੦]

੩. *'ਗੁਰ ਕੀ ਮਤਿ ਤੂੰ ਲੇਹਿ ਇਆਨੇ ॥ ਭਗਤਿ ਬਿਨਾ ਬਹੁ ਡੂਬੇ ਸਿਆਨੇ ॥'*
[ਗਉੜੀ ਸੁਖਮਨੀ ਮਃ ੫, ਅੰਗ—੨੮੮]

ਆਪਣੀ ਮੱਤ ਤਿਆਗ ਕੇ ਗੁਰੂ ਸਾਹਿਬ ਜੀ ਦੀ **ਮਤਿ** = ਸਿਖਿਆ ਗ੍ਰਹਿਣ ਕਰਨੀ।

ਗੁਰਮਤਿ ਕੀ ਹੈ ? ਉੱਤਰ :—

ਇਹ ਨਿਸ਼ਚਾ ਕਰਨਾ ਕਿ ਪ੍ਰਮੇਸ਼ਰ ਇਕ ਹੈ, ਸਰਬ ਵਿਆਪਕ ਹੈ, ਸਰਬ ਸ਼ਕਤੀਮਾਨ ਹੈ। ਪੰਜ ਪਿਆਰਿਆਂ ਤੋਂ ਅੰਮ੍ਰਿਤ ਛਕਣਾ, ਰਹਿਤ ਰੱਖਣੀ, ਕੁਰਹਿਤਾਂ ਦਾ ਤਿਆਗ ਕਰਨਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਣਾ। ਵੱਧ ਤੋਂ ਵੱਧ ਬਾਣੀ ਪੜ੍ਹਨੀ, ਨਿਸ਼ਕਾਮ ਹੋ ਕੇ ਨਾਮ ਜਪਣਾ-ਜਪਾਉਣਾ ਅਤੇ ਸੇਵਾ ਕਰਦਿਆਂ ਮਾਣ ਰਹਿਤ ਹੋਣਾ :—

*'ਹਉਮੈ ਤਜਨਿ ਨਾਮ ਲਿਵਲਾਵਨ। ਭਾਣਾ ਮੰਨਣ ਪੰਥ ਇਹ ਪਾਵਨ।'*
[ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਜਾਯ-੨੭, ਜਿਲਦ-੨, ਪੰਨਾ—੩੫੯]

## ਇਹੁ ਸੰਸਾਰੁ ਸਭੁ ਆਵਣ ਜਾਣਾ ਮਨ ਮੂਰਖ ਚੇਤਿ ਅਜਾਣਾ ॥

ਮੈਂ ਆਪਣੇ ਮੂਰਖ ਮਨ ਨੂੰ ਸਮਝਾਉਂਦਾ ਹਾਂ ਕਿ ਇਹ ਸਾਰਾ ਸੰਸਾਰ ਆਉਣੇ ਜਾਣੇ ਵਾਲਾ ਹੈ, ਇਸ ਕਰਕੇ ਹੇ **ਅਜਾਣਾ** = ਅਗਿਆਤ = ਬੇਸਮਝ, ਉਸ ਪ੍ਰਭੂ ਨੂੰ **ਚੇਤਿ** = ਚੇਤਨਾ = ਯਾਦ ਕਰ। ਭਾਵ ਇਹ ਜੋ ਸੰਸਾਰ ਦੇਖ ਰਿਹਾ ਹੈਂ, ਇਹ ਸਾਰਾ ਨਾਸਵੰਤ ਹੈ। ਯਥਾ :—

*'ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥'* [ਮਾਰੂ ਮਹਲਾ ੫, ਅੰਗ—੧੦੮੩]

ਸੱਚ ਸਰੂਪ ਪ੍ਰਮੇਸ਼ਰ ਨੂੰ ਇਸਦਾ ਆਸਰਾ ਰੂਪ ਜਾਣ ਕੇ, ਉਸਦਾ ਸਿਮਰਨ ਕਰ।

## ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ ਤਾ ਹਰਿ ਨਾਮਿ ਸਮਾਣਾ ॥੨॥

ਹੇ ਹਰਿ ਜੀਉ ! ਤੁਸੀਂ ਭੀ ਕਿਰਪਾ ਕਰਕੇ ਗੁਰਾਂ ਨਾਲ ਮੇਲੋ, ਤਾਂ ਇਹ ਮੇਰਾ ਮਨ ਹਰੀ ਨਾਮ ਵਿਚ ਸਮਾਏਗਾ ॥੨॥ ਗੁਰਾਂ ਦੀ ਕਿਰਪਾ ਨਾਲ ਹੀ ਨਾਮ ਹਿਰਦੇ ਵਿਚ ਵੱਸਦਾ ਹੈ।

## ਜਿਸਕੀ ਵਥੁ ਸੋਈ ਪ੍ਰਭੁ ਜਾਣੈ ਜਿਸਨੋ ਦੇਇ ਸੁ ਪਾਏ ॥

ਜਿਸ ਆਪ ਦੀ ਇਹ ਨਾਮ ਵਸਤੂ ਹੈ, ਉਸਨੂੰ ਹੇ ਪ੍ਰਭੂ ! ਆਪ ਜੀ ਜਾਣਦੇ ਹੋ, ਪੁਨਾ, ਜਿਸਨੂੰ ਆਪ ਦੇਂਦੇ ਹੋ, ਉਹੀ ਨਾਮ ਵਸਤੂ, ਅਥਵਾ :—ਆਤਮ ਵਸਤੂ ਨੂੰ ਪਾਉਂਦਾ ਹੈ।

## ਵਸਤੁ ਅਨੂਪ ਅਤਿ ਅਗਮ ਅਗੋਚਰ ਗੁਰੁ ਪੂਰਾ ਅਲਖੁ ਲਖਾਏ ॥੩॥

ਇਹ ਅਲੱਖ ਵਸਤੂ ਬੜੀ ਉਪਮਾ ਤੋਂ ਰਹਿਤ ਹੈ, ਮਨ ਕਰਕੇ ਅਗਮ ਹੈ, ਇੰਦ੍ਰੀਆਂ

ਕਰਕੇ ਅਗੋਚਰ ਹੈ, ਇਸ ਅਲੱਖ ਵਸਤੂ ਨੂੰ ਪੂਰੇ ਗੁਰੂ ਹੀ **ਲਖਾਏ** = ਜਣਾਉਂਦੇ ਹਨ।

**ਜਿਨਿ ਇਹ ਚਾਖੀ ਸੋਈ ਜਾਣੈ ਗੂੰਗੇ ਕੀ ਮਿਠਿਆਈ ॥**

ਜਿਸਨੇ ਆਤਮਾਨੰਦ ਰੂਪ ਵਸਤੂ **ਚਾਖੀ** = ਧਾਰਨ ਕੀਤੀ ਹੈ, ਉਹੀ ਅਨੰਦ ਨੂੰ ਜਾਣਦਾ ਹੈ, ਜਿਵੇਂ ਗੂੰਗਾ ਮਠਿਆਈ ਖਾ ਕੇ ਦੱਸ ਨਹੀਂ ਸਕਦਾ। ਯਥਾ :—

੧. *'ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥੪॥'*
[ਗਉੜੀ ਕਬੀਰ ਜੀ, ਅੰਗ—੩੩੪]

੨. *'ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ ॥੨॥'*
[ਰਾਮਕਲੀ ਮਹਲਾ ੫, ਅੰਗ—੮੮੩]

੩. *'ਕੁਆਰ ਕੰਨਿਆ ਜੈਸੇ ਸੰਗਿ ਸਹੇਰੀ ਪ੍ਰਿਅ ਬਚਨ ਉਪਹਾਸ ਕਹੋ ॥*
*ਜਉ ਸੁਰਿ ਜਨੁ ਗ੍ਰਿਹਿ ਭੀਤਰਿ ਆਇਓ ਤਬ ਮੁਖੁ ਕਾਜਿ ਲਜੋ ॥੧॥'*
[ਸਾਰਗ ਮਹਲਾ ੫, ਅੰਗ—੧੨੦੩]

ਜਿਵੇਂ ਨਵੀਂ ਸ਼ਾਦੀ ਵਾਲੀ ਸਹੇਲੀ ਨੂੰ, ਕੁਆਰੀਆਂ ਲੜਕੀਆਂ ਹਾਸੇ-ਮਖ਼ੌਲ ਵਾਲੇ ਬਚਨ ਕਹਿੰਦੀਆਂ ਹਨ, ਪਰ ਜਦੋਂ ਪੁੱਛਦੀਆਂ ਹਨ ਕਿ ਜਿਸ ਵੇਲੇ ਰਾਤ ਘਰ ਪਤੀ ਆਇਆ, ਉਦੋਂ ਤੈਨੂੰ ਕਿੰਨਾ ਕੁ ਅਨੰਦ ਆਇਆ ? ਦੱਸ! ਤਾਂ ਇਹ ਬਚਨ ਸੁਣ ਕੇ ਉਹ ਨਵ-ਵਿਆਹੁਤਾ ਲੜਕੀ ਅਨੰਦ ਨੂੰ ਦੱਸਦੀ ਨਹੀਂ, ਸਗੋਂ ਲੱਜਾ ਨਾਲ ਮੂੰਹ ਢੱਕ ਲੈਂਦੀ ਹੈ। ਏਸੇ ਪ੍ਰਕਾਰ ਬ੍ਰਹਮ ਗਿਆਨੀ ਵੀ ਆਤਮਾਨੰਦ ਨੂੰ ਨਹੀਂ ਦੱਸ ਸਕਦਾ ਹੈ। ਯਥਾ :—

*'ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ ॥*
*ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥੧੨੧॥'*
[ਸਲੋਕ ਕਬੀਰ, ਅੰਗ—੧੩੭੦]

ਪ੍ਰਸ਼ਨ :—ਹੇ ਮਹਾਰਾਜ ਸਾਹਿਬ ਜੀ! ਜੇ ਬ੍ਰਹਮ ਗਿਆਨੀ ਆਤਮਾਨੰਦ ਨੂੰ ਦੱਸ ਨਹੀਂ ਸਕਦਾ ਤਾਂ ਫਿਰ ਅਧਿਕਾਰੀ ਨੂੰ ਕਿਵੇਂ ਪਤਾ ਲੱਗੇ ? ਉੱਤਰ :—

**ਰਤਨੁ ਲੁਕਾਇਆ ਲੂਕੈ ਨਾਹੀ ਜੇ ਕੋ ਰਖੈ ਲੁਕਾਈ ॥੪॥**

ਜੇ ਕੋਈ ਪੁਰਸ਼ ਲੁਕਾ ਕੇ ਰੱਖੇ ਤਾਂ ਇਹ ਆਤਮਾਨੰਦ, ਵਾ :—ਨਾਮ ਰੂਪ ਰਤਨ ਲੁਕਾਇਆ ਹੋਇਆ ਭੀ ਲੁਕਦਾ ਨਹੀਂ ॥੪॥

੧. *'ਆਠ ਪਹਰ ਜਨੁ ਹਰਿ ਹਰਿ ਜਪੈ ॥ ਹਰਿ ਕਾ ਭਗਤੁ ਪ੍ਰਗਟ ਨਹੀ ਛਪੈ ॥'*
[ਗਉੜੀ ਸੁਖਮਨੀ ਮ: ੫, ਅੰਗ—੨੬੫]

੨. *'ਧਨੁ ਧਰਤੀ ਵਿਚਿ ਦਬੀਐ ਮਸਤਕੁ ਪਰਵਾਣੈ।'*

[ਭਾਈ ਗੁਰਦਾਸ ਜੀ, ਵਾਰ-੩੬, ਪਉੜੀ-੨੦]

੩. *'ਜਾਇ ਮਿਲਨਿ ਗੁੜ ਕੀੜਿਆਂ ਰਖੈ ਰਖਣਹਾਰੁ ਲੁਕਾਏ।'*

[ਭਾਈ ਗੁਰਦਾਸ ਜੀ, ਵਾਰ-੬, ਪਉੜੀ-੧੦]

ਬਾਣੀਏ ਭਾਵੇਂ ਕਿੰਨਾ ਮਰਜ਼ੀ ਗੁੜ ਨੂੰ ਲੁਕਾ-ਲੁਕਾ ਕੇ ਰੱਖਣ, ਫਿਰ ਵੀ ਕੀੜੇ ਜਾ ਹੀ ਮਿਲਦੇ ਹਨ। ਇਵੇਂ ਵੀ ਬ੍ਰਹਮ ਗਿਆਨੀ ਰੂਪ ਬਾਣੀਏ, ਭਾਵੇਂ ਆਤਮਾਨੰਦ ਰੂਪ ਗੁੜ ਨੂੰ ਕਿੰਨਾ ਵੀ ਲੁਕੋ ਕੇ ਰੱਖਣ, ਫਿਰ ਵੀ ਜਗਿਆਸੂ ਰੂਪ ਕੀੜੇ ਲੱਭ ਹੀ ਲੈਂਦੇ ਹਨ।

ਇਤਨੀ ਉੱਚੀ ਅਵਸਥਾ ਦੇ ਮਾਲਕ ਹੋ ਕੇ ਵੀ ਉਹ ਤੱਤਬੇਤੇ ਮਹਾਂਪੁਰਖ ਆਤਮਾਨੰਦ ਦੀ ਦਾਤ ਦਾ ਹੰਕਾਰ ਨਹੀਂ ਕਰਦੇ, ਇਉਂ ਬੇਨਤੀ ਕਰਦੇ ਹਨ :—

**ਸਭੁ ਕਿਛੁ ਤੇਰਾ ਤੂ ਅੰਤਰਜਾਮੀ ਤੂ ਸਭਨਾ ਕਾ ਪ੍ਰਭੁ ਸੋਈ॥**

ਹੇ ਪ੍ਰਭੂ! ਸੰਸਾਰ ਵਿਚ ਸਭ ਕੁਝ ਤੇਰਾ ਹੀ ਹੈ, ਤੂੰ ਹੀ ਸਭ ਦਾ ਪ੍ਰੇਰਕ ਹੈਂ, ਵਾ :— ਅੰਦਰ ਦੀ ਜਾਨਣ ਵਾਲਾ ਹੈਂ। ਹੇ ਪ੍ਰਭੂ! ਤੂੰ ਸਾਰਿਆਂ ਜੀਵਾਂ ਦਾ ਮਾਲਕ ਹੈਂ, ਸਾਰੇ ਤੇਰੇ ਸੇਵਕ ਹਨ।

**ਜਿਸਨੋ ਦਾਤਿ ਕਰਹਿ ਸੋ ਪਾਏ ਜਨ ਨਾਨਕ ਅਵਰੁ ਨ ਕੋਈ॥੫॥੯॥**

ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ! ਜਿਸਨੂੰ ਤੂੰ ਨਾਮ ਦੀ, ਗਿਆਨ ਦੀ, ਬ੍ਰਹਮ ਵਿਦਿਆ ਦੀ ਦਾਤ ਦੇਣੀ ਕਰਦਾ ਹੈਂ, ਉਹੀ ਪਾਉਂਦਾ ਹੈ, ਤੇਰੇ ਵਰਗਾ ਹੋਰ ਕੋਈ ਨਹੀਂ ਹੈ। ਵਾ :—ਉਸ ਦਾਤ ਨੂੰ ਪ੍ਰਾਪਤ ਕਰਨ ਵਾਲੇ ਬ੍ਰਹਮ ਗਿਆਨੀ ਦੀ ਦ੍ਰਿਸ਼ਟੀ ਵਿਚ ਪ੍ਰਮੇਸ਼ਰ ਤੋਂ ਬਿਨਾਂ ਹੋਰ ਕੋਈ ਨਹੀਂ ਰਹਿ ਜਾਂਦਾ, ਸਾਰੇ ਜੋਤੀ-ਸਰੂਪ ਅਕਾਲ ਪੁਰਖ ਨੂੰ ਹੀ ਵੇਖਦੇ ਹਨ। ਯਥਾ :—

੧. *'ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ॥'*

[ਧਨਾਸਰੀ ਮਹਲਾ ੧, ਅੰਗ—੧੩]

੨. *'ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥*
*ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥'*

[ਬਿਲਾਵਲ ਮਹਲਾ ੫, ਅੰਗ—੮੪੬]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਹ॥

## ੯.

**ਸੋਰਠਿ ਮਹਲਾ ੫** [ਅੰਗ—੬੦੯]

**ਗੁਰੁ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ ॥**

ਵੱਡਿਆਂ ਭਾਗਾਂ ਕਰਕੇ ਅਸਾਨੂੰ ਪੂਰਾ ਗੁਰੂ **ਭੇਟਿਓ** = ਮਿਲਿਆ ਹੈ, ਇਸੇ ਕਰਕੇ ਮਨ ਵਿਚ **ਪਰਗਾਸਾ** = ਗਿਆਨ ਹੋਇਆ ਹੈ।

ਦਸ ਪਾਤਸ਼ਾਹੀਆਂ ਅਤੇ ਦਸਾਂ ਪਾਤਸ਼ਾਹੀਆਂ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਪੂਰਨ ਗੁਰੂ ਹਨ। ਯਥਾ :—

੧. *'ਨਾਨਕ ਗੁਰੂ ਗੋਬਿੰਦ ਸਿੰਘ ਪੂਰਨ ਗੁਰ ਅਵਤਾਰ ॥'* [ਇਤਿਹਾਸਕ]

੨. *'ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ ॥*
*ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ ॥੧॥'*
[ਆਸਾ ਮਹਲਾ ੫, ਅੰਗ—੪੦੪]

੩. *'ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ॥'*
[ਗਉੜੀ ਕੀ ਵਾਰ ਮਹਲਾ ੪, ਅੰਗ—੩੦੪]

ਉਂਵ ਤਾਂ ਸਭ ਕੋਈ ਆਪਣੇ ਆਪ ਨੂੰ ਪੂਰਨ ਕਹਿਲਾਉਂਦਾ ਹੈ। ਯਥਾ :—

*'ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ ॥*
*ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ ॥੨॥'*
[ਆਸਾ ਦੀ ਵਾਰ ਮਹਲਾ ੧, ਅੰਗ—੪੬੯]

ਜੇ ਬੁੱਧੀ ਰੂਪ ਤੱਕੜੀ ਵਿਚ ਵਿਚਾਰ ਰੂਪ ਵੱਟੇ ਨਾਲ ਪੂਰਨ ਗੁਰੂ ਕਹਾਉਣ ਵਾਲਿਆਂ ਦਾ ਜੀਵਨ ਤੋਲੀਏ, ਭਾਵ ਵਿਚਾਰੀਏ ਤਾਂ ਪੂਰਨ ਗੁਰੂ ਦੇ ਸਿੱਖਾਂ-ਸਿੰਘਾਂ ਵਰਗੇ ਵੀ ਨਹੀਂ ਹੋ ਸਕਦੇ। ਜਿਸ ਤਰ੍ਹਾਂ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ, ਭਾਈ ਦਿਆਲਾ ਜੀ, ਭਾਈ ਮਨੀ ਸਿੰਘ ਜੀ, ਬਾਬਾ ਦੀਪ ਸਿੰਘ ਜੀ, ਭਾਈ ਤਾਰੂ ਸਿੰਘ ਜੀ ਆਦਿਕ ਹੋਏ ਹਨ।

ਬਾਬਾ ਦੀਪ ਸਿੰਘ ਜੀ ਵਰਗੀ ਮਿਸਾਲ ਸਾਰੀ ਦੁਨੀਆਂ ਦੇ ਇਹਿਤਾਸ ਵਿਚੋਂ ਨਹੀਂ ਮਿਲਦੀ ਕਿ ਬਿਨਾਂ ਸੀਸ ਤੋਂ ਇਕੱਲੇ ਧੜ ਦੇ ਨਾਲ ਹੀ ਜੰਗ ਕਰਕੇ ਵੈਰੀਆਂ ਨੂੰ ਭਾਜੜਾਂ ਪਾਈਆਂ ਹੋਣ।* ਭਾਈ ਤਾਰੂ ਸਿੰਘ ਜੀ ਦੀ ਤਰ੍ਹਾਂ ਕੇਸ ਨਾ ਕੱਟੇ ਜਾਣ ਤੋਂ ਰੰਬੀ ਨਾਲ

* ਬਾਬਾ ਦੀਪ ਸਿੰਘ ਜੀ ਦਾ ਜਨਮ ਪਿੰਡ ਪਹੂ ਵਿੰਡ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਮਾਤਾ ਜਿਊਣੀ ਜੀ ☛

ਸਿਰ ਦੀ ਖੋਪਰੀ ਲੁਹਾ ਕੇ ਬਾਈ ਦਿਨ ਜਿਊਂਦਾ ਰਿਹਾ ਹੋਵੇ। ਜੋ ਬਚਨ ਸੂਬੇ ਨੂੰ ਕਿਹਾ ਸੀ ਕਿ ਤੈਨੂੰ ਪਹਿਲਾਂ ਨਰਕਾਂ ਵਿਚ ਪਾ ਕੇ ਫਿਰ ਸਰੀਰ ਛੱਡ ਕੇ ਸਚਖੰਡ ਨੂੰ ਜਾਵਾਂਗਾ, ਸੋ ਪੂਰਾ ਕੀਤਾ। ਜਦੋਂ ਸੂਬੇ ਦਾ ਪਿਸ਼ਾਬ ਬੰਦ ਹੋ ਗਿਆ, ਖ਼ਾਲਸੇ ਦੇ ਕਹਿਣ 'ਤੇ ਕਿ ਜੇ ਭਾਈ ਤਾਰੂ ਸਿੰਘ ਜੀ ਦੀਆਂ ਜੁੱਤੀਆਂ ਆਪਣੇ ਸਿਰ 'ਤੇ ਮਰਵਾਵੇਂਗਾ, ਫਿਰ ਪਿਸ਼ਾਬ ਆਵੇਗਾ। ਦੁਖੀ ਹੋਇਆ ਕੀ ਨਹੀਂ ਕਰਦਾ। ਭਾਈ ਤਾਰੂ ਸਿੰਘ ਦੀਆਂ ਜੁੱਤੀਆਂ ਸਿਰ ਵਿਚ ਮਰਵਾਈਆਂ ਤਾਂ ਪਿਸ਼ਾਬ ਆਇਆ, ਫਿਰ ਮੌਤ ਹੋਈ। ਇਉਂ ਸੂਬੇ ਜ਼ਕਰੀਆ ਖਾਨ ਨੂੰ ਨਰਕਾਂ ਵਿਚ ਭੇਜ ਕੇ ਫਿਰ ਭਾਈ ਤਾਰੂ ਸਿੰਘ ਜੀ ਸਚਖੰਡ ਨੂੰ ਗਏ।

ਬਾਬਾ ਦੀਪ ਸਿੰਘ ਜੀ ਨੇ ਤਾਂ ਬਿਨਾਂ ਸੀਸ ਤੋਂ ਧੜ ਨਾਲ ਅੱਠ ਮੀਲ ਤੱਕ ਜੰਗ ਕੀਤਾ। ਇਹ ਗੁਰੂ ਕਹਾਉਣ ਵਾਲੇ ਇਕ ਮੀਲ ਹੀ ਬਿਨਾਂ ਸੀਸ ਤੋਂ ਜੰਗ ਕਰਕੇ ਵਿਖਾਉਣ! ਭਾਈ ਤਾਰੂ ਸਿੰਘ ਜੀ ਨੇ ਬਾਈ ਦਿਨ ਖੋਪਰਾ ਲੁਹਾ ਕੇ ਜਿਊਂਦੇ ਰਹਿਣਾ ਕੀਤਾ ਅਤੇ ਆਪਣਾ ਬਚਨ ਪੂਰਾ ਕੀਤਾ, ਜੋ ਸੂਬੇ ਨੂੰ ਕਿਹਾ ਸੀ। ਇਹ ਗੁਰੂ ਕਹਾਉਣ ਵਾਲੇ ਖੋਪਰਾ ਲੁਹਾ ਕੇ ਇਕ ਦਿਨ ਹੀ ਜਿਊਂਦਾ ਰਹਿ ਕੇ ਦਿਖਾਉਣ! ਤਾਂ ਕੁਝ ਸ਼ਕਤੀ ਵਾਲੇ ਸਮਝ ਲਵਾਂਗੇ। ਪੂਰਨ ਗੁਰੂ ਤਾਂ ਹੋ ਹੀ ਨਹੀਂ ਸਕਦੇ, ਕਿਸੇ ਨਾ ਕਿਸੇ ਪੱਖ ਤੋਂ ਜ਼ਰੂਰ ਹੀ ਊਣਤਾਈ ਦਿਸ ਪੈਂਦੀ ਹੈ। ਜਾਂ ਕਾਮ ਨੇ ਕਲੰਕੀ ਕੀਤਾ ਹੋਵੇਗਾ, ਜਾਂ ਕ੍ਰੋਧ ਨੇ, ਜਾਂ ਲੋਭ ਨੇ, ਜਾਂ ਹੰਕਾਰ ਨੇ, ਜਾਂ ਮੋਹ ਨੇ। ਇਹਨਾਂ ਪੰਜਾਂ ਵਿਕਾਰਾਂ ਨੇ ਪਿੱਛੇ ਵੀ ਵੱਡਿਆਂ-ਵੱਡਿਆਂ ਨੂੰ ਕਲੰਕੀ ਕੀਤਾ ਹੈ। ਜਿਸ ਤਰ੍ਹਾਂ :—

**ਕਾਮ ਨੇ** :—ਸ੍ਰਿੰਗੀ ਰਿਖੀ ਨੂੰ, ਸੌਰਭ ਰਿਖੀ ਨੂੰ, ਨਾਰਦ ਮੁਨੀ ਨੂੰ, ਜੈਮਨ ਮੁਨੀ ਨੂੰ, ਬ੍ਰਹਮਾ ਨੂੰ, ਸ਼ਿਵਜੀ ਨੂੰ, ਵਿਸ਼ਨੂੰ ਜੀ ਨੂੰ।

**ਕ੍ਰੋਧ ਨੇ** :—ਦੁਰਬਾਸ਼ਾ ਰਿਖੀ ਨੂੰ (ਜੋ ਸ੍ਰੀ ਕ੍ਰਿਸ਼ਨ ਭਗਵਾਨ ਜੀ ਦੇ ਬ੍ਰਹਮ ਵਿਦਿਆ ਦੇ ਗੁਰੂ ਸਨ), ਇਸ ਨੇ ਆਪਣੀ ਘਰ ਵਾਲੀ ਨੂੰ ਸਰਾਪ ਦੇ ਕੇ ਭਸਮ ਕੀਤਾ, ਜਦ ਅੰਬਰੀਕ ਭਗਤ ਨੂੰ ਸਰਾਪ ਦੇਣ ਲੱਗਾ ਤਾਂ ਭਗਵਾਨ ਨੇ ਸੁਦਰਸ਼ਨ ਚੱਕਰ ਭੇਜ ਕੇ ਅੰਬਰੀਕ ਦੀ ਸਹਾਇਤਾ ਕੀਤੀ, ਫਿਰ ਅੰਬਰੀਕ ਦੇ ਚਰਨੀਂ ਪੈਣਾ ਪਿਆ ਸੀ। ਯਾਦਵਾਂ ਦੀ ਕੁਲ ਵੀ ਦੁਰਬਾਸ਼ਾ ਜੀ ਨੇ ਹੀ ਸਰਾਪ ਦੇ ਕੇ ਨਾਸ ਕੀਤੀ ਸੀ। ਪੰਡਿਤ ਗੁਲਾਬ ਸਿੰਘ ਜੀ ਲਿਖਦੇ ਹਨ :—

*'ਅੰਧ ਕਰੋਂ ਦ੍ਰਿਗਵੰਤਨ ਕੋ, ਸ੍ਰੁਤਵੰਤਨ ਕੋ ਬਧਰੋ ਕਰ ਡਾਰੋਂ॥..... ॥੧੩੫॥*

[ਪ੍ਰਬੋਧ ਚੰਦਰ ਨਾਟਕ, ਅੰਕ ਦੂਤੀਆ, ਕ੍ਰਿਤ ਪੰਡਿਤ ਗੁਲਾਬ ਸਿੰਘ]

☛ਦੀ ਕੁਖੋਂ ਪਿਤਾ ਭਾਈ ਭਗਤੂ ਜੀ ਦੇ ਘਰ, ੧੪ ਮਾਘ ਸੰਮਤ ੧੭੭੯ ਬਿਕ੍ਰਮੀ ਤੇ ਸ਼ਹੀਦੀ ਸੰਮਤ ੧੮੧੭ ਬਿਕ੍ਰਮੀ ਮਾਘ ਦੇ ਮਹੀਨੇ ਵਿਚ ਹੋਈ।

ਕ੍ਰੋਧ ਕਹਿੰਦਾ ਹੈ ਕਿ ਜਦੋਂ ਮੈਂ ਆਉਂਦਾ ਹਾਂ ਤਾਂ ਅੱਖਾਂ ਵਾਲਿਆਂ ਨੂੰ ਅੰਨ੍ਹੇ ਕਰ ਦਿੰਦਾ ਹਾਂ ਅਤੇ ਕੰਨਾਂ ਵਾਲਿਆਂ ਨੂੰ ਬੋਲੇ ਕਰ ਦਿੰਦਾ ਹਾਂ। ਜਦੋਂ ਕ੍ਰੋਧ ਆਉਂਦਾ ਹੈ ਤਾਂ ਆਦਮੀ ਕਹਿੰਦਾ ਹੈ—ਪਰੇ ਹਟ ਜਾਉ, ਹੁਣ ਮੈਨੂੰ ਕੁਝ ਨਹੀਂ ਦਿਸਦਾ। ਜਦ ਕੋਈ ਸਮਝਾਉਂਦਾ ਹੈ ਤਾਂ ਕਹਿੰਦਾ ਹੈ, ਪਰੇ ਹੋ ਜਾਉ, ਹੁਣ ਮੈਨੂੰ ਕੁਝ ਨਹੀਂ ਸੁਣਦਾ।

**ਲੋਭ ਨੇ :**—ਵਿਸ਼ਵਾ ਮਿੱਤਰ ਨੂੰ (ਜੋ ਸ੍ਰੀ ਰਾਮਚੰਦਰ ਜੀ ਦਾ ਸ਼ਸਤਰ ਵਿਦਿਆ ਦਾ ਗੁਰੂ ਸੀ) ਕਲੰਕੀ ਕੀਤਾ। ਜਦ ਹਰੀਚੰਦ ਰਾਜੇ ਨੇ ਵਸ਼ਿਸ਼ਟ ਨੂੰ ਗੁਰੂ ਧਾਰਨ ਕਰ ਲਿਆ, ਇਸਨੇ ਲੋਭ ਵੱਸ ਹੋ ਕੇ ਕਿ ਤ੍ਰਿਸ਼ੰਕੂ ਰਾਜਾ ਇਸਦਾ ਪਿਤਾ ਮੇਰਾ ਚੇਲਾ ਸੀ, ਇਹ ਵਸ਼ਿਸ਼ਟ ਦਾ ਚੇਲਾ ਕਿਉਂ ਬਣ ਗਿਆ ਹੈ ? ਇਸ ਕਰਕੇ ਸੂਰ ਬਣ ਕੇ, ਹਰੀਚੰਦ ਰਾਜੇ ਦਾ ਬਾਗ਼ ਪੁੱਟਣਾ ਸ਼ੁਰੂ ਕਰ ਦਿੱਤਾ। ਹਰੀਚੰਦ ਨੇ ਜੰਗਲੀ ਸੂਰ ਜਾਣ ਕੇ ਘੋੜੇ 'ਤੇ ਅਸਵਾਰ ਹੋ ਕੇ ਮਾਰਨ ਲਈ ਪਿੱਛਾ ਕੀਤਾ ਤਾਂ ਵਿਸ਼ਵਾ ਮਿੱਤਰ ਨੇ ਸੂਰ ਤੋਂ ਇਕ ਬ੍ਰਿੱਧ ਬ੍ਰਾਹਮਣ ਦਾ ਰੂਪ ਧਾਰ ਲਿਆ। ਹਰੀਚੰਦ ਰਾਜਾ ਸਵਾ ਮਣ ਸੋਨਾ ਦਾਨ ਕਰਨ ਤੋਂ ਬਿਨਾਂ ਕੁਝ ਖਾਂਦਾ-ਪੀਂਦਾ ਨਹੀਂ ਸੀ। ਜਦੋਂ ਭੁੱਖ-ਪਿਆਸ ਨੇ ਅਤਿਅੰਤ ਦੁਖੀ ਕੀਤਾ ਤਾਂ ਵਿਸ਼ਵਾ ਮਿੱਤਰ ਨੇ ਬ੍ਰਾਹਮਣ ਦੇ ਰੂਪ ਵਿਚ ਕਿਹਾ, "ਦਾਨ ਦਾ ਸੰਕਲਪ ਤਾਂ ਮੈਨੂੰ ਇਥੇ ਕਰ ਦਿਉ, ਫਿਰ ਮਹਿਲਾਂ ਵਿਚ ਜਾ ਕੇ ਦੇ ਦਿਉ ਅਤੇ ਹੁਣ ਕੁਝ ਖਾ ਪੀ ਲਵੋ।" ਜਦੋਂ ਹਰੀਚੰਦ ਰਾਜਾ ਮਹਿਲਾਂ ਵਿਚ ਜਾ ਕੇ ਦਾਨ ਦੇਣ ਲੱਗਾ ਤਾਂ ਵਿਸ਼ਵਾ ਮਿੱਤਰ ਨੇ ਸਭ ਖ਼ਜ਼ਾਨਾ ਆਪਣੀ ਸ਼ਕਤੀ ਨਾਲ ਭਸਮ ਕਰ ਦਿੱਤਾ। ਤਾਂ ਹਰੀਚੰਦ ਨੇ ਆਪਣਾ ਆਪ, ਰਾਣੀ ਅਤੇ ਪੁੱਤਰ ਬ੍ਰਾਹਮਣ ਦੇ ਹਵਾਲੇ ਕਰ ਦਿੱਤਾ। ਵਿਸ਼ਵਾ ਮਿੱਤਰ ਨੇ ਬ੍ਰਾਹਮਣ ਦੇ ਰੂਪ ਵਿਚ ਇਨ੍ਹਾਂ ਤਿੰਨਾਂ ਨੂੰ ਕਾਂਸ਼ੀ ਦੀ ਮੰਡੀ ਵਿਚ ਵੇਚ ਦਿੱਤਾ ਸੀ। ਹਜ਼ੂਰ ਦੇ ਬਚਨ ਹਨ :—

*'ਤਿਨਿ ਹਰੀਚੰਦਿ ਪ੍ਰਿਥਮੀ ਪਤਿ ਰਾਜੈ ਕਾਗਦਿ ਕੀਮ ਨ ਪਾਈ ॥*
*ਅਉਗਣੁ ਜਾਣੈ ਤ ਪੁੰਨ ਕਰੇ ਕਿਉ; ਕਿਉ ਨੇਖਾਸਿ ਬਿਕਾਈ ॥੨॥'*

[ਪ੍ਰਭਾਤੀ ਮਹਲਾ ੧ ਦਖਣੀ, ਅੰਗ—੧੩੪੪]

ਇਉਂ ਹਜ਼ੂਰ ਨੇ ਲੋਭੀ ਪੁਰਸ਼ਾਂ ਨੂੰ ਹਲਕੇ ਕੁੱਤੇ ਨਾਲ ਤੁਲਨਾ ਦਿੱਤੀ ਹੈ। ਯਥਾ :—

੧. *'ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ ॥'*

[ਨਟ ਮਹਲਾ ੪, ਅੰਗ—੯੮੩]

੨. *'ਜਿਉ ਕੂਕਰੁ ਹਰਕਾਇਆ ਧਾਵੈ ਦਹਦਿਸ ਜਾਇ ॥*
*ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥'*

[ਸਿਰੀ ਰਾਗੁ ਮਹਲਾ ੫, ਅੰਗ—੫੦]

ਲੋਭ ਤੋਂ ਬਚਣ ਲਈ ਇਉਂ ਬੇਨਤੀ ਕਰੀਏ :—

*'ਲੋਭ ਲਹਰਿ ਅਤਿ ਨੀਝਰ ਬਾਜੈ ॥ ਕਾਇਆ ਡੂਬੈ ਕੇਸਵਾ ॥੧॥*
*ਸੰਸਾਰੁ ਸਮੁੰਦੇ ਤਾਰਿ ਗੋੁਬਿੰਦੇ ॥ ਤਾਰਿ ਲੈ ਬਾਪ ਬੀਠੁਲਾ ॥੧॥'*

[ਬਸੰਤੁ ਨਾਮਦੇਉ ਜੀ, ਅੰਗ—੧੧੯੬]

**ਮੋਹ ਨੇ** :—ਵਸ਼ਿਸ਼ਟ ਮੁਨੀ ਜੀ (ਜੋ ਸ੍ਰੀ ਰਾਮਚੰਦਰ ਜੀ ਦੇ ਬ੍ਰਹਮ ਵਿਦਿਆ ਦੇ ਗੁਰੂ ਸਨ) ਨੂੰ ਕਲੰਕੀ ਕੀਤਾ। ਜਿਸ ਵਕਤ ਵਿਸ਼ਵਾ ਮਿੱਤਰ ਨੇ ਬ੍ਰਹਮ ਰਿਖੀ ਹੋਣ ਦਾ ਭਗਵਾਨ ਪਾਸੋਂ ਵਰ ਮੰਗਿਆ ਤਾਂ ਭਗਵਾਨ ਨੇ ਕਿਹਾ, "ਵਸ਼ਿਸ਼ਟ ਮੁਨੀ ਜੀ ਯਥਾਰਥ ਬਕਤੇ ਹਨ, ਜੇ ਤੈਨੂੰ ਉਹ ਬ੍ਰਹਮ ਰਿਖੀ ਕਹਿ ਦੇਣ ਤਾਂ ਤੂੰ ਰਾਜ ਰਿਖੀ ਤੋਂ ਬ੍ਰਹਮ ਰਿਖੀ ਬਣ ਸਕਦਾ ਹੈਂ।" ਇਸਨੇ ਸਰੀਰ 'ਤੇ ਰਾਜਿਆਂ ਦੀ ਤਰ੍ਹਾਂ ਸ਼ਸਤ੍ਰ-ਬਸਤ੍ਰ ਸਜਾ ਕੇ ਬ੍ਰਹਮ ਰਿਖੀ ਕਹਾਉਣ ਲਈ ਵਸ਼ਿਸ਼ਟ ਜੀ ਪਾਸ ਜਾਣਾ ਕੀਤਾ। ਵਸ਼ਿਸ਼ਟ ਜੀ ਨੇ ਵਿਸ਼ਵਾ ਮਿੱਤਰ ਦਾ ਰਾਜਿਆਂ ਵਾਲਾ ਪਹਿਰਾਵਾ ਦੇਖ ਕੇ ਕਿਹਾ, "ਆਓ ਰਾਜ ਰਿਖੀ ਜੀ!" ਤਾਂ ਵਿਸ਼ਵਾ ਮਿੱਤਰ ਨੇ ਨਰਾਜ਼ ਹੋ ਕੇ ਵਸ਼ਿਸ਼ਟ ਜੀ ਦੇ ਵਾਰੀ-ਵਾਰੀ ਸੌ ਪੁੱਤਰ ਮਾਰ ਦਿੱਤੇ। ਜਦੋਂ ਫਿਰ ਵਸ਼ਿਸ਼ਟ ਜੀ ਦੇ ਪਾਸ ਗਿਆ ਤਾਂ ਵਸ਼ਿਸ਼ਟ ਜੀ ਆਪਣੀ ਘਰ ਵਾਲੀ ਪਾਸ ਵਿਸ਼ਵਾ ਮਿੱਤਰ ਦੀ ਵਡਿਆਈ ਕਰ ਰਹੇ ਸਨ। ਇਸ ਵਾਰੀ ਵਿਸ਼ਵਾ ਮਿੱਤਰ ਜੀ ਆਪਣਾ ਰਾਜਸੀ ਲਿਬਾਸ ਉਤਾਰ ਕੇ ਸਾਧੂਆਂ ਵਾਲੇ ਲਿਬਾਸ ਵਿਚ ਗਿਆ ਸੀ। ਅੱਗੋਂ ਵਸ਼ਿਸ਼ਟ ਜੀ ਨੇ ਕਿਹਾ, "ਆਓ ਬ੍ਰਹਮ ਰਿਖੀ ਜੀ! ਜੀ ਆਇਆ ਨੂੰ।" ਤਾਂ ਵਿਸ਼ਵਾ ਮਿੱਤਰ ਨੇ ਕਿਹਾ, "ਤੁਸੀਂ ਆਪਣਾ ਸੌ ਪੁੱਤਰ ਮਰਵਾ ਕੇ ਹੁਣ ਮੈਨੂੰ ਬ੍ਰਹਮ ਰਿਖੀ ਕਿਹਾ ਹੈ, ਪਹਿਲਾਂ ਕਿਉਂ ਨਹੀਂ ਕਿਹਾ ?" ਜਦੋਂ ਵਸ਼ਿਸ਼ਟ ਨੂੰ ਆਪਣੇ ਸੌ ਪੁੱਤਰ ਮਰੇ ਦਾ ਪਤਾ ਲੱਗਾ ਤਾਂ ਮੋਹ ਦੇ ਵੱਸ ਹੋ ਕੇ, ਗਲ ਵਿਚ ਫਾਹੀ ਪਾ ਕੇ ਬਿਆਸ ਦਰਿਆ ਵਿਚ ਡੁੱਬਣ ਲੱਗਾ, ਰਿਖੀ ਜਾਣ ਕੇ ਪ੍ਰਮੇਸ਼ਰ ਨੇ ਫਾਹੀ ਤੋੜ ਦਿੱਤੀ, ਨਾ ਡੋਬਿਆ।* ਫਿਰ ਸਤਲੁਜ ਵਿਚ ਡੁੱਬ ਕੇ ਮਰਨ ਲੱਗਾ ਤਾਂ ਸਤਲੁਜ ਦਾ ਪਾਣੀ ਸੌ ਧਾਰਾ (ਸੌ ਥਾਂ) ਹੋ ਕੇ ਵਗ ਪਿਆ, ਰਿਖੀ ਜਾਣ ਕੇ ਨਾ ਡੋਬਿਆ।† ਫਿਰ ਜਿਥੇ ਖ਼ਾਲਸੇ ਦਾ ਜਨਮ ਅਸਥਾਨ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਹੈ, ਇਸ ਪਹਾੜੀ ਨਾਲ ਟੱਕਰ ਮਾਰ ਕੇ ਮਰਨ ਲੱਗਾ ਤਾਂ ਅਕਾਸ਼ਬਾਣੀ ਹੋਈ, "ਹੇ ਰਿਖੀ! ਕਿਉਂ ਆਤਮਘਾਤ ਕਰਦਾ ਹੈਂ ? ਤੂੰ ਤਾਂ ਸੰਸਾਰ ਨੂੰ ਮਿਥਿਆ ਲਿਖਿਆ ਹੈ।" ਇਸਨੇ ਬੇਨਤੀ ਕੀਤੀ, "ਮੇਰੀ ਕੁਲ ਨਾਸ ਹੋ ਗਈ ਹੈ, ਤਾਂ ਆਤਮਘਾਤ ਕਰਨ ਲੱਗਾ ਹਾਂ।" ਫਿਰ ਅਕਾਸ਼ਬਾਣੀ ਹੋਈ,

---

* ਉਦੋਂ ਤੋਂ ਇਸ ਦਰਿਆ ਦਾ ਨਾਮ 'ਬਿਪਾਸਾ' ਪਿਆ, ਜੋ ਹੁਣ ਵਿਗੜ ਕੇ 'ਬਿਆਸਾ' ਬਣ ਗਿਆ ਹੈ।
† ਸੌ ਧਾਰਾ ਹੋ ਕੇ ਵਗਣ ਤੋਂ ਹੀ 'ਸਤਲੁਜ' (ਸਤੁੱਦ੍ਵ) ਨਾਮ ਪਿਆ ਹੈ।

"ਤੇਰੀ ਇਸਤ੍ਰੀ ਦੇ ਗਰਭ ਵਿਚ ਜੋ ਬੱਚਾ ਹੈ, ਉਹ ਪੁੱਤਰ ਪੈਦਾ ਹੋਵੇਗਾ, ਉਸ ਪੁੱਤਰ ਤੋਂ ਤੇਰੀ ਕੁਲ ਚੱਲ ਪਵੇਗੀ।"

ਪਾਂਡਵ ਅਰਜਨ ਨੇ ਜਦੋਂ ਪੁੱਤਰ ਅਭਿਮੰਨੂ ਦੇ ਪੱਗ ਲਾਹੁਣ ਤੋਂ ਕੁਝ ਨਾ ਕਿਹਾ ਤਾਂ ਕ੍ਰਿਸ਼ਨ ਜੀ ਨੇ ਮੁਸਕਰਾ ਕੇ ਕਿਹਾ, "ਅਰਜਨ! ਜੇ ਤੇਰੀ ਪੱਗ ਕੋਈ ਹੋਰ ਲਾਹ ਦਿੰਦਾ ਤਾਂ ਤੂੰ ਉਸ ਨੂੰ ਮਾਰ ਦੇਣਾ ਸੀ, ਪਰ ਪੁੱਤਰ ਦੇ ਮੋਹ ਕਰਕੇ ਤੂੰ ਪੁੱਤਰ ਨੂੰ ਕੁਝ ਨਹੀਂ ਕਿਹਾ।"

ਇਬਰਾਹੀਮ ਪੈਗੰਬਰ ਪੁੱਤਰ ਮੋਹ ਦੇ ਵੱਸ ਹੋ ਕੇ, ਖ਼ੁਦਾ ਦੇ ਕਹਿਣ ਤੋਂ, ਖ਼ੁਦਾ ਦੇ ਨਾਮ 'ਤੇ ਆਪਣੇ ਪੁੱਤਰ ਦੀ ਬਲੀ ਨਾ ਦੇ ਸਕਿਆ।

ਰਾਜਾ ਦਸ਼ਰਥ ਵੀ ਪੁੱਤਰਾਂ ਦੇ ਮੋਹ ਵਿਚ ਹੀ ਮਹੱਲਾਂ ਤੋਂ ਡਿੱਗ ਕੇ ਮਰਿਆ ਸੀ।

**ਹੰਕਾਰ ਨੇ** :—ਸਤਿਜੁਗ ਵਿਚ ਹਰਨਾਖਸ਼, ਜੋ ਬੜਾ ਭਾਰੀ ਤਪੱਸਵੀ ਸੀ; ਤ੍ਰੇਤੇ ਵਿਚ ਰਾਵਣ, ਜੋ ਚਾਰ ਵੇਦਾਂ ਦਾ ਬਕਤਾ ਸੀ; ਦੁਆਪਰ ਵਿਚ ਕੰਸ, ਦੁਰਯੋਧਨ ਆਦਿਕਾਂ ਨੂੰ ਅਤੇ ਕਲਜੁਗ ਵਿਚ ਔਰੰਗਜ਼ੇਬ ਤੇ ਹਿਟਲਰ ਵਰਗਿਆਂ ਨੂੰ ਕਲੰਕੀ ਕੀਤਾ, ਜਿਨ੍ਹਾਂ ਨੇ ਜੀਵਾਂ ਉੱਪਰ ਜ਼ੁਲਮ ਕਰਕੇ ਸੰਸਾਰ ਨੂੰ ਬੜਾ ਭਾਰੀ ਦੁਖੀ ਕੀਤਾ।

ਇਉਂ ਉਪਰੋਕਤ ਸਾਰਿਆਂ ਵਿਚੋਂ ਪੰਜਾਂ ਬਲੀ ਵਿਕਾਰਾਂ ਨੂੰ ਕੋਈ ਵੀ ਨਹੀਂ ਜਿੱਤ ਸਕਿਆ। ਇੰਨ੍ਹਾਂ ਵਿਕਾਰਾਂ ਨੇ ਸਾਰਿਆਂ 'ਤੇ ਆਪਣਾ ਅਸਰ ਪਾ ਲਿਆ। ਕੇਵਲ ਤੇ ਕੇਵਲ ਦਸਾਂ ਪਾਤਸ਼ਾਹੀਆਂ ਨੇ ਹੀ ਇੰਨ੍ਹਾਂ 'ਤੇ ਜਿੱਤ ਪ੍ਰਾਪਤ ਕੀਤੀ, ਜਿਸ ਕਰਕੇ ਪੂਰਨ ਗੁਰੂ ਹਨ। ਯਥਾ :—

*'ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ ॥*
*ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ ॥੧॥'*

[ਆਸਾ ਮਹਲਾ ੫, ਅੰਗ—੪੦੪]

**ਕਾਮ** :—ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਪਾਸ ਸੰਗਲਾਦੀਪ ਵਿਖੇ ਰਾਜੇ ਸ਼ਿਵਨਾਭ ਨੇ ਪਦਮਨੀ ਜਾਤੀ ਦੀਆਂ ਅਠਾਰਾਂ-ਅਠਾਰਾਂ ਸਾਲ ਉਮਰ ਦੀਆਂ ਲੜਕੀਆਂ, ਜਿਹੜੀਆਂ ਬਹੁਤ ਸੁੰਦਰ ਸਰੂਪ ਵਾਲੀਆਂ ਸਨ, ਭੇਜੀਆਂ। ਜਿਨ੍ਹਾਂ ਨੇ ਬੜੇ ਹਾਵ-ਭਾਵ ਦਿਖਾ ਕੇ ਆਪਣੇ 'ਤੇ ਸਤਿਗੁਰਾਂ ਨੂੰ ਮੋਹਿਤ ਕਰਨ ਦਾ ਯਤਨ ਕੀਤਾ। ਜਿਵੇਂ ਪਹਾੜ ਉੱਪਰ ਹਨੇਰੀ ਦਾ ਕੋਈ ਅਸਰ ਨਹੀਂ ਹੁੰਦਾ, ਤਿਵੇਂ ਇਨ੍ਹਾਂ ਦੇ ਹਾਵਾਂ-ਭਾਵਾਂ ਦਾ ਸਤਿਗੁਰਾਂ ਉੱਪਰ ਕੋਈ ਅਸਰ ਨਹੀਂ ਹੋਇਆ। ਸਗੋਂ ਸਤਿਗੁਰਾਂ ਨੇ ਉਹਨਾਂ ਦੇ ਮਨ, ਸਿਮਰਨ ਵਿਚ ਜੋੜ ਕੇ, ਵਿਸ਼ੇ ਵਿਸ਼ਟਾ ਦੀ ਤਰ੍ਹਾਂ ਪ੍ਰਤੀਤ ਕਰਵਾ ਦਿੱਤੇ, ਇਸ ਸ਼ਬਦ ਦੁਆਰਾ ਉਪਦੇਸ਼ ਦੇ ਕੇ ਨਿਹਾਲ ਕੀਤਾ :—

'ਗਾਛਹੁ ਪੁਤ੍ਰੀ ਰਾਜਕੁਆਰਿ ॥ ਨਾਮੁ ਭਣਹੁ ਸਚੁ ਦੋਤੁ ਸਵਾਰਿ ॥
ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ ॥ ਗੁਰ ਸਬਦੀ ਬਿਖੁ ਤਿਆਸ ਨਿਵਾਰਿ ॥੭॥
ਮੋਹਨਿ ਮੋਹਿ ਲੀਆ ਮਨੁ ਮੋਹਿ ॥ ਗੁਰ ਕੈ ਸਬਦਿ ਪਛਾਨਾ ਤੋਹਿ ॥'

[ਬਸੰਤੁ ਮਹਲਾ ੧, ਅੰਗ—੧੧੮੭]

ਤਾਂ ਲੜਕੀਆਂ ਨੇ ਰਾਜੇ ਸ਼ਿਵਨਾਭ ਨੂੰ ਜਾ ਕੇ ਕਿਹਾ, "ਹੇ ਰਾਜਨ! ਜਿੰਨ੍ਹਾਂ ਪਾਸ ਤੁਸੀਂ ਸਾਨੂੰ ਭੇਜਿਆ ਸੀ, ਉਹ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਹੀ ਹਨ। ਉਨ੍ਹਾਂ ਨੇ ਸਾਡੇ ਮਨ, ਸਿਮਰਨ ਵਿਚ ਜੋੜ ਦਿੱਤੇ ਹਨ, ਵਿਸ਼ੇ ਸਾਨੂੰ ਵਿਸ਼ਟਾ ਦੀ ਨਿਆਈਂ ਪ੍ਰਤੀਤ ਹੋ ਰਹੇ ਹਨ। ਅਸੀਂ ਤੇਰੇ ਰਾਜ ਦਰਬਾਰ ਵਿਚ ਅੱਜ ਤੋਂ ਗਾਉਣ-ਵਜਾਉਣ ਦਾ ਕੰਮ ਛੱਡਿਆ। ਰਹਿੰਦੀ ਜ਼ਿੰਦਗੀ ਪ੍ਰਮੇਸ਼ਰ ਦਾ ਨਾਮ ਜਪ ਕੇ ਸਫਲੀ ਕਰਾਂਗੀਆਂ।"

ਮੀਰੀ ਪੀਰੀ ਦੇ ਮਾਲਕ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਨੂੰ ਜਹਾਂਗੀਰ ਦੀਆਂ ਬੇਗਮਾਂ ਨੇ ਹਾਵ-ਭਾਵ ਦਿਖਾ ਕੇ ਆਪਣੇ 'ਤੇ ਮੋਹਿਤ ਕਰਨਾ ਚਾਹਿਆ ਤਾਂ ਸਤਿਗੁਰਾਂ ਨੇ ਸ਼ੁਭ ਉਪਦੇਸ਼ ਦੇ ਕੇ ਪਤੀਬ੍ਰਤ ਧਰਮ ਵਿਚ ਪ੍ਰਪੱਕ ਕੀਤਾ।

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਅਨੂਪ ਕੌਰ ਨੇ ਬੇਨਤੀ ਕੀਤੀ, "ਮੈਨੂੰ ਆਪਣੇ ਜੈਸਾ ਪੁੱਤਰ ਬਖ਼ਸ਼ੋ ਜੀ!" ਤਾਂ ਸਤਿਗੁਰੂ ਜੀ ਨੇ ਉਸਦੇ ਕਹਿਣ ਦਾ ਭਾਵ ਸਮਝ ਕੇ ਕਿਹਾ, "ਹੇ ਅਨੂਪ ਕੌਰ! ਸਾਡੇ ਵਰਗੇ ਤਾਂ ਅਸੀਂ ਹੀ ਹਾਂ, ਤੂੰ ਸਾਨੂੰ ਹੀ ਆਪਣਾ ਪੁੱਤਰ ਸਮਝ ਲੈ!" ਇਉਂ ਕਹਿ ਕੇ ਕਿਰਪਾ-ਦ੍ਰਿਸ਼ਟੀ ਨਾਲ ਵਿਸ਼ੇ-ਵਾਸ਼ਨਾ ਮੇਟ ਦਿੱਤੀ, ਸਦਾ ਲਈ ਪ੍ਰਮੇਸ਼ਰ ਦੇ ਨਾਮ-ਸਿਮਰਨ ਵਿਚ ਜੋੜ ਦਿੱਤਾ ਅਤੇ ਜਵਾਨੀ ਦੀ ਅਵਸਥਾ ਵਿਚ ਖ਼ਾਲਸੇ ਦੀ ਮਾਤਾ ਸਾਹਿਬ ਦੇਵਾਂ ਕੌਰ ਜੀ ਦਾ ਕੁਆਰਾ ਡੋਲਾ ਰੱਖ ਕੇ ਵਿਖਾਇਆ, ਆਪਣਾ ਬ੍ਰਹਮਚਰਜ ਭੰਗ ਨਹੀਂ ਕੀਤਾ। ਐਸੀ ਮਿਸਾਲ ਦੁਨੀਆਂ ਦੇ ਕਿਸੇ ਵੀ ਇਤਿਹਾਸ ਵਿਚੋਂ ਨਹੀਂ ਮਿਲਦੀ ਕਿ ਕਿਸੇ ਪੈਗੰਬਰ ਜਾਂ ਅਵਤਾਰ ਨੇ ਨੌਜਵਾਨ ਅਵਸਥਾ 'ਚ ਕੁਆਰਾ ਡੋਲਾ ਰੱਖ ਕੇ ਵਿਖਾਇਆ ਹੋਵੇ।

**ਕ੍ਰੋਧ** :—ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਰਾਖਸ਼ਾਂ ਦੇ ਰਾਜੇ ਦੇਵਲੂਤ ਨੇ ਪਕੜ ਕੇ ਮਾਰਨ ਵਾਸਤੇ ਸੱਤ ਵਾਰੀ ਆਪਣੇ ਤਿੰਨ-ਤਿੰਨ ਰਾਖਸ਼ ਭੇਜੇ। ਜਦੋਂ ਸੱਤੇ ਵਾਰੀ ਹੀ ਅੰਨ੍ਹੇ ਹੋ ਗਏ ਤਾਂ ਦੇਵਲੂਤ ਰਾਖਸ਼ ਨੇ ਸਤਿਗੁਰੂ ਜੀ ਪਾਸੋਂ ਚਰਨਾਂ ਉੱਪਰ ਢਹਿ ਕੇ ਮੁਆਫ਼ੀ ਮੰਗੀ, ਸਤਿਗੁਰਾਂ ਕ੍ਰੋਧਵਾਨ ਹੋ ਕੇ ਸਰਾਪ ਦੇਣ ਦੀ ਬਜਾਇ ਉਸਨੂੰ ਪਾਪ ਕਰਮਾਂ ਤੋਂ ਹਟਾ ਕੇ, ਪ੍ਰਭੂ ਭਗਤੀ ਵਿਚ ਜੋੜ ਕੇ ਨਿਹਾਲ ਕੀਤਾ।

ਹਬਸ਼ੀਆਂ ਦੇ ਰਾਜੇ ਲਾਜਵਰਦ ਨੇ ਆਪ ਜੀ ਨੂੰ ਅੱਗ ਵਿਚ ਬਿਠਾਇਆ, ਪਾਣੀ

ਵਿਚ ਡੋਬਿਆ, ਧਰਤੀ ਵਿਚ ਟੋਆ ਪੁੱਟ ਕੇ ਦੱਬਿਆ। ਸਤਿਗੁਰਾਂ ਕ੍ਰੋਧ ਵੱਸ ਹੋ ਕੇ ਸਰਾਪ ਦੇਣ ਦੀ ਥਾਂ ਸਗੋਂ ਉਸਨੂੰ ਇਨਸਾਫ਼ ਪਸੰਦ, ਗ਼ਰੀਬਾਂ ਦਾ ਮਦਦਗਾਰ ਬਣਾ ਕੇ, ਜ਼ੁਲਮ ਕਰਨ ਤੋਂ ਹਟਾ ਕੇ, ਪ੍ਰਭੂ-ਭਗਤੀ ਵਿਚ ਜੋੜ ਕੇ ਨਿਹਾਲ ਕੀਤਾ।

ਕੌਡਾ ਰਾਖਸ਼ ਮਰਦਾਨੇ ਨੂੰ ਤਲ ਕੇ ਖਾਣ ਲੱਗਾ ਸੀ। ਉਸਨੂੰ ਕ੍ਰੋਧ ਕਰਕੇ ਮਾਰਨ ਦੀ ਥਾਂ, ਉਸ ਤੋਂ ਪਾਪ ਕਰਮ ਛੁਡਵਾ ਕੇ, ਪ੍ਰਮੇਸ਼ਰ ਦੇ ਨਾਮ-ਸਿਮਰਨ ਵਿਚ ਜੋੜ ਕੇ ਨਿਹਾਲ ਕੀਤਾ।

ਸੱਜਣ ਠੱਗ ਨੇ ਭਾਈ ਮਰਦਾਨੇ ਦੇ ਸਪੁੱਤਰ ਦੇ ਕੱਪੜੇ ਲਾਹ ਕੇ ਮੁਸ਼ਕਾਂ ਬੰਨ੍ਹ ਲਈਆਂ ਅਤੇ ਮਾਰਨ ਦੀ ਤਿਆਰੀ ਕਰ ਲਈ। ਸਤਿਗੁਰਾਂ ਪਹੁੰਚ ਕੇ ਸਰਾਪ ਦੇ ਕੇ ਮਾਰਨ ਦੀ ਥਾਂ, ਉਸ ਪਾਸੋਂ ਪਾਪ ਛੁਡਵਾ ਕੇ, ਪ੍ਰਭੂ ਭਗਤੀ ਵਿਚ ਜੋੜ ਕੇ ਨਿਹਾਲ ਕੀਤਾ।

## ਸਾਖੀ : ਖਡੂਰ ਦੇ ਜੱਟਾਂ ਦੀ

ਦੂਜੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਖਡੂਰ ਦੇ ਜੱਟਾਂ ਨੇ ਤਪੇ ਦੇ ਸਿਖਾਉਣ ਤੋਂ ਕਿਹਾ, "ਜਾਂ ਮੀਂਹ ਪਵਾਉ ਜਾਂ ਖਡੂਰ ਪਿੰਡ ਛੱਡ ਕੇ ਚਲੇ ਜਾਉ, ਤਪਾ ਕਹਿੰਦਾ ਹੈ ਕਿ ਮੈਂ ਫਿਰ ਮੀਂਹ ਪੁਆਵਾਂਗਾ।" ਸਰਬ ਸ਼ਕਤੀਆਂ ਦੇ ਮਾਲਕ ਸਤਿਗੁਰੂ ਜੀ ਨੇ ਕ੍ਰੋਧ ਕਰਕੇ ਨਗਰ ਨਿਵਾਸੀਆਂ ਨੂੰ ਕੋਈ ਸਰਾਪ ਨਹੀਂ ਦਿੱਤਾ, ਸਗੋਂ ਨਿਮਰਤਾ ਸਹਿਤ ਕਿਹਾ, "ਭਾਈ! ਜੇਕਰ ਸਾਡੇ ਇਥੋਂ ਚਲੇ ਜਾਣ ਕਰਕੇ ਮੀਂਹ ਪੈ ਸਕਦਾ ਹੈ, ਤੁਹਾਡਾ ਭਲਾ ਹੋ ਸਕਦਾ ਹੈ ਤਾਂ ਅਸੀਂ ਚਲੇ ਜਾਂਦੇ ਹਾਂ।" ਤਾਂ ਸਤਿਗੁਰੂ ਅੰਗਦ ਦੇਵ ਸਾਹਿਬ ਜੀ ਮਹਾਰਾਜ ਸਿੱਖ ਸੰਗਤਾਂ ਸਮੇਤ 'ਖਾਨ ਛਾਪਰੀ ਸਾਹਿਬ' ਵਾਲੇ ਅਸਥਾਨ 'ਤੇ ਚਲੇ ਗਏ।

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਮਹਾਰਾਜ, ਜੋ ਉਸ ਵਕਤ ਸੇਵਾਦਾਰ ਸਨ, ਸ੍ਰੀ ਗੋਇੰਦਵਾਲ ਸਾਹਿਬ ਵਸਾਉਣ ਵਾਸਤੇ ਗਏ ਹੋਏ ਸਨ। ਜਦੋਂ ਪਤਾ ਲੱਗਾ ਕਿ ਤਪੇ ਨੇ ਈਰਖਾ ਕਰਕੇ ਸਤਿਗੁਰਾਂ ਨੂੰ ਖਡੂਰ ਸਾਹਿਬ ਵਿਚੋਂ ਕਢਵਾ ਦਿੱਤਾ ਹੈ, ਤਾਂ ਖਡੂਰ ਸਾਹਿਬ ਦੇ ਲੋਕਾਂ ਨੂੰ ਕਿਹਾ, "ਤੁਸੀਂ ਬੜੀ ਮਾੜੀ ਗੱਲ ਕੀਤੀ ਹੈ, ਕਿਉਂਕਿ ਸਤਿਗੁਰੂ ਜੀ ਤਾਂ ਸਰਬ ਕਲਾ ਸਮਰੱਥ ਹਨ। ਮੀਂਹ ਤਾਂ ਸਤਿਗੁਰਾਂ ਦੇ ਸੇਵਕ ਵੀ ਪਵਾ ਸਕਦੇ ਹਨ। ਜਾਓ! ਜਿਸ ਖੇਤ ਵਿਚ ਤਪੇ ਨੂੰ ਲੈ ਜਾਵੋਗੇ, ਉਹ ਖੇਤ ਮੀਂਹ ਦੇ ਨਾਲ ਲਬਾ-ਲਬ ਭਰ ਜਾਵੇਗਾ।" ਜੱਟ ਕਿਹੜੇ ਕਿਸੇ ਦੇ ਮਿੱਤਰ ਹੁੰਦੇ ਹਨ, ਝੱਟ ਤਪੇ ਦੇ ਦੁਆਲੇ ਜਾ ਹੋਏ, ਜਦੋਂ ਲੋਕਾਂ ਦੇ ਅਵਾਜ਼ਾਂ ਮਾਰਨ ਤੋਂ ਤਪੇ ਨੇ ਅੰਦਰੋਂ ਕੁੰਡਾ ਨਾ ਖੋਲਿਆ ਤਾਂ ਲੋਕਾਂ ਨੇ ਦਰਵਾਜ਼ਾ ਤੋੜ ਕੇ ਬਾਹਾਂ ਤੋਂ ਫੜ ਕੇ ਬਾਹਰ ਖਿੱਚ ਲਿਆਂਦਾ। ਉਸੇ ਵਕਤ ਬੱਦਲ ਹੋ ਆਏ। ਲੋਕਾਂ ਨੇ

ਹੋਰ ਵੀ ਗੁਰੂ ਕੇ ਸੇਵਕ ਉੱਪਰ ਭਰੋਸਾ ਬੱਝ ਗਿਆ। ਤਪਾ ਬਥੇਰਾ ਝਹੀਆਂ ਲੈ-ਲੈ ਕੇ ਪਵੇ, ਪਰ ਕਿਸੇ ਨੇ ਤਪੇ ਦੀ ਇਕ ਵੀ ਨਾ ਸੁਣੀ, ਜਿਸ ਖੇਤ ਵਿਚ ਲਿਜਾਂਦੇ ਹਨ, ਉਹੀ ਖੇਤ ਮੀਂਹ ਨਾਲ ਵੱਟਾਂ ਤੱਕ ਭਰ ਜਾਂਦਾ ਹੈ। ਇਉਂ ਕੋਈ ਆਪਣੇ ਖੇਤ ਵੱਲ ਖਿੱਚਦਾ ਹੈ, ਕੋਈ ਆਪਣੇ ਖੇਤ ਵੱਲ ਖਿੱਚਦਾ ਹੈ ਕਿ ਮੇਰਾ ਖੇਤ ਕਿਤੇ ਸੁੱਕਾ ਹੀ ਨਾ ਰਹਿ ਜਾਵੇ। ਜਦੋਂ ਤਪਾ ਬੇਹੋਸ਼ ਹੋ ਗਿਆ ਤਾਂ ਸ੍ਰੀ ਅਮਰਦਾਸ ਜੀ ਨੇ ਕਿਹਾ, "ਇਸਨੂੰ ਬਲਦਾਂ ਮਗਰ ਸੁਹਾਗੇ ਦੀ ਤਰ੍ਹਾਂ ਪਾ ਕੇ ਫੇਰੋ, ਜਿਸ ਖੇਤ ਵਿਚ ਇਸਦੀ ਹੱਡੀ-ਪੱਸਲੀ ਵੀ ਲੱਗ ਜਾਵੇਗੀ, ਉਹ ਖੇਤ ਸੁੱਕਾ ਨਹੀਂ ਰਹੇਗਾ, ਮੀਂਹ ਨਾਲ ਲਬਾ-ਲਬ ਭਰ ਜਾਵੇਗਾ।"

ਇਸ ਤਰ੍ਹਾਂ ਤਪੇ ਨੂੰ ਕਮੌਤੇ ਮਰਵਾ ਕੇ ਅਤੇ ਮੀਂਹ ਪਵਾ ਕੇ ਜਦੋਂ ਜੰਗਲ ਵਿਚ 'ਖਾਨ ਛਾਪਰੀ ਸਾਹਿਬ' ਵਾਲੇ ਅਸਥਾਨ 'ਤੇ ਪਹੁੰਚ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਨਮਸਕਾਰ ਕਰਨ ਲੱਗੇ ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪਿੱਠ ਕਰ ਲਈ। ਜਦੋਂ ਦੂਜੇ ਪਾਸੇ ਹੋ ਕੇ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਲੱਗੇ ਤਾਂ ਹਜ਼ੂਰ ਨੇ ਉਧਰ ਵੀ ਪਿੱਠ ਕਰ ਲਈ ਅਤੇ ਕਿਹਾ, "ਤੁਸੀਂ ਕ੍ਰੋਧ ਵੱਸ ਹੋ ਕੇ ਕਿਉਂ ਕਰਾਮਾਤ ਦਿਖਾਈ ਹੈ? ਤਪੇ ਨੂੰ ਕਮੌਤੇ ਮਰਵਾ ਕੇ ਮੀਂਹ ਪੁਆਇਆ ਹੈ।" ਤਾਂ ਸ੍ਰੀ ਗੁਰੂ ਅਮਰਦਾਸ ਜੀ ਨੇ ਬੜੀਆਂ ਬੇਨਤੀਆਂ ਕਰਕੇ ਮੁਆਫ਼ੀ ਮੰਗੀ ਅਤੇ ਕਿਹਾ, "ਮਹਾਰਾਜ ਸਾਹਿਬ ਜੀ! ਅੱਗੇ ਵਾਸਤੇ ਕ੍ਰੋਧ ਵੱਸ ਹੋ ਕੇ ਕਰਾਮਾਤ ਨਹੀਂ ਦਿਖਾਵਾਂਗਾ।" ਅਤੇ ਬਾਬਾ ਬੁੱਢਾ ਸਾਹਿਬ ਜੀ ਨੇ ਵੀ ਬੇਨਤੀ ਕੀਤੀ, "ਮਹਾਰਾਜ ਸਾਹਿਬ ਜੀ! ਤਪੇ ਨੂੰ ਸਜਾ ਦੇਣ ਲਈ ਤਾਂ ਮੇਰਾ ਵੀ ਦਿਲ ਕਰਦਾ ਸੀ, ਪਰ ਆਪ ਜੀ ਤੋਂ ਡਰਦੇ ਨੇ ਕੋਈ ਬਚਨ ਨਹੀਂ ਕੀਤਾ।" ਖਡੂਰ ਦੇ ਜੱਟਾਂ ਦੀ ਬੇਨਤੀ ਕਰਨ ਤੋਂ ਫਿਰ ਖਡੂਰ ਸਾਹਿਬ ਆ ਗਏ। ਕ੍ਰੋਧ ਬਿਲਕੁਲ ਨਹੀਂ ਕੀਤਾ ਕਿ ਤੁਸੀਂ ਸਾਨੂੰ ਪਹਿਲਾਂ ਕੱਢ ਦਿੱਤਾ ਸੀ, ਹੁਣ ਅਸੀਂ ਨਹੀਂ ਜਾਣਾ।

ਫਿਰ ਸ੍ਰੀ ਗੁਰੂ ਅਮਰਦਾਸ ਮਹਾਰਾਜ ਜੀ ਨੇ ਗੁਰਤਾ ਗੱਦੀ 'ਤੇ ਬਿਰਾਜਮਾਨ ਹੋ ਕੇ, ਕ੍ਰੋਧ ਵੱਸ ਹੋ ਕੇ ਕਦੀ ਕਰਾਮਾਤ ਨਹੀਂ ਵਿਖਾਈ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਜੀ ਦੇ ਸਾਹਿਬਜ਼ਾਦੇ ਦਾਤੂ ਜੀ ਨੇ ਕਿਸੇ ਖੱਤਰੀ ਦੇ ਤਾਨ੍ਹਾ ਮਾਰਨ 'ਤੇ ਕਿ ਤੁਸੀਂ ਗੁਰੂ ਕੇ ਸਾਹਿਬਜ਼ਾਦੇ ਹੋ, ਤੁਹਾਡੇ ਪਾਸ ਕੋਈ ਨਹੀਂ ਆਉਂਦਾ, ਗੁਰਤਾ ਗੱਦੀ ਉੱਪਰ ਤਾਂ ਤੁਹਾਡਾ ਹੱਕ ਸੀ, ਸ੍ਰੀ ਅਮਰਦਾਸ ਜੀ ਲੈ ਗਏ ਹਨ, ਉਨ੍ਹਾਂ ਪਾਸ ਬੜੀਆਂ ਸੰਗਤਾਂ ਅਤੇ ਪਦਾਰਥ ਵੀ ਬਹੁਤ ਆਉਂਦੇ ਹਨ, ਇਉਂ ਤਾਨ੍ਹਾ ਮਾਰਨ 'ਤੇ ਦਾਤੂ ਜੀ ਨੇ ਸੱਜੇ ਹੋਏ ਦੀਵਾਨ ਵਿਚ ਗੁਰਤਾ ਗੱਦੀ 'ਤੇ ਬੈਠੇ ਹੋਏ ਸਤਿਗੁਰਾਂ ਦੇ ਜਾ ਕੇ ਲੱਤ ਮਾਰੀ। ਸਤਿਗੁਰੂ ਜੀ ਬਿਰਧ ਸਰੀਰ ਹੋਣ ਕਰਕੇ ਸਿੰਘਾਸਨ ਤੋਂ ਹੇਠਾਂ ਡਿੱਗ ਪਏ, ਛੇਤੀ ਆਪਣੇ ਸਰੀਰ ਨੂੰ ਸੰਭਾਲ ਕੇ ਦਾਤੂ ਜੀ ਦੇ ਚਰਨ ਫੜ ਲਏ। ਕਿਹਾ, "ਬਿਰਧ ਹੋਣ ਕਰਕੇ ਅਤੇ ਸੇਵਾ ਕਰਦੇ ਰਹੇ ਹੋਣ ਕਰਕੇ ਸਾਡਾ

ਸਰੀਰ ਕਰੜਾ ਹੈ, ਤੁਹਾਡੇ ਚਰਨ ਕੋਮਲ ਹਨ, ਸੱਟ ਲੱਗੀ ਹੋਵੇਗੀ, ਚੰਗਾ ਕੀਤਾ ਸਾਨੂੰ ਸਿਖਿਆ ਦਿੱਤੀ ਹੈ, ਕਿਉਂਕਿ ਸਾਨੂੰ ਉੱਠ ਕੇ ਤੁਹਾਡਾ ਸਤਿਕਾਰ ਕਰਨਾ ਚਾਹੀਦਾ ਸੀ।"

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਤੱਤੀ ਲੋਹ ਉੱਪਰ ਬੈਠ ਕੇ ਅਤੇ ਸੀਸ ਉੱਪਰ ਤੱਤਾ ਰੇਤਾ ਪੁਆ ਕੇ, ਦੇਗ਼ ਵਿਚ ਆਲੂ ਦੀ ਤਰ੍ਹਾਂ ਉੱਬਲ ਕੇ, ਕ੍ਰੋਧ ਵੱਸ ਹੋ ਕੇ ਕੋਈ ਸਰਾਪ ਨਹੀਂ ਦਿੱਤਾ। ਜੇ ਮੀਆਂ ਮੀਰ ਨੇ ਕਿਹਾ, "ਆਪ ਜੀ ਏਨਾਂ ਦੁਖ ਕਿਉਂ ਸਹਾਰ ਰਹੇ ਹੋ ? ਮੈਨੂੰ ਆਗਿਆ ਦੇਵੋ, ਇਹਨਾਂ ਜ਼ਾਲਮਾਂ ਨੂੰ ਧਰਤੀ ਵਿਚ ਗਰਕ ਕਰ ਦੇਵਾਂ।" ਤਾਂ ਸਤਿਗੁਰੂ ਜੀ ਨੇ ਹੱਥ ਦਾ ਇਸ਼ਾਰਾ ਕਰਕੇ ਕਿਹਾ, "ਮੀਆਂ ਮੀਰ ! ਅਕਾਸ਼ ਵੱਲ ਵੇਖ।" ਜਦ ਵੇਖਿਆ ਤਾਂ ਅਨਗਿਣਤ ਸ਼ਹੀਦੀ ਫ਼ੌਜਾਂ ਸਤਿਗੁਰੂ ਜੀ ਤੋਂ ਹੱਥ ਜੋੜ ਕੇ ਆਗਿਆ ਮੰਗ ਰਹੀਆਂ ਹਨ ਕਿ ਲਾਹੌਰ ਤੇ ਦਿੱਲੀ ਦੀ ਇੱਟ ਨਾਲ ਇੱਟ ਖੜਕਾ ਦੇਈਏ, ਸਾਰੇ ਜ਼ਾਲਮਾਂ ਨੂੰ ਧਰਤੀ ਵਿਚ ਗਰਕ ਕਰ ਦੇਈਏ, ਪਰ ਸਤਿਗੁਰੂ ਜੀ ਆਗਿਆ ਨਹੀਂ ਦੇ ਰਹੇ। ਕਹਿ ਰਹੇ ਹਨ :—

੧. *'ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ ॥*
*ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ ॥੨॥*
*ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥*
*ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ ॥੩॥'*

[ਧਨਾਸਰੀ ਮਃ ੫, ਅੰਗ—੬੭੧]

੨. *'ਨਾ ਕੋ ਦੁਸਮਨੁ ਦੋਖੀਆ ਨਾਹੀ ਕੋ ਮੰਦਾ ॥*
*ਗੁਰ ਕੀ ਸੇਵਾ ਸੇਵਕੋ ਨਾਨਕ ਖਸਮੈ ਬੰਦਾ ॥੪॥'*

[ਆਸਾ ਮਹਲਾ ੫, ਅੰਗ—

**ਲੋਭ :**—ਪਹਿਲੇ ਪਾਤਸ਼ਾਹ ਮਾਇਆ ਨੂੰ ਆਪਣੇ ਤੋਂ ਬਾਰਾਂ ਕੋਹ ਦੂਰ ਰੱਖਦੇ ਸਨ। ਦੂਜੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਛੇ ਕੋਹ ਦੂਰ ਰੱਖਦੇ ਸਨ। ਤੀਜੇ ਪਾਤਸ਼ਾਹ ਜੀ ਦੇ ਦਰ 'ਤੇ ਰਸਦਾਂ ਦੇ ਭਰੇ ਗੱਡਿਆਂ ਦੀਆਂ ਲਾਇਨਾਂ ਲੱਗੀਆਂ ਰਹਿੰਦੀਆਂ ਸਨ, ਇਕ ਦਿਨ ਦੇ ਖ਼ਰਚ ਤੋਂ ਵੱਧ ਹਜ਼ੂਰ ਰਸਦ ਨਹੀਂ ਸੀ ਲੈਂਦੇ, ਉਹ ਵੀ ਵਾਰੀ ਨਾਲ ਸਾਰਾ ਦਿਨ ਲੰਗਰ ਚੱਲਦਾ ਸੀ, ਦੂਜੇ ਦਿਨ ਵਾਸਤੇ ਕੁਝ ਵੀ ਨਹੀਂ ਸੀ ਰੱਖਿਆ ਜਾਂਦਾ ਬਚਿਆ ਲੰਗਰ ਗਊਆਂ, ਮੱਝਾਂ ਦੇ ਵੱਗਾਂ ਨੂੰ ਪਾਇਆ ਜਾਂਦਾ ਸੀ। ਜੇ ਵੱਗਾਂ ਤੋਂ ਬਚ ਜਾਂਦਾ ਤਾਂ ਬਿਆਸ ਦਰਿਆ ਵਿਚ ਜਲ-ਜੰਤੂਆਂ ਨੂੰ ਪਾਇਆ ਜਾਂਦਾ ਸੀ। ਦੂਜੇ ਦਿਨ ਵਾਸਤੇ ਰਸਦ ਤਾਂ ਕੀ ਰੱਖਣੀ ਸੀ, ਪਾਣੀ ਡੋਲ੍ਹ ਕੇ ਗਾਗਰਾਂ ਵੀ ਮੂਧੀਆਂ ਮਾਰ ਦਿੱਤੀਆਂ ਜਾਂਦੀਆਂ ਸਨ।

ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੂੰ ਗੁਰਤਾ ਗੱਦੀ ਦੇ ਤਿਲਕ ਲੱਗਣ ਵੇਲੇ, ਜੋ ਭੇਟਾਵਾਂ ਸੰਗਤਾਂ ਨੇ ਦਿੱਤੀਆਂ ਸਨ, ਉਹ ਵੀ ਅਤੇ ਸਤਿਗੁਰਾਂ ਦੇ ਘਰ ਦਾ ਹੋਰ ਕੀਮਤੀ ਸਾਜੋ-ਸਮਾਨ ਵੀ ਧੀਰਮੱਲ ਦੀ ਸਲਾਹ ਨਾਲ ਸ਼ੀਹਾਂ ਮਸੰਦ ਪੰਡਾਂ ਬੰਨ੍ਹਾ ਕੇ ਲੈ ਗਿਆ ਸੀ ਅਤੇ ਸਤਿਗੁਰੂ ਤੇਗ਼ ਬਹਾਦਰ ਜੀ 'ਤੇ ਗੋਲੀ ਚਲਵਾਈ ਸੀ, ਜਿਹੜੀ ਮੱਥੇ ਦੇ ਕੋਲ ਦੀ ਖਹਿ ਕੇ ਲੰਘ ਗਈ ਸੀ। ਜਦੋਂ ਮੱਖਣ ਸ਼ਾਹ ਲੁਬਾਣੇ ਨੂੰ ਪਤਾ ਲੱਗਾ ਤਾਂ ਪੰਜ ਸੌ ਸ਼ਸਤ੍ਰਧਾਰੀ ਸੂਰਮਿਆਂ ਸਮੇਤ ਪਹੁੰਚ ਕੇ ਧੀਰਮੱਲ ਨੂੰ ਤਾੜਨਾ ਕੀਤੀ। ਕਿਹਾ, "ਤੂੰ ਛੱਡਣ ਦੇ ਯੋਗ ਤਾਂ ਨਹੀਂ ਸੀ, ਪਰ ਗੁਰੂ ਬੰਸ ਵਿਚ ਜਨਮਿਆ ਕਰਕੇ ਛੱਡ ਦਿੰਦਾ ਹਾਂ।" ਸ਼ੀਹੇਂ ਮਸੰਦ ਦੀਆਂ ਮੁਸ਼ਕਾਂ ਬੰਨ੍ਹ ਕੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਘਰ ਦਾ ਸਾਰਾ ਸਾਜੋ ਸਮਾਨ ਅਤੇ ਧੀਰਮੱਲ ਦੇ ਡੇਰੇ ਦਾ ਸਾਰਾ ਸਾਜੋ-ਸਮਾਨ, ਧੀਰਮੱਲ ਦੇ ਬੰਦਿਆਂ ਤੋਂ ਹੀ ਚੁਕਾ ਕੇ, ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਲਿਆ ਕੇ ਦਿੱਤਾ। ਪਰ ਧੰਨ ਸਤਿਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਧੀਰਮੱਲ ਦੇ ਡੇਰੇ ਦਾ ਸਾਰਾ ਸਮਾਨ ਵੀ ਅਤੇ ਆਪਣੇ ਘਰ ਦਾ ਸਾਰਾ ਸਮਾਨ ਵੀ ਵਾਪਸ ਕਰਵਾ ਦਿੱਤਾ ਅਤੇ ਸ਼ੀਹੇਂ ਮਸੰਦ ਦੀਆਂ ਮੁਸ਼ਕਾਂ ਖੁਲ੍ਹਾ ਕੇ ਛੁਡਵਾ ਦਿੱਤਾ।

ਦਸਵੇਂ ਪਾਤਸ਼ਾਹ ਜੀ ਨੇ ਵੀ ਬੜਾ ਭਾਰੀ ਖ਼ਜ਼ਾਨਾ ਸਤਲੁਜ ਵਿਚ ਪੁਆ ਦਿੱਤਾ ਸੀ।

**ਮੋਹ** :—ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪੁੱਤਰਾਂ ਦਾ ਮੋਹ ਨਹੀਂ ਕੀਤਾ, ਬਾਬਾ ਸ੍ਰੀ ਚੰਦ ਜੀ ਅਤੇ ਲਖਮੀ ਦਾਸ ਜੀ ਨੂੰ ਛੱਡ ਕੇ ਸੇਵਕ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਨੂੰ ਗੁਰਤਾ ਗੱਦੀ ਬਖ਼ਸ਼ੀ। ਦੂਜੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਮਹਾਰਾਜ ਜੀ ਨੇ ਵੀ ਪੁੱਤਰਾਂ ਦਾ ਮੋਹ ਨਹੀਂ ਕੀਤਾ, ਪੁੱਤਰਾਂ ਨੂੰ ਛੱਡ ਕੇ ਸੇਵਕ ਸ੍ਰੀ ਗੁਰੂ ਅਮਰਦਾਸ ਜੀ ਨੂੰ ਗੁਰਤਾ ਗੱਦੀ ਬਖ਼ਸ਼ੀ। ਸ੍ਰੀ ਗੁਰੂ ਅਮਰਦਾਸ ਸਾਹਿਬ ਮਹਾਰਾਜ ਨੇ ਵੀ ਬਾਬਾ ਮੋਹਨ ਜੀ ਅਤੇ ਬਾਬਾ ਮੋਹਰੀ ਜੀ ਨੂੰ ਛੱਡ ਕੇ ਸੇਵਕ ਸ੍ਰੀ ਗੁਰੂ ਰਾਮਦਾਸ ਸਾਹਿਬ ਮਹਾਰਾਜ ਜੀ ਨੂੰ ਗੁਰਤਾ ਗੱਦੀ ਬਖ਼ਸ਼ੀ।

ਦਸਮੇਸ਼ ਪਿਤਾ ਜੀ ਜਦ ਪੰਜ ਪਿਆਰਿਆਂ ਦੇ ਬੇਨਤੀ ਕਰਨ ਤੋਂ ਚਮਕੌਰ ਦੀ ਗੜ੍ਹੀ ਵਿਚੋਂ ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਮਾਨ ਸਿੰਘ ਜੀ; ਤਿੰਨਾਂ ਸਿੰਘਾਂ ਨੂੰ ਨਾਲ ਲੈ ਕੇ ਬਾਹਰ ਨਿਕਲੇ ਤਾਂ ਉਸ ਵੇਲੇ ਆਪਣੇ ਸਾਹਿਬਜ਼ਾਦਿਆਂ ਨੂੰ ਵੀ ਕੱਢ ਸਕਦੇ ਸਨ, ਪਰ ਪੁੱਤਰਾਂ ਦਾ ਮੋਹ ਨਹੀਂ ਕੀਤਾ। ਜੇ ਮੋਹ ਹੁੰਦਾ ਤਾਂ ਸ੍ਰੀ ਮੁਕਤਸਰ ਸਾਹਿਬ ਦੇ ਜੰਗ ਤੋਂ ਉਪਰੰਤ ਆਪ ਜੀ ਦੀ ਉਮਰ ੪੦ ਸਾਲ ਤੋਂ ਘੱਟ ਹੀ ਸੀ, ਜੇ ਚਾਹੁੰਦੇ ਤਾਂ ਹੋਰ ਵੀ ਸੰਤਾਨ ਪੈਦਾ ਵੀ ਕਰ ਸਕਦੇ ਸਨ, ਪਰ ਨਹੀਂ ਕੀਤੀ।

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇਸ਼, ਕੌਮ ਵਾਸਤੇ ਸਰਬੰਸ ਕੁਰਬਾਨ ਕਰਕੇ ਜਦੋਂ 'ਦੀਨੇ ਕਾਂਗੜ' ਪਹੁੰਚੇ ਤਾਂ ਭਾਈ ਰੂਪਚੰਦ ਦੇ ਪੋਤਰੇ ਭਾਈ ਪਰਮ ਸਿੰਘ ਤੇ ਭਾਈ ਧਰਮ ਸਿੰਘ ਨੇ ਆ ਕੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਸਾਹਿਬਜ਼ਾਦਿਆਂ ਦਾ ਸ਼ਹੀਦ ਹੋਣਾ ਸੁਣ ਕੇ ਬੜਾ ਵੈਰਾਗ ਕੀਤਾ ਤਾਂ ਸਤਿਗੁਰਾਂ ਕਿਹਾ, "ਧਰਤੀ 'ਤੇ ਲਕੀਰਾਂ ਕੱਢੋ।" ਜਦ ਕੱਢ ਦਿੱਤੀਆਂ, ਫਿਰ ਕਿਹਾ, "ਮੇਟ ਦੇਵੋ।" ਜਦ ਮੇਟ ਦਿੱਤੀਆਂ ਤਾਂ ਹਜ਼ੂਰ ਨੇ ਪੁੱਛਿਆ, "ਭਾਈ ਪਰਮ ਸਿੰਘ ਤੇ ਭਾਈ ਧਰਮ ਸਿੰਘ ਜੀ! ਲਕੀਰਾਂ ਕੱਢਣ ਤੋਂ ਤੁਹਾਨੂੰ ਕੋਈ ਸੁਖ ਹੋਇਆ? ਮੇਟਣ ਤੋਂ ਕੋਈ ਦੁਖ ਹੋਇਆ?" ਕਿਹਾ, "ਮਹਾਰਾਜ ਸਾਹਿਬ ਜੀ! ਲਕੀਰਾਂ ਕੱਢਣ 'ਤੇ ਕੋਈ ਸੁਖ ਨਹੀਂ ਹੋਇਆ ਅਤੇ ਮੇਟਣ ਦਾ ਕੋਈ ਦੁਖ ਨਹੀਂ ਹੋਇਆ।" ਤਾਂ ਸਤਿਗੁਰੂ ਕਲਗੀਧਰ ਜੀ ਨੇ ਕਿਹਾ, "ਇਸੇ ਤਰ੍ਹਾਂ ਸਾਹਿਬਜ਼ਾਦਿਆਂ ਦੇ ਸਰੀਰ ਧਾਰਨ ਤੋਂ ਅਤੇ ਸ਼ਹੀਦ ਹੋਣ ਤੋਂ ਸਾਡਾ ਮਨ ਵੀ ਇਕ ਰਸ ਹੀ ਰਿਹਾ ਹੈ।" ਯਥਾ :—

*'ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ ॥*
*ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ ॥੧੬॥'*

[ਸਲੋਕ ਕਬੀਰ, ਅੰਗ—੧੩੬੫]

ਸਾਹਿਬਜ਼ਾਦੇ ਅਮਰਾਪੁਰੀ ਸਚਖੰਡ ਤੋਂ ਆਏ ਸਨ, ਸਦਾ ਅਮਰ ਰਹਿਣ ਵਾਲੇ ਕਾਰਨਾਮੇ ਕਰਕੇ ਸਿੱਖ ਕੌਮ ਦੀਆਂ ਨੀਹਾਂ ਮਜ਼ਬੂਤ ਕਰਕੇ, ਅਮਰਾਪੁਰੀ ਸਚਖੰਡ ਨੂੰ ਚਲੇ ਗਏ ਹਨ। ਜਦੋਂ ਸਤਿਗੁਰਾਂ ਦੇ ਮਹਿਲ, ਸਾਡੀਆਂ ਮਾਤਾਵਾਂ, ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਦੇਵਾਂ ਕੌਰ ਜੀ ਦਿੱਲੀ ਤੋਂ ਭਾਈ ਮਨੀ ਸਿੰਘ ਜੀ ਨਾਲ ਸਾਬੋ ਕੀ ਤਲਵੰਡੀ ਗੁਰੂ ਕਾਂਸ਼ੀ, ਤਖ਼ਤ ਸ੍ਰੀ ਦਮਦਮਾ ਸਾਹਿਬ ਆਈਆਂ ਤਾਂ ਹਜ਼ੂਰ ਪਾਸੋਂ ਪੁੱਛਿਆ, "ਪਤੀ ਦੇਵ ਸਤਿਗੁਰੂ ਜੀਓ! ਸਾਹਿਬਜ਼ਾਦੇ ਕਿਤੇ ਨਜ਼ਰ ਨਹੀਂ ਆ ਰਹੇ, ਕਿਥੇ ਹਨ?" ਤਾਂ ਸਤਿਗੁਰਾਂ ਭਰੇ ਦੀਵਾਨ ਵਿਚ ਖ਼ਾਲਸੇ ਵੱਲ ਹੱਥ ਦਾ ਇਸ਼ਾਰਾ ਕਰਕੇ ਕਿਹਾ :—

੧. *'ਇਨ ਪੁੱਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।*
*ਚਾਰ ਮੂਏ ਤੋ ਕਿਆ ਭਇਆ ਜੀਵਤ ਲਾਖ ਹਜ਼ਾਰ।'*

[ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਐਨ-੨, ਅੰਸੂ-੧੯, ਜਿਲਦ-੧੪, ਪੰਨਾ—[illegible]]

੨. *'ਹੱਥੀਂ ਪੁੱਤਰਾਂ ਨੂੰ ਬਨੋਬਾਸ ਦੇ ਕੇ,*
*ਦਸ਼ਰਥ ਮਹਿਲਾਂ ਤੋਂ ਛਾਲ ਮਾਰ ਮੋਇਆ।*
*ਇਬਰਾਹੀਮ ਨੇ ਅੱਖੀਆਂ ਬੰਨ੍ਹ ਲਈਆਂ,*
*ਮਾਰਨ ਲੱਗਾ ਸੀ ਫਿਰ ਤਲਵਾਰ ਰੋਇਆ।*

*ਅਭਿਮੰਨੂ ਦੀ ਸੁਣੀ ਜਦ ਮੌਤ ਅਰਜਨ,*
*ਸਿੱਟ ਰਣ ਦੇ ਵਿਚ ਹਥਿਆਰ ਰੋਇਆ।*
*ਸੇਵਕ ਆਖਦਾ ਧੰਨ ਦਸਮੇਸ਼ ਪਿਤਾ।*
*ਜਿਹੜਾ ਵਾਰ ਕੇ ਨਹੀਂ ਪਰਿਵਾਰ ਰੋਇਆ।'*

[ਲੇਖਕ]

**ਹੰਕਾਰ** :—ਬਾਣੀ ਵਿਚ ਸਤਿਗੁਰਾਂ ਆਪਣੇ ਆਪ ਨੂੰ ਦਾਸ ਲਿਖਿਆ ਹੈ। ਯਥਾ :—

੧. *'ਨਾਨਕ ਦਾਸੁ ਇਹੈ ਸੁਖੁ ਮਾਗੈ ਮੋਕਉ ਕਰਿ ਸੰਤਨ ਕੀ ਧੂਰੇ ॥੪॥'*

[ਰਾਗੁ ਗਉੜੀ ਪੂਰਬੀ ਮਹਲਾ ੫, ਅੰਗ—੧੦]

੨. *'ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ ॥੬॥'*

[ਸੂਹੀ ਮਹਲਾ ੪, ਅੰਗ—੭੫੭]

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਸਮ ਗ੍ਰੰਥ ਵਿਚ ਲਿਖਦੇ ਹਨ :—

*'ਜੋ ਹਮ ਕੋ ਪਰਮੇਸਰ ਉਚਰਿ ਹੈ ॥ ਤੇ ਸਭ ਨਰਕਿ ਕੁੰਡ ਮਹਿ ਪਰਿ ਹੈ ॥*
*ਮੋ ਕੋ ਦਾਸੁ ਤਵਨ ਕਾ ਜਾਨੋ ॥ ਯਾ ਮੈ ਭੇਦੁ ਨ ਰੰਚ ਪਛਾਨੋ ॥੩੨॥*
*ਮੈ ਹੋ ਪਰਮ ਪੁਰਖ ਕੋ ਦਾਸਾ ॥ ਦੇਖਨਿ ਆਇਓ ਜਗਤ ਤਮਾਸਾ ॥'*

[ਦਸਮ, ਅੰਗ—੫੭]

ਖ਼ਾਲਸੇ ਦੀ ਵਡਿਆਈ ਕਰਦਿਆਂ ਇਤਨੀ ਨਿਮਰਤਾ ਦੇ ਬਚਨ ਕਹੇ ਹਨ ਕਿ ਹੱਦ ਹੀ ਮੁਕਾ ਦਿੱਤੀ ਹੈ। ਯਥਾ :—

*'ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ ਨਹੀਂ ਮੋ ਸੇ ਗਰੀਬ ਕਰੋਰ ਪਰੇ ॥'*

[ਦਸਮ, ਅੰਗ—੭੧੭]

ਰਹਿਤਨਾਮੇ ਵਿਚ ਵੀ ਹਜ਼ੂਰ ਦੇ ਇਉਂ ਬਚਨ ਹਨ :—

*'ਰਹਿਣੀ ਰਹੈ ਸੋਈ ਸਿਖ ਮੇਰਾ। ਓਹੁ ਸਾਹਿਬ ਮੈਂ ਉਸ ਕਾ ਚੇਰਾ।'*

[ਰਹਿਤਨਾਮਾ ਭਾਈ ਦੇਸਾ ਸਿੰਘ ਜੀ]

ਇਉਂ ਸਾਧਸੰਗਤ ਜੀ! ਉੱਪਰਲੀ ਸਾਰੀ ਵਿਚਾਰ ਦਾ ਭਾਵ ਇਹੋ ਨਿਕਲਿਆ ਕਿ ਦਸ ਪਾਤਸ਼ਾਹੀਆਂ ਅਤੇ ਦਸਾਂ ਪਾਤਸ਼ਾਹੀਆਂ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਹਰ ਪੱਖੋਂ ਪੂਰਨ ਗੁਰੂ ਹਨ, ਕਿਸੇ ਪੱਖੋਂ ਵੀ ਅਧੂਰਾਪਣ ਨਹੀਂ ਹੈ। ਪੰਜ ਵਿਕਾਰਾਂ ਨੇ ਸਤਿਗੁਰਾਂ ਦੇ ਨੇੜੇ ਤਾਂ ਕੀ ਆਉਣਾ ਹੈ, ਜਿੰਨ੍ਹਾਂ ਸਿੱਖਾਂ 'ਤੇ ਸਤਿਗੁਰੂ ਜੀ ਕਿਰਪਾ ਕਰ ਦੇਂਦੇ ਹਨ, ਉਹਨਾਂ ਨੂੰ ਵੀ ਪੰਜ ਵਿਕਾਰਾਂ ਤੋਂ ਬਚਾ ਲੈਂਦੇ ਹਨ।

ਜਿਹੜੇ ਲੋਕ ਕਹਿੰਦੇ ਹਨ ਕਿ ਸਾਡਾ ਗੁਰੂ ਵੀ ਪੂਰਨ ਹੈ, ਉਹਨਾਂ ਨੂੰ ਪੁੱਛਣਾ ਚਾਹੀਦਾ ਹੈ ਕਿ ਸਾਡੇ ਪੂਰਨ ਸਤਿਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਾਂ ਹਜ਼ਾਰਾਂ ਮਣਾਂ ਦੇ ਪਹਾੜ ਨੂੰ ਪੰਜੇ ਨਾਲ ਹੀ ਰੋਕ ਦਿੱਤਾ ਸੀ। ਮਖਣੀ ਦੇ ਪੇੜੇ ਵਾਂਗ ਪਹਾੜ ਵਿਚ ਪੰਜੇ ਦਾ ਨਿਸ਼ਾਨ ਉਕਰਿਆ ਗਿਆ, ਜਿਸਨੂੰ ਮੇਟਣ ਲਈ ਵਿਰੋਧੀਆਂ ਨੇ ਹਥੌੜਿਆਂ ਛੈਣੀਆਂ ਦੀ ਵਰਤੋਂ ਕੀਤੀ, ਪਰ ਜਿਵੇਂ-ਜਿਵੇਂ ਪਹਾੜੀ ਨੂੰ ਕੱਟਿਆ, ਤਿਵੇਂ-ਤਿਵੇਂ ਵਿਚੋਂ ਪੰਜੇ ਦਾ ਨਿਸ਼ਾਨ ਉਕਰਿਆ ਨਿਕਲਦਾ ਰਿਹਾ, ਅੰਤ ਨੂੰ ਹਾਰ ਕੇ ਪਛਤਾਉਣਾ ਹੀ ਪਿਆ ਸੀ। ਇਹ ਆਪਣੇ ਆਪ ਨੂੰ ਪੂਰਾ ਗੁਰੂ ਕਹਾਉਣ ਵਾਲੇ ਲੋਕ, ਕੋਠੇ ਤੋਂ ਸੁੱਟੇ ਦੋ ਕੁਇੰਟਲ ਦੇ ਪੱਥਰ ਨੂੰ ਹੀ ਆਪਣੇ ਹੱਥ ਨਾਲ ਰੋਕ ਕੇ ਦਿਖਾ ਦੇਣ।

ਸਤਿਗੁਰੂ ਨਾਨਕ ਦੇਵ ਜੀ, ਜਿਸ ਰੀਠੇ ਦੇ ਬ੍ਰਿਛ ਦੇ ਟਾਹਣੇ ਹੇਠ ਬੈਠੇ ਸਨ, ਉਸ ਟਾਹਣੇ ਦੇ ਸਾਰੇ ਰੀਠੇ ਮਿੱਠੇ ਕਰ ਦਿੱਤੇ। ਇਹ ਪੂਰਨ ਗੁਰੂ ਕਹਾਉਣ ਵਾਲੇ ਇਕ ਰੀਠਾ ਵੀ ਮਿੱਠਾ ਕਰਕੇ ਦਿਖਾ ਦੇਣ ਤਾਂ ਕੁਝ ਸ਼ਕਤੀ ਵਾਲੇ ਸਮਝ ਲਵਾਂਗੇ।

## ਸਾਖੀ : ਅਧੂਰੇ ਗੁਰੂ ਦੀ

ਪਾਕਿਸਤਾਨ ਬਣਨ ਤੋਂ ਪਹਿਲਾਂ ਲਾਹੌਰ ਵਿਚ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਦਾ ਸ਼ਹੀਦੀ ਗੁਰਪੁਰਬ ਮਨਾਇਆ ਜਾ ਰਿਹਾ ਸੀ। ਇਕ ਅੱਜ-ਕੱਲ੍ਹ ਦੇ ਅਧੂਰੇ ਗੁਰੂਆਂ ਵਰਗਾ ਆਪੇ ਬਣਿਆਂ ਗੁਰੂ ਕਹਿਣ ਲੱਗਾ, "ਹਮ ਸਤਿਗੁਰੂ ਅਰਜਨ ਦੇਵ ਸੇ ਕਮ ਨਹੀਂ ਹੈਂ, ਹਮਾਰੀ ਭੀ ਸਤਿਗੁਰੂ ਅਰਜਨ ਦੇਵ ਜੈਸੀ ਅਵਸਥਾ ਹੈ।" ਇਤਨਾ ਚਤਰ ਸੀ ਕਿ ਸਿੰਘਾਂ ਨੂੰ ਗੱਲਾਂ ਵਿਚ ਵਾਰੇ ਹੀ ਨਾ ਆਉਣ ਦੇਵੇ, ਉਸਦੇ ਬਹੁਤ ਸਾਰੇ ਚੇਲੇ ਵੀ ਇਹ ਗੱਲ ਕਹੀ ਜਾਣ, "ਹਮਾਰੇ ਗੁਰੂ ਮੇਂ ਬਹੁਤ ਸ਼ਕਤੀ ਹੈ।" ਸਿੰਘਾਂ ਨੇ ਵਿਚਾਰਿਆ ਕਿ ਗੱਲਾਂ ਵਿਚ ਤਾਂ ਇਹ ਵਾਰੇ ਨਹੀਂ ਆਉਣ ਦਿੰਦੇ, ਇਸ ਲਈ ਇਹਨਾਂ ਨਾਲ ਸਿੰਘਾਂ ਵਾਲਾ ਤਰੀਕਾ ਹੀ ਵਰਤੀਏ। ਇਉਂ ਵਿਚਾਰ ਕੇ ਸਿੰਘਾਂ ਨੇ ਕਿਹਾ, "ਆਓ ਸੰਤ ਜੀ! ਲੰਗਰ ਵਿਚ ਆਪਣੇ ਮੁਬਾਰਕ ਚਰਨ ਪਾਓ।" ਜਦੋਂ ਲੰਗਰ ਵਿਚ ਗਿਆ ਤਾਂ ਪੰਜ ਸੱਤ ਸਿੰਘ ਲੱਤਾਂ ਬਾਹਾਂ ਤੋਂ ਫੜ੍ਹ ਕੇ ਤਪਦੀ ਲੋਹ ਉੱਪਰ ਬੈਠਾਉਣ ਲੱਗੇ ਅਤੇ ਕਿਹਾ, "ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਤਾਂ ਪਹਿਰਾਂ ਬੱਧੀ ਤਪਦੀ ਲੋਹ 'ਤੇ ਇਕ ਰਸ ਚੌਂਕੜਾ ਮਾਰ ਕੇ ਬੈਠ ਕੇ ਸੀਸ ਉੱਪਰ ਤੱਤਾ ਰੇਤਾ ਪੁਆਉਂਦੇ ਰਹੇ, ਸੰਤ ਜੀ! ਤੁਸੀਂ ਦਸ ਕੁ ਮਿੰਟ ਹੀ ਤੱਤੀ ਲੋਹ ਉੱਪਰ ਬੈਠ ਕੇ ਦਿਖਾਉ।" ਤਾਂ ਸਾਧਸੰਗਤ ਜੀ! ਉਹ ਅਧੂਰਾ ਗੁਰੂ ਸਿੰਘਾਂ ਤੋਂ ਮੁਆਫੀ ਮੰਗ ਕੇ ਮਿੰਨਤਾਂ ਤਰਲੇ ਕਰਕੇ ਮਸਾਂ ਛੁੱਟਿਆ। ਅਧੂਰੇ ਅਤੇ ਪੂਰਨ ਗੁਰੂ ਦਾ ਪਤਾ ਤਾਂ ਇਸ ਤਰ੍ਹਾਂ ਪਰਖ ਕਰਨ ਤੋਂ ਹੀ ਲੱਗਦਾ ਹੈ।

ਸੰਸਕ੍ਰਿਤ ਦੀਆਂ ਪੁਸਤਕਾਂ ਵਿਚ 'ਗੁਰੂ' ਸ਼ਬਦ ਗਿਰੀ ਧਾਤੂ ਤੋਂ ਮੰਨਦੇ ਹਨ।

(ੳ) **ਗਿਰੀ** ਨਾਮ ਹੈ ਨਿਗਲਣ ਦਾ। ਸਤਿਗੁਰੂ ਜੀ ਅਗਿਆਨ ਨੂੰ ਨਿਗਲ ਜਾਣ ਵਾਲੇ, ਭਾਵ ਨਾਸ ਕਰਨ ਵਾਲੇ ਹਨ। ਯਥਾ :—

*'ਸਲੋਕੁ ॥ ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥*
*ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥'*

[ਗਉੜੀ ਸੁਖਮਨੀ ਮਃ ੫, ਅੰਗ—੨੯੩]

(ਅ) **ਗਿਰੀ** ਨਾਮ ਬਾਣੀ ਦਾ ਹੈ। ਸਿੱਖਾਂ ਦੇ ਉਧਾਰ ਲਈ ਆਪ ਬਾਣੀ ਸਰੂਪ ਹਨ। ਯਥਾ :—

*'ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥'*

[ਨਟ ਮਹਲਾ ੪, ਅੰਗ—੯੮੨]

(ੲ) **ਗਿਰੀ** ਨਾਮ ਹੈ ਪਹਾੜ ਦਾ। ਪਹਾੜ ਦੀ ਨਿਆਈਂ ਆਪ ਅਚੱਲ ਹਨ, ਵਾਸ਼ਨਾ ਰੂਪ ਹਵਾ ਦੇ ਚੱਲਣ ਤੋਂ ਆਪ ਡੋਲਦੇ ਨਹੀਂ। ਯਥਾ :—

*'ਤੂੰ ਮੇਰੋ ਮੇਰੁ ਪਰਬਤੁ ਸੁਆਮੀ ਓਟ ਗਹੀ ਮੈ ਤੇਰੀ ॥*
*ਨਾ ਤੁਮ ਡੋਲਹੁ ਨਾ ਹਮ ਗਿਰਤੇ ਰਖਿ ਲੀਨੀ ਹਰਿ ਮੇਰੀ ॥੧॥'*

[ਰਾਮਕਲੀ ਕਬੀਰ ਜੀ, ਅੰਗ—੯੬੯]

(ਸ) **ਗਿਰੀ** ਨਾਮ ਵੱਡੇ ਦਾ ਹੈ। ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਸਭ ਤੋਂ ਵੱਡੇ ਹਨ। ਯਥਾ :—

*'ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥੪॥'*

[ਸੂਹੀ ਮਹਲਾ ੫, ਅੰਗ—੭੫੦]

## ਗੁਰੁ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ ॥

ਵੱਡਿਆਂ ਭਾਗਾਂ ਕਰਕੇ ਸਾਨੂੰ ਪੂਰਾ ਗੁਰੂ **ਭੇਟਿਓ** = ਮਿਲਿਆ ਹੈ, ਜਿਸ ਕਰਕੇ ਮਨ ਵਿਚ **ਪਰਗਾਸਾ** = ਗਿਆਨ ਹੋਇਆ ਹੈ।

ਪ੍ਰਸ਼ਨ :—ਗਿਆਨ ਦਾ ਪ੍ਰਕਾਸ਼ ਕਿਸ ਤਰ੍ਹਾਂ ਹੁੰਦਾ ਹੈ ? ਉੱਤਰ :—

੧. *'ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥੧॥'*

[ਜੈਤਸਰੀ ਮਹਲਾ ੫, ਅੰਗ—੭੦੦]

੨. *'ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ ॥'*

[ਵਾਰ ਸੂਹੀ ਕੀ, ਸਲੋਕ ਮਃ ੧, ਅੰਗ—੭੯੧]

ਜਿਥੇ ਗਿਆਨ ਦਾ ਪ੍ਰਕਾਸ਼ ਹੋ ਜਾਵੇ, ਉਥੋਂ ਅਗਿਆਨਤਾ ਦਾ ਹਨੇਰਾ ਮਿਟ ਜਾਂਦਾ ਹੈ। ਜਿਸ ਹਿਰਦੇ ਰੂਪ ਅਕਾਸ਼ ਵਿਚ ਸ੍ਵੈ-ਅਨੁਭਵ ਪ੍ਰਕਾਸ਼ ਰੂਪ ਸੂਰਜ ਚੜ੍ਹ ਜਾਂਦਾ ਹੈ, ਉਸ ਹਿਰਦੇ ਰੂਪ ਅਕਾਸ਼ ਵਿਚੋਂ ਮਾਇਆ ਦਾ ਮੋਹ ਰੂਪ ਚੰਦ੍ਰਮਾਂ ਫਿੱਕਾ ਪੈ ਜਾਂਦਾ ਹੈ।

ਕਈ ਅਨਮੱਤੀਏ ਲੋਕ ਇਹ ਗੱਲ ਕਹਿੰਦੇ ਹਨ ਕਿ ਸਾਡੇ ਮੱਤ ਵਿਚ ਆ ਜਾਉ, ਸਾਡੇ ਸੰਤਾਂ ਕੋਲ ਚੱਲੋ, ਤੁਹਾਨੂੰ ਹਿਰਦੇ ਵਿਚ ਪ੍ਰਕਾਸ਼* ਦਿਸਣ ਲੱਗ ਜਾਣਗੇ, ਪੰਜ ਪ੍ਰਕਾਰ ਦੇ ਵਾਜੇ† ਸੁਣਨ ਲੱਗ ਜਾਣਗੇ। ਸਾਡੇ ਕਈ ਵੀਰ ਇਸ ਪ੍ਰਕਾਰ ਸੁਣ ਕੇ ਗੁਰੂ ਘਰ ਤੋਂ ਬੇਮੁਖ ਹੋ ਕੇ ਅਨਮੱਤੀਆਂ ਪਾਸ ਜਾਣ ਲੱਗ ਜਾਂਦੇ ਹਨ। ਕਮਜ਼ੋਰੀ ਤਾਂ ਆਪਣੀ ਹੁੰਦੀ ਹੈ ਪਰ ਕੱਢਦੇ ਗੁਰੂ ਘਰ ਵਿਚ ਹਨ। ਭਾਵ ਸਿਮਰਨ-ਭਜਨ ਦੀ ਕਮਾਈ ਤਾਂ ਆਪ ਨਹੀਂ ਕਰਦੇ ਅਤੇ ਕਹਿੰਦੇ ਹਨ, "ਏਨਾ ਚਿਰ ਹੋ ਗਿਆ ਗੁਰੂ ਘਰ ਵਿਚ ਆਉਂਦਿਆਂ ਨੂੰ, ਨਾ ਕੋਈ ਰੌਸ਼ਨੀਆਂ ਦਿਸਣ ਲੱਗੀਆਂ ਹਨ, ਨਾ ਵਾਜੇ ਸੁਣਨ ਲੱਗੇ ਹਨ, ਨਾ ਰਿਧੀਆਂ-ਸਿੱਧੀਆਂ ਪ੍ਰਾਪਤ ਹੋਈਆਂ ਹਨ, ਨਾ ਬਚਨ ਪੂਰੇ ਹੋਣ ਲੱਗੇ ਹਨ, ਨਾ ਅੰਤਰਯਾਮਤਾ ਆਈ ਹੈ, ਤਾਂ ਗੁਰੂ ਘਰ ਨੂੰ ਛੱਡ ਕੇ ਅਨਮੱਤੀਆਂ ਕੋਲ ਜਾਣ ਲੱਗੇ ਹਾਂ।" ਕਬੀਰ ਸਾਹਿਬ ਜੀ ਦੇ ਬਚਨ ਹਨ :—

੧. *'ਜਾ ਕੋ ਠਾਕੁਰੁ ਊਚਾ ਹੋਈ॥ ਸੋ ਜਨੁ ਪਰ ਘਰ ਜਾਤ ਨ ਸੋਹੀ॥੧॥'*

[ਗਉੜੀ ਗੁਆਰੇਰੀ ਕਬੀਰ ਜੀ, ਅੰਗ—੩੩੦]

੨. *'ਇਸ ਘਰ ਮਹਿ ਹੈ ਸੁ ਤੂ ਢੂੰਢਿ ਖਾਹਿ॥*
*ਅਉਰ ਕਿਸਹੀ ਕੇ ਤੂ ਮਤਿ ਹੀ ਜਾਹਿ॥੧॥'* [ਬਸੰਤੁ ਕਬੀਰ ਜੀ, ਅੰਗ—੧੧੯੬]

---

* **ਪੰਜ ਪ੍ਰਕਾਰ ਦਾ ਪ੍ਰਕਾਸ਼ :—**
੧. ਦੀਵੇ ਜੈਸਾ ਪ੍ਰਕਾਸ਼, ੨. ਤਾਰੇ ਜੈਸਾ ਵਾ :—ਦੂਜ ਦੇ ਚੰਦ੍ਰਮਾਂ ਜੈਸਾ,
੩. ਪੂਰਨਮਾਸ਼ੀ ਦੇ ਚੰਦ੍ਰਮਾਂ ਜੈਸਾ, ੪. ਚੜ੍ਹਦੇ ਸੂਰਜ ਵਰਗਾ,
੫. ਕਰੋੜਾਂ ਸੂਰਜਾਂ ਵਰਗਾ।
**ਪੰਜ ਰੌਸ਼ਨੀਆਂ :—**
੧. ਕਾਲਾ ਰੰਗ ਅਕਾਸ਼ ਦਾ, ੨. ਪੀਲਾ ਰੰਗ ਧਰਤੀ ਦਾ,
੩. ਚਿੱਟਾ ਰੰਗ ਪਾਣੀ ਦਾ, ੪. ਹਰੀ ਰੌਸ਼ਨੀ ਹਵਾ ਦੀ,
੫. ਲਾਲ ਰੌਸ਼ਨੀ ਅਗਨੀ ਦੀ।
ਪੰਜਾਂ ਦਾ ਮਿਲਵਾਂ ਪ੍ਰਕਾਸ਼ ਦਸਮ ਦੁਆਰ ਦੀ ਰੌਸ਼ਨੀ ਹੈ। ਜੋ ਧਿਆਨ ਲਾਉਣ ਨਾਲ ਵਧਦੀ ਹੈ।

† **ਪੰਜ ਪ੍ਰਕਾਰ ਦੇ ਵਾਜੇ :—**
*'ਦੋਹਰਾ॥ ਤਤ ਤੰਤੀ, ਬਿਤ ਚਰਮ ਕਾ, ਘਨ ਕਾਸੀ ਕਾ ਜਾਨ॥*
*ਨਾਦ ਸ਼ਬਦ ਘਟ ਕੋ ਕਹਤ, ਸੁਆਸ ਸੁਖਰ ਪਹਿਚਾਨ॥'*

ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਘਰ ਹੀ ਸਭ ਤੋਂ ਵੱਡਾ ਹੈ। ਯਥਾ :—

*'ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥੪॥'*

[ਸੂਹੀ ਮਹਲਾ ੫, ਅੰਗ—੭੫੦]

ਰੌਸ਼ਨੀਆਂ ਦਿਸਣੀਆਂ, ਵਾਜੇ-ਗਾਜੇ ਸੁਣਨੇ, ਰਿਧੀਆਂ-ਸਿੱਧੀਆਂ ਪ੍ਰਾਪਤ ਹੋਣੀਆਂ, ਇਹ ਸਭ ਰਸਤੇ ਦੀਆਂ ਚੀਜ਼ਾਂ ਹਨ। ਪਰ ਐਸੀ ਕੋਈ ਅਦੇਯ ਵਸਤੂ ਨਹੀਂ, ਜੋ ਸਤਿਗੁਰੂ ਨਾਨਕ ਦੇਵ ਜੀ ਦੇ ਘਰ ਵਿਚੋਂ ਨਾ ਪ੍ਰਾਪਤ ਹੋਵੇ। ਜੇ ਗੁਰੂ ਸਾਹਿਬ ਜੀ ਦਾ ਹੁਕਮ ਮੰਨਾਂਗੇ ਤਾਂ ਸਭ ਕੁਝ ਸਤਿਗੁਰੂ ਨਾਨਕ ਦੇਵ ਜੀ ਦੇ ਘਰ ਵਿਚੋਂ ਪ੍ਰਾਪਤ ਹੋ ਜਾਵੇਗਾ। ਯਥਾ :—

*'ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ ॥'*

[ਆਸਾ ਦੀ ਵਾਰ ਮਹਲਾ ੧, ਅੰਗ—੪੭੧]

ਹੁਕਮ ਕੀ ਹੈ ? ਉੱਤਰ :—

*'ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥੫॥'*

[ਸਿਰੀ ਰਾਗੁ ਮਹਲਾ ੧, ਅੰਗ—੭੨]

ਪ੍ਰਸ਼ਨ :—ਨਾਮ ਪ੍ਰਾਪਤ ਕਿਥੋਂ ਹੁੰਦਾ ਹੈ ?

ਉੱਤਰ :—ਪੰਜਾਂ ਪਿਆਰਿਆਂ ਪਾਸੋਂ। ਕਿਉਂਕਿ ਖੰਡੇ ਬਾਟੇ ਦੇ ਅੰਮ੍ਰਿਤ ਦੀ ਦਾਤ ਨਾਲ ਪੰਜ ਪਿਆਰੇ ਪੰਜ ਵਾਰੀ ਮੂਲਮੰਤ੍ਰ ਅਤੇ ਪੰਜ ਵਾਰੀ ਗੁਰਮੰਤ੍ਰ ਦ੍ਰਿੜ੍ਹ ਕਰਵਾਉਂਦੇ ਹਨ। ਗੁਰੂ ਘਰ ਵਿਚ ਪੰਜਾਂ ਪਿਆਰਿਆਂ ਤੋਂ ਬਿਨਾਂ ਇਕੱਲਾ ਕੋਈ ਵੀ ਨਾਮ-ਮੰਤ੍ਰ ਦ੍ਰਿੜ੍ਹ ਨਹੀਂ ਕਰਵਾ ਸਕਦਾ। ਜਿਹੜਾ ਇਕੱਲਾ ਨਾਮ-ਮੰਤ੍ਰ ਦਿੰਦਾ ਹੈ ਅਤੇ ਲੈਂਦਾ ਹੈ, ਉਹ ਗੁਰੂ ਦੀ ਮੱਤ ਤੋਂ ਉਲਟ ਆਪਣੇ ਮਨ ਦੀ ਮੱਤ ਵਰਤਦਾ ਹੈ।

ਜਿਹੜੇ ਲੋਕ ਸਾਇੰਸ, ਡਾਕਟਰੀ ਆਦਿਕ ਦੇ ਇਮਤਿਹਾਨ ਦਿੰਦੇ ਹਨ, ਉਹ ਰੋਜ਼ਾਨਾਂ ਬਾਰਾਂ-ਬਾਰਾਂ, ਸੋਲਾਂ-ਸੋਲਾਂ ਘੰਟੇ ਵੀ ਪੜ੍ਹਾਈ ਕਰਦੇ ਹਨ ਤਾਂ ਸਫਲਤਾ ਪ੍ਰਾਪਤ ਹੁੰਦੀ ਹੈ। ਪਰ ਪ੍ਰਮੇਸ਼ਰ ਦੀ ਪ੍ਰਾਪਤੀ, ਜੋ ਸਭ ਤੋਂ ਵੱਡਾ ਕੰਮ ਹੈ, ਇਸ ਵਾਸਤੇ ਰੋਜ਼ਾਨਾਂ ਅੱਠ ਘੰਟੇ ਵੀ ਸਿਮਰਨ ਭਜਨ ਨਹੀਂ ਕਰਦੇ ਤੇ ਫਿਰ ਕਹਿੰਦੇ ਹਨ ਕਿ ਗੁਰੂ ਘਰ ਵਿਚੋਂ ਸਾਨੂੰ ਮਿਲਿਆ ਕੁਝ ਨਹੀਂ।

ਭਲਿਓ ! ਪੰਜਾਂ ਪਿਆਰਿਆਂ ਪਾਸੋਂ ਖੰਡੇ ਬਾਟੇ ਦਾ ਅੰਮ੍ਰਿਤ ਛਕੋ, ਰਹਿਤ ਵਿਚ ਪ੍ਰਪੱਕ ਹੋਵੋ, ਅੱਠ ਘੰਟੇ ਮਨ ਦੀ ਇਕਾਗਰਤਾ* ਨਾਲ 'ਵਾਹਿਗੁਰੂ' ਮੰਤ੍ਰ ਦਾ ਸ਼ਰਧਾ-ਭਾਵਨਾ

* ਪਰ ਮਨ ਦੀ ਇਕਾਗਰਤਾ ਨਾਲ ਜਾਪ ਕਰਨਾ ਬੜੀ ਹੀ ਔਖੀ ਗੱਲ ਹੈ। ਕੁਝ ਸਮਾਂ ਅਭਿਆਸ ਕਰਨ ਤੋਂ ਸਤਿਗੁਰੂ ਜੀ ਦੀ ਕਿਰਪਾ ਨਾਲ ਮਨ ਦੀ ਇਕਾਗਰਤਾ ਹੋਣ ਲੱਗਦੀ ਹੈ।

ਨਾਲ ਰੋਜ਼ਾਨਾਂ ਚਾਲੀ ਦਿਨ ਜਾਪ ਕਰੋ। ਫਿਰ ਜੇ ਇੱਛਾ ਹੋਵੇਗੀ ਤਾਂ ਰੌਸ਼ਨੀਆਂ ਵੀ ਦਿਸਣ ਲੱਗ ਜਾਣਗੀਆਂ, ਵਾਜੇ-ਗਾਜੇ ਵੀ ਸੁਣਨ ਲੱਗ ਜਾਣਗੇ, ਰਿਧੀਆਂ-ਸਿੱਧੀਆਂ ਵੀ ਪ੍ਰਾਪਤ ਹੋ ਜਾਣਗੀਆਂ, ਪਰ ਇਹ ਰਸਤੇ ਦੀਆਂ ਚੀਜ਼ਾਂ ਹਨ, ਆਖ਼ਰੀ ਮੰਜ਼ਿਲ ਨਹੀਂ। ਹਜ਼ੂਰ ਦੇ ਬਚਨ ਹਨ :—

*'ਝਿਲਮਿਲਿ ਝਿਲਕੈ ਚੰਦੁ ਨ ਤਾਰਾ ॥ ਸੂਰਜ ਕਿਰਣਿ ਨ ਬਿਜੁਲਿ ਗੈਣਾਰਾ ॥*
*ਅਕਥੀ ਕਥਉ ਚਿਹਨੁ ਨਹੀ ਕੋਈ ਪੂਰਿ ਰਹਿਆ ਮਨਿ ਭਾਇਦਾ ॥੮॥'*

[ਮਾਰੂ ਮਹਲਾ ੧ ਦਖਣੀ, ਅੰਗ—੧੦੩੩]

ਉਹ ਇਕ ਰਸ ਪ੍ਰਕਾਸ਼ ਹੈ। ਉਸ ਵਰਗਾ ਨਾ ਤਾਰਿਆਂ ਦਾ ਪ੍ਰਕਾਸ਼ ਹੈ, ਨਾ ਚੰਦ੍ਰਮਾਂ ਦਾ, ਨਾ ਸੂਰਜ ਦਾ, ਨਾ ਅਕਾਸ਼ੀ ਬਿਜਲੀ ਦਾ। ਇਹ ਸਭ ਪਰਤੇ ਪ੍ਰਕਾਸ਼ ਹਨ, ਉਹ ਸੁਤੇ ਪ੍ਰਕਾਸ਼ ਹੈ। ਯਥਾ :—

*'ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ ॥'*

[ਰਾਗੁ ਧਨਾਸਰੀ ਮਹਲਾ ੧, ਅੰਗ—੧੩]

ਜਿਹੜੇ ਛੇ ਜੋਤੀ ਮੰਨੇ ਹਨ :—

੧. ਚੰਦ, ੨. ਸੂਰਜ, ੩. ਤਾਰੇ, ੪. ਬਿਜਲੀ, ੫. ਅਗਨੀ, ੬. ਜੁਗਨੂੰ (ਟਟਿਆਣਾ), ਵਾ :—ਬਾਣੀ, ਵਾ :—ਬੁੱਧੀ। ਇਹ ਪਰਤੇ, ਪ੍ਰਕਾਸ਼ ਹਨ, ਭਾਵ ਪ੍ਰਮੇਸ਼ਰ ਦੀ ਸੱਤਾ ਕਰਕੇ ਪ੍ਰਕਾਸ਼ ਰਹੇ ਹਨ। ਪ੍ਰਮੇਸ਼ਰ ਜਦੋਂ ਆਪਣੀ ਸੱਤਾ ਖਿੱਚ ਲੈਂਦਾ ਹੈ ਤਾਂ ਉਸ ਵਕਤ ਇਹ ਪ੍ਰਕਾਸ਼ ਕਰਨੋ ਹਟ ਜਾਂਦੇ ਹਨ।

ਅੱਠ ਘੰਟੇ ਰੋਜ਼ਾਨਾਂ ਚਾਲੀ ਦਿਨ ਮਨ ਦੀ ਇਕਾਗਰਤਾ ਨਾਲ ਅੰਮ੍ਰਿਤ ਛਕ ਕੇ, ਰਹਿਤ ਵਿਚ ਪ੍ਰਪੱਕ ਹੋ ਕੇ, 'ਵਾਹਿਗੁਰੂ' ਮੰਤ੍ਰ ਦਾ ਜਾਪ ਕਰਨ ਨਾਲ ਸਤਿਗੁਰੂ ਸਾਹਿਬ ਜੀ ਦੀ ਕਿਰਪਾ ਦੁਆਰਾ ਰੌਸ਼ਨੀਆਂ ਦਿਸਣ ਲੱਗ ਸਕਦੀਆਂ ਹਨ, ਵਾਜੇ-ਗਾਜੇ ਸੁਣਨ ਲੱਗ ਸਕਦੇ ਹਨ, ਪਰ ਗੁਰਸਿੱਖ ਨੇ ਇਹਨਾਂ ਦੀ ਪ੍ਰਾਪਤੀ ਦੀ ਇੱਛਾ ਨਹੀਂ ਕਰਨੀ। ਗੁਰਸਿੱਖ ਨੇ ਤਾਂ ਇਸ ਅਵਸਥਾ ਵਿਚ ਪਹੁੰਚਣਾ ਹੈ, ਮਨ ਵਿਚੋਂ ਕਦੇ ਨਾਮ ਨਾ ਭੁੱਲੇ, ਮਨ ਵਿਚ ਅਪਣੱਤ ਨਾ ਫੁਰੇ ਕਿ ਮੈਂ ਕੁਝ ਹਾਂ, ਮਨ ਵਿਚ ਕੋਈ ਵੀ ਵਿਕਾਰ ਨਾ ਫੁਰੇ ਅਤੇ ਵਾਹਿਗੁਰੂ ਦੀ ਜੋਤਿ ਸਾਰੇ ਅਨੁਭਵ ਹੋਵੇ। ਯਥਾ :—

੧. *'ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥*
*ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥'*

[ਥਿਤੀ ਗਉੜੀ ਮਹਲਾ ੫, ਅੰਗ—੨੯੬]

੨. *'ਜਿਮੀ ਜਮਾਨ ਕੇ ਬਿਖੈ ਸਮੱਸਤ ਏਕ ਜੋਤ ਹੈ॥*
*ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ॥'*

[ਦਸਮ, ਅੰਗ—੨੬]

੩. *'.....ਜੇਤਾ ਰੂਪੁ ਕਾਇਆ ਤੇਰੀ॥'* [ਆਸਾ ਮਹਲਾ ੧, ਅੰਗ—੩੫੦]

੪. *'ਜੋ ਦੀਸੈ ਸੋ ਸਗਲ ਤੂੰ ਹੈ ਪਸਰਿਆ ਪਾਸਾਰੁ॥*
*ਕਹੁ ਨਾਨਕ ਗੁਰਿ ਭਰਮੁ ਕਾਟਿਆ ਸਗਲ ਬ੍ਰਹਮ ਬੀਚਾਰੁ॥੪॥'*

[ਸਿਰੀ ਰਾਗੁ ਮਹਲਾ ੫, ਅੰਗ—੫੧]

੫. *'ਸਰਬੀ ਰੰਗੀ ਰੂਪੀ ਤੂੰ ਹੈ ਤਿਸੁ ਬਖਸੇ ਜਿਸੁ ਨਦਰਿ ਕਰੇ॥੧॥'*

[ਆਸਾ ਮਹਲਾ ੧, ਅੰਗ—੩੫੫]

ਗੁਰਸਿੱਖ ਦੀ ਇਹ ਅਵਸਥਾ ਬਣਨੀ ਚਾਹੀਦੀ ਹੈ। ਜੇ ਵਾਜੇ-ਗਾਜੇ ਸੁਣਨ ਲੱਗ ਜਾਣ, ਰੌਸ਼ਨੀਆਂ ਦਿਸਣ ਲੱਗ ਜਾਣ ਤਾਂ ਪ੍ਰਮੇਸ਼ਰ ਦਾ ਸ਼ੁਕਰ। ਜੇ ਵਾਜੇ-ਗਾਜੇ ਨਾ ਸੁਣਨ, ਰੌਸ਼ਨੀਆਂ ਨਾ ਦਿਸਣ ਤਾਂ ਪ੍ਰਮੇਸ਼ਰ ਦੀ ਰਜ਼ਾ। ਪਰ ਜੇ ਉਪਰੋਕਤ ਅਵਸਥਾ ਵਾਲਾ ਗੁਰਸਿੱਖ ਇੱਛਾ ਕਰੇਗਾ ਤਾਂ ਵਾਜੇ-ਗਾਜੇ ਵੀ ਸੁਣਨ ਲੱਗ ਜਾਣਗੇ, ਰੌਸ਼ਨੀਆਂ ਵੀ ਦਿਸਣ ਲੱਗ ਜਾਣਗੀਆਂ, ਐਸੀ ਕੋਈ ਵਸਤੂ ਨਹੀਂ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਘਰ ਵਿਚੋਂ ਨਾ ਪ੍ਰਾਪਤ ਹੋ ਸਕੇ। ਪਰ ਗੁਰੂ ਕੇ ਸਿੱਖ ਨੇ ਇਹਨਾਂ ਦੀ ਇੱਛਾ ਨਹੀਂ ਕਰਨੀ, ਗੁਰਸਿੱਖ ਨੇ ਤਾਂ ਵਾਹਿਗੁਰੂ ਦੀ ਪ੍ਰਾਪਤੀ ਦੀ ਅਤੇ ਪ੍ਰਸੰਨਤਾ ਦੀ ਹੀ ਇੱਛਾ ਕਰਨੀ ਹੈ।

**ਕੋਇ ਨ ਪਹੁਚਨਹਾਰਾ ਦੂਜਾ ਅਪੁਨੇ ਸਾਹਿਬ ਕਾ ਭਰਵਾਸਾ॥੧॥**

(ੳ) ਅਸਾਡੀ ਬਰਾਬਰੀ ਕਰਨ ਵਾਲਾ, ਅਥਵਾ :—ਅਸਾਨੂੰ ਦੁਖ ਦੇਣ ਵਾਸਤੇ ਹੋਰ ਕੋਈ ਦੂਜਾ ਅਸਾਡੇ ਪਾਸ ਪਹੁੰਚਣੇ ਵਾਲਾ ਨਹੀਂ ਹੈ, ਕਿਉਂਕਿ ਅਸਾਨੂੰ ਆਪਣੇ ਮਾਲਕ (ਪ੍ਰਮਾਤਮਾ) ਦਾ **ਭਰਵਾਸਾ** = ਭਰੋਸਾ ਹੈ।

(ਅ) ਜਿੰਨ੍ਹਾਂ ਨੇ ਆਪਣੇ **ਸਾਹਿਬ** = ਮਾਲਕ 'ਤੇ ਭਰੋਸਾ ਧਾਰਿਆ ਹੈ, ਉਨ੍ਹਾਂ ਦੇ ਬਰਾਬਰ ਦੂਜਾ ਹੋਰ ਕੋਈ ਪਹੁੰਚ ਨਹੀਂ ਸਕਦਾ।

ਜਿਵੇਂ ਸਾਰੇ ਸਿੱਧ ਲੁਕ ਗਏ ਸਨ, ਸਤਿਗੁਰੂ ਨਾਨਕ ਦੇਵ ਜੀ ਨੂੰ ਕਿਹਾ ਸੀ, "ਸਾਨੂੰ ਲੱਭ ਲਵੋ।" ਸਤਿਗੁਰਾਂ ਨੇ ਉਤਨੇ ਸਰੂਪ ਧਾਰ ਕੇ, ਜਿਥੇ-ਜਿਥੇ ਸਿੱਧ ਲੁਕੇ ਸਨ, ਉਥੋਂ-ਉਥੋਂ ਫੜ ਕੇ ਲਿਆਂਦੇ। ਸਿੱਧਾਂ ਨੇ ਕਿਹਾ, "ਹੁਣ ਤੁਸੀਂ ਲੁਕੋ, ਅਸੀਂ ਤੁਹਾਨੂੰ ਲੱਭ ਕੇ ਲਿਆਵਾਂਗੇ।" ਸਤਿਗੁਰਾਂ ਨੇ ਕਿਹਾ, "ਜੇ ਅਸੀਂ ਨਾ ਲੱਭੇ, ਤਾਂ ਇਕ ਟਕਾ ਰੱਖ ਕੇ ਅਕਾਲ

ਪੁਰਖ ਅੱਗੇ ਅਰਦਾਸ ਕਰਿਓ, ਅਸੀਂ ਆਪ ਹੀ ਆ ਜਾਵਾਂਗੇ।" ਇਉਂ ਕਹਿ ਕੇ ਸਤਿਗੁਰੂ ਜੀ ਨੇ ਤੱਤਾਂ ਵਿਚ ਤੱਤ ਮਿਲਾ ਲਏ, ਜੋਤੀ ਸਰੂਪ ਤਾਂ ਆਪ ਜੀ ਹਨ ਹੀ। ਜਦੋਂ ਸਤਿਗੁਰੂ ਜੀ ਸਿੱਧਾਂ ਨੂੰ ਨਾ ਲੱਭੇ ਤਾਂ ਭਾਈ ਬਾਲਾ ਜੀ ਨੇ ਇਕ ਟਕਾ ਰੱਖ ਕੇ ਅਰਦਾਸ ਕੀਤੀ, ਸਤਿਗੁਰੂ ਜੀ ਝੱਟ ਹੀ ਪ੍ਰਗਟ ਹੋ ਗਏ।

## ਅਪੁਨੇ ਸਤਿਗੁਰ ਕੈ ਬਲਿਹਾਰੈ ॥

ਅਸੀਂ ਆਪਣਿਆਂ ਸਤਿਗੁਰਾਂ ਤੋਂ ਬਲਿਹਾਰ-ਕੁਰਬਾਨ ਜਾਂਦੇ ਹਾਂ। ਯਥਾ :—

੧. *'ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥*
*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥੧॥'*

[ਆਸਾ ਦੀ ਵਾਰ ਮਹਲਾ ੧, ਅੰਗ—੪੬੨-੬੩]

੨. *'ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥'*

[ਮਾਝ ਮਹਲਾ ੫, ਅੰਗ—੯੬]

੩. *'ਹਉ ਵਾਰੀ ਹਉ ਵਾਰਣੈ ਭਾਈ ਸਤਿਗੁਰ ਕਉ ਸਦ ਬਲਿਹਾਰੈ ਜਾਉ ॥*
*ਨਾਮੁ ਨਿਧਾਨੁ ਜਿਨਿ ਦਿਤਾ ਭਾਈ ਗੁਰਮਤਿ ਸਹਜਿ ਸਮਾਉ ॥੪॥'*

[ਸੋਰਠਿ ਮਹਲਾ ੩ ਦੁਤੁਕੀ, ਅੰਗ—੬੩੮]

ਜਿੰਨ੍ਹਾਂ ਸਤਿਗੁਰਾਂ ਦੀ ਬਖ਼ਸ਼ਿਸ਼ ਕਰਕੇ :—

## ਆਗੈ ਸੁਖੁ ਪਾਛੈ ਸੁਖ ਸਹਜਾ ਘਰਿ ਆਨੰਦੁ ਹਮਾਰੈ ॥ਰਹਾਉ॥

ਅਸਾਡੇ ਹਿਰਦੇ ਘਰ ਵਿਚ ਅਨੰਦ ਸਰੂਪ ਪ੍ਰਮੇਸ਼ਰ ਪ੍ਰਗਟਿਆ ਹੈ, ਇਸ ਕਰਕੇ **ਪਾਛੈ** = ਇਸ ਲੋਕ ਵਿਚ **ਸਹਜਾ** = ਸੁਭਾਵਕ ਹੀ ਸੁਖ ਬਣਿਆ ਹੋਇਆ ਹੈ ਅਤੇ **ਆਗੈ** = ਪ੍ਰਲੋਕ ਵਿਚ ਵੀ ਸੁਖ ਹੋਵੇਗਾ ॥ਰਹਾਉ॥

## ਅੰਤਰਜਾਮੀ ਕਰਣੈਹਾਰਾ ਸੋਈ ਖਸਮੁ ਹਮਾਰਾ ॥

ਜੋ ਸਾਰਿਆਂ ਨੂੰ ਪੈਦਾ ਕਰਨ ਵਾਲਾ ਹੈ ਅਤੇ ਸਾਰਿਆਂ ਦੇ ਅੰਦਰ ਦੀ ਜਾਨਣ ਵਾਲਾ ਹੈ। ਯਥਾ :—

*'ਘਟ ਘਟ ਕੇ ਅੰਤਰ ਕੀ ਜਾਨਤ ॥ ਭਲੇ ਬੁਰੇ ਕੀ ਪੀਰ ਪਛਾਨਤ ॥'*

[ਦਸਮ, ਅੰਗ—੧੩੮੧]

ਉਹੀ ਪ੍ਰਮੇਸ਼ਰ **ਹਮਾਰਾ** = ਸਾਡਾ **ਖਸਮੁ** = ਮਾਲਕ ਹੈ।

**ਨਿਰਭਉ ਭਏ ਗੁਰ ਚਰਣੀ ਲਾਗੇ ਇਕ ਰਾਮ ਨਾਮ ਆਧਾਰਾ ॥੨॥**

ਪੂਰਿਆਂ ਗੁਰਾਂ ਦੇ ਚਰਨੀਂ ਲੱਗ ਕੇ ਇਕ ਰਾਮ ਨਾਮ ਦਾ **ਆਧਾਰਾ** = ਆਸਰਾ ਲਿਆ ਹੈ, ਇਸ ਲਈ ਹੁਣ **ਨਿਰਭਉ** = ਡਰ ਤੋਂ ਰਹਿਤ **ਭਏ** = ਹੋ ਗਏ ਹਾਂ। ਜੋ ਸਤਿਗੁਰਾਂ ਦੀ ਚਰਨੀਂ ਲੱਗਦੇ ਹਨ, ਉਹ ਨਿਰਭਉ ਹੋ ਜਾਂਦੇ ਹਨ, ਸੱਤ ਪ੍ਰਕਾਰ ਦੇ ਭੈ ਤੋਂ :—

*ਦੋਹਰਾ ॥ ਯਹ ਭਵ ਭੈ[1], ਪਰਲੋਕ ਭੈ[2], ਮਰਨ ਬੇਦਨਾ[3] ਜਾਤ[4] ॥*
*ਅਨ ਰਖਯਾ[5], ਅਰ ਗੁਪਤ ਭੈ[6], ਅਕਸ ਮਾਤ੍[7] ਭੈ ਸਾਤ ॥੧॥'*

[ਅਨਭਵ ਸ਼ੱਤਕ, ਕ੍ਰਿਤ ਗਿਰਧਰ ਕਵਿ ਰਾਇ, ਦੂਜੀ ਛਾਪ, ਪੰਨਾ—੧੨੮]

ਉਹ ਕਰਦੇ ਕੀ ਹਨ ? ਉੱਤਰ :—

ਇਕ ਵਿਆਪਕ ਸਰੂਪ ਰਾਮ ਦੇ ਨਾਮ ਦਾ ਆਸਰਾ ਲੈਂਦੇ ਹਨ। ਯਥਾ :—

*'ਅਠੇ ਪਹਰ ਇਕਤੈ ਲਿਵੈ ਮੰਨੇਨਿ ਹੁਕਮੁ ਅਪਾਰੁ ॥'*

[ਰਾਮਕਲੀ ਕੀ ਵਾਰ ਮਹਲਾ ੫, ਅੰਗ—੯੫੯]

**ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ ॥**

**ਅਕਾਲ ਮੂਰਤਿ** = ਅਕਾਲ ਸਰੂਪ ਪ੍ਰਭੂ ਦਾ ਦਰਸ਼ਨ ਸਹਿਤ ਫਲਾਂ ਦੇ ਹੈ, ਹੁਣ ਹੈ, ੀ = ਪਿੱਛੇ ਸੀ, **ਹੋਵਨਹਾਰਾ** = ਅੱਗੇ ਵੀ ਹੋਵੇਗਾ।

**ਸਫਲ ਦਰਸਨੁ** = ਜਿਨ੍ਹਾਂ ਦਾ ਦਰਸ਼ਨ ਸਫਲਾ ਹੈ, ਦਰਸ਼ਨ ਕਰਕੇ ਕੋਈ ਵੀ ਖ਼ਾਲੀ ਹੀਂ ਰਹਿੰਦਾ। ਯਥਾ :—

੧. *'ਸਤਿਗੁਰ ਕਾ ਦਰਸਨੁ ਸਫਲੁ ਹੈ ਜੋ ਇਛੈ ਸੋ ਫਲੁ ਪਾਇ ॥'*

[ਸਲੋਕ ਮਹਲਾ ੪, ਅੰਗ—੧੪੨੨]

੨. *'.....ਦਰਸਨ ਡਿਠੇ ਲਹਨਿ ਵਿਜੋਗਾ ਜੀਉ ॥੩॥'*

[ਮਾਝ ਮਹਲਾ ੫, ਅੰਗ—੧੦੮]

**ਅਕਾਲ ਮੂਰਤਿ** = ਜਿਸਦਾ ਸਰੂਪ ਕਾਲ ਤੋਂ ਰਹਿਤ ਹੈ। ਯਥਾ :—

*'.....ਕਾਲ ਹੂੰ ਕੇ ਕਾਲ ਮਹਾਂ ਕਾਲ ਹੂੰ ਕੇ ਕਾਲ ਹੈਂ ॥੧॥'*

[ਦਸਮ, ਅੰਗ—੩੬]

ਾਲ ਦਾ ਵੀ ਕਾਲ ਕਰਨ ਵਾਲਾ ਹੈ, ਵਾ :—ਕਾਲ ਕਰਨ ਵਾਲੇ ਧਰਮਰਾਜਾ, , ਮਹਾਂਕਾਲ, ਤਿਨ੍ਹਾਂ ਦਾ ਵੀ ਕਾਲ ਕਰਨ ਵਾਲਾ ਹੈ।

**ਪ੍ਰਭੁ** = ਮਾਲਕ ਹੈ ਸਭ ਦਾ। **ਹੈ** = ਹੁਣ ਵੀ ਹੈ ਵਰਤਮਾਨ ਕਾਲ ਵਿਚ, **ਭੀ** = ਪਿੱਛੇ ਵੀ ਸੀ ਭੂਤਕਾਲ ਵਿਚ, **ਹੋਵਨਹਾਰਾ** = ਅੱਗੇ ਨੂੰ ਵੀ ਹੋਣ ਵਾਲਾ ਹੈ, ਭਵਿੱਖਤ ਕਾਲ ਵਿਚ।

**ਕੰਠਿ ਲਗਾਇ ਅਪੁਨੇ ਜਨ ਰਾਖੇ ਅਪੁਨੀ ਪ੍ਰੀਤਿ ਪਿਆਰਾ ॥੩॥**

ਆਪਣੀ ਪ੍ਰੀਤੀ ਦਾ **ਪਿਆਰਾ** = ਪਿਆਲਾ ਪਿਆਲ ਕੇ, ਵਾ :—ਪਿਆਰ ਲਾ ਕੇ। ਪ੍ਰਤੱਖ ਕੰਠ ਨਾਲ ਲਗਾ ਕੇ, ਵਾ :—ਅਭੇਦ ਨਿਸ਼ਚੇ ਰੂਪ ਕੰਠ ਨਾਲ ਲਗਾ ਕੇ **ਅਪੁਨੇ** = ਆਪਣੇ **ਜਨ** = ਪਿਆਰਿਆਂ ਦੀ **ਰਾਖੇ** = ਰੱਖਿਆ ਕਰਦਾ ਹੈ।* ਯਥਾ :—

*'ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥*
*ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥੧॥*
*ਸੇਵਕ ਕਉ ਨਿਕਟੀ ਹੋਇ ਦਿਖਾਵੈ ॥*
*ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ ॥੧॥ਰਹਾਉ॥'*

[ਆਸਾ ਮਹਲਾ ੫, ਅੰਗ—੪੦੩]

**ਵਡੀ ਵਡਿਆਈ ਅਚਰਜ ਸੋਭਾ ਕਾਰਜੁ ਆਇਆ ਰਾਸੇ ॥**

ਜਿਸ ਪ੍ਰਭੂ ਦੀ ਵਡਿਆਈ ਸਭ ਤੋਂ ਵੱਡੀ ਹੈ, ਉਸਦੀ ਅਸਚਰਜ ਸੋਭਾ ਕੀਤੀ ਤਾਂ ਕਾਰਜ ਰਾਸ ਆ ਗਿਆ। ਅਥਵਾ :—ਜਿਸਦੀ ਵਡਿਆਈ ਵੱਡੀ ਹੈ ਅਤੇ ਸੋਭਾ ਅਸਚਰਜ ਹੈ, ਉਸਦੀ ਸ਼ਰਨ ਪੈਣ ਕਰਕੇ ਕਾਰਜ ਰਾਸ ਆਇਆ ਹੈ, ਭਾਵ ਕਾਰਜ ਪੂਰਾ ਹੋ ਗਿਆ ਹੈ।

**ਨਾਨਕ ਕਉ ਗੁਰੁ ਪੂਰਾ ਭੇਟਿਓ ਸਗਲੇ ਦੂਖ ਬਿਨਾਸੇ ॥੪॥੫॥**

ਗੁਰੂ ਜੀ ਕਥਨ ਕਰਦੇ ਹਨ, ਮੈਨੂੰ ਅਕਾਲ ਪੁਰਖ ਪੂਰਾ ਗੁਰੂ **ਭੇਟਿਓ** = ਮਿਲਿਆ ਹੈ, ਇਸ ਕਰਕੇ ਸਾਰੇ ਦੁਖ **ਬਿਨਾਸੇ** = ਦੂਰ ਹੋ ਗਏ ਹਨ। ਅਥਵਾ :—ਜਿੰਨ੍ਹਾਂ ਨੂੰ ਪੂਰਾ ਗੁਰੂ ਮਿਲਦਾ ਹੈ, ਉਨ੍ਹਾਂ ਦੇ ਸਾਰੇ ਦੁਖ **ਬਿਨਾਸੇ** = ਨਾਸ ਹੋ ਜਾਂਦੇ ਹਨ। ਯਥਾ :—

*'ਸਤਿਗੁਰਿ ਪੂਰੈ ਸੇਵਿਐ ਦੂਖਾ ਕਾ ਹੋਇ ਨਾਸੁ ॥*
*ਨਾਨਕ ਨਾਮਿ ਅਰਾਧਿਐ ਕਾਰਜੁ ਆਵੈ ਰਾਸਿ ॥੧॥'*

[ਗਉੜੀ ਕੀ ਵਾਰ ਮਹਲਾ ੫, ਅੰਗ—੩੨੦]

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

---

* ਇਥੇ ਭਾਈ ਮੰਞ ਜੀ ਦੀ, ਭਾਈ ਬਿਧੀ ਚੰਦ ਜੀ ਦੀ, ਭਾਈ ਜੈਤਾ ਜੀ ਆਦਿਕ ਗੁਰਸਿੱਖਾਂ ਦੀਆਂ ਸਾਖੀਆਂ ਲੱਗ ਸਕਦੀਆਂ ਹਨ।

## ੧੦.

## ਸੋਰਠਿ ਮਹਲਾ ੫ ਘਰੁ ੨ ਚਉਪਦੇ

### ੧ੴ ਸਤਿਗੁਰ ਪ੍ਰਸਾਦਿ ॥

[ਅੰਗ—੬੧੧]

ਉਥਾਨਕਾ :—ਪ੍ਰਿਥੀਚੰਦ ਦੀ ਸੰਗਤ ਕਰਕੇ ਕੁਝ ਸਮਾਂ ਮਹਾਂਦੇਵ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਬੇਮੁਖ ਰਹੇ, ਪਰ ਜਿਸ ਵੇਲੇ ਪਾਸ ਰਹਿਣ ਕਰਕੇ ਮਹਾਰਾਜ ਜੀ ਦਾ ਸੁਭਾਅ ਅਤੇ ਰਹਿਣੀ-ਬਹਿਣੀ ਚੰਗੀ ਤਰ੍ਹਾਂ ਵੇਖੀ ਤਾਂ ਦਿਨੋ-ਦਿਨ ਸ਼ਰਧਾ ਵਧ ਗਈ। ਇਕ ਦਿਨ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਸ ਬੈਠ ਕੇ ਮਹਾਂਦੇਵ ਜੀ ਬੜੀ ਨਿਮਰਤਾ ਨਾਲ ਬੇਨਤੀ ਕਰਨ ਲੱਗੇ :—

**ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰਹਾਈ ॥**

ਤੁਹਾਡਾ ਅਤੇ ਸਾਡਾ ਪਿਤਾ ਇਕ ਹੈ, **ਹਮ** = ਅਸੀਂ ਇਕ ਪਿਤਾ ਦੇ ਹੀ ਪੁੱਤਰ ਹਾਂ। ਇਕੋ ਗੁਰੂ ਹੋਣ ਕਰਕੇ ਤੂੰ ਮੇਰਾ **ਗੁਰਹਾਈ** = ਗੁਰਭਾਈ ਹੈਂ।

**ਸੁਣਿ ਮੀਤਾ ਜੀਉ ਹਮਾਰਾ ਬਲਿ ਬਲਿ ਜਾਸੀ ਹਰਿ ਦਰਸਨੁ ਦੇਹੁ ਦਿਖਾਈ ॥੧॥**

ਹੇ ਮਿੱਤਰ ਜੀ ਸੁਣ! ਮੇਰਾ ਜੀਅ ਆਪ ਤੋਂ ਬਲਿਹਾਰ-ਕੁਰਬਾਨ ਜਾਂਦਾ ਹੈ, ਆਪ ਕਿਰਪਾ ਕਰਕੇ ਮੈਨੂੰ ਹਰੀ ਦਾ ਦਰਸ਼ਨ ਵਿਖਾ ਦਿਓ ॥੧॥

**ਸੁਣਿ ਮੀਤਾ ਧੂਰੀ ਕਉ ਬਲਿ ਜਾਈ ॥ ਇਹੁ ਮਨੁ ਤੇਰਾ ਭਾਈ ॥ਰਹਾਉ॥**

ਹੇ ਮਿੱਤਰ ਸੁਣ! ਮੈਂ ਤੇਰੇ ਚਰਨਾਂ ਦੀ ਧੂੜੀ ਤੋਂ ਬਲਿਹਾਰ ਜਾਂਦਾ ਹਾਂ। ਹੇ **ਭਾਈ** = ਭ੍ਰਾਤਾ ਜੀ! ਮੈਂ ਇਹ ਆਪਣਾ ਮਨ ਤੇਰਾ ਦਾਸ ਕਰ ਦਿੱਤਾ ਹੈ, ਭਾਵ ਆਪ ਜੀ ਨੂੰ ਅਰਪਨ ਕਰ ਦਿੱਤਾ ਹੈ। ਅਥਵਾ :—ਮੈਨੂੰ ਇਹ ਗੱਲ ਭਾਈ ਹੈ ਕਿ ਇਹ ਮਨ ਵੀ ਆਪ ਜੀ ਦਾ ਹੈ।

(ੳ) **ਰਹਾਉ** = ਟਿਕੋ, ਅਟਕੋ।

(ਅ) ਪ੍ਰਮੇਸ਼ਰ ਨੇ ਹੀ **ਰਹਾਉ** = ਰਹਿਣਾ ਹੈ, ਬਾਕੀ ਸਭ ਨੇ ਚਲੇ ਜਾਣਾ ਹੈ।

(ੲ) **ਰਹਾਉ** = ਧਾਰਨਾ, ਟੇਕ, ਸਥਾਈ।

(ਸ) ਹਿਰਦੇ ਰੂਪ ਖੇਤ ਵਿਚ ਨਾਮ **ਰਹਾਉ** = ਬੀਜਣਾ ਕਰੋ।

(ਹ) **ਰ** = ਰਮਿਆ ਹੋਇਆ, **ਹਾ** = ਪ੍ਰਗਟ, **ਉ** = ਓਅੰਕਾਰ।

ਓਅੰਕਾਰ = ਪ੍ਰਮੇਸ਼ਰ, ਜੋ ਸਾਰੇ ਰਮਿਆ ਹੋਇਆ ਅਤੇ ਪ੍ਰਗਟ ਹੈ, ਉਸ ਵਿਚ ਆਪਣਾ ਮਨ ਟਿਕਾਉ।

(ਕ) **ਰਹਾਉ** = ਸਨਾਭੀ ਟੀਕਾ।

ਜਿਵੇਂ ਨਾਭੀ, ਪੇਟ ਦੇ ਵਿਚਾਲੇ ਹੁੰਦੀ ਹੈ, ਵਾ :—ਗੱਡੀ ਦੇ ਪਹੀਏ ਦੀ ਨਾਭੀ ਵਾਂਗ, ਜਿਸਦੇ ਉਦਾਲੇ ਸਾਰਾ ਪਹੀਆ ਘੁੰਮਦਾ ਹੈ। ਇਸ ਪ੍ਰਕਾਰ ਰਹਾਉ ਵਾਲੀਆਂ ਤੁਕਾਂ ਵਿਚ ਜਾਂ ਤਾਂ ਸ਼ਬਦ ਵਿਚ ਆਏ ਪ੍ਰਸ਼ਨ ਦਾ ਉੱਤਰ ਹੁੰਦਾ ਹੈ ਜਾਂ ਪ੍ਰਸ਼ਨ ਕੀਤੇ ਹੁੰਦੇ ਹਨ। ਅਥਵਾ :—ਰਹਾਉ ਦੀਆਂ ਤੁਕਾਂ ਵਿਚ ਸਾਰੇ ਸ਼ਬਦ ਦਾ ਸਿਧਾਂਤ ਹੁੰਦਾ ਹੈ, ਬਾਕੀ ਸਾਰੇ ਸ਼ਬਦ ਵਿਚ ਉਨ੍ਹਾਂ ਤੁਕਾਂ ਦਾ ਟੀਕਾ (ਅਰਥ) ਹੁੰਦਾ ਹੈ। ਰਹਾਉ ਤੋਂ ਅਰਥ ਚੁੱਕਿਆਂ ਵਿਵਸਥਾ ਠੀਕ ਲੱਗਦੀ ਹੈ। ਰਹਾਉ ਸੰਗੀਤ ਅਤੇ ਕਾਵਿ ਦੋਹਾਂ ਨਾਲ ਹੀ ਸਬੰਧ ਰੱਖਦਾ ਹੈ, ਨਿਰ੍ਹਾ ਸੰਗੀਤ ਨਾਲ ਹੀ ਨਹੀਂ। ਇਉਂ ਸਨਾਭੀ ਟੀਕਾ ਵੀ ਇਸਦਾ ਨਾਮ ਹੈ।

ਕਈ ਸ਼ਬਦਾਂ ਵਿਚ ਇਕ ਤੋਂ ਵੱਧ ਰਹਾਉ ਵੀ ਹਜ਼ੂਰ ਨੇ ਉਚਾਰੇ ਹਨ। ਜਿਵੇਂ ੮੧ ਅੰਗ 'ਤੇ 'ਸਿਰੀ ਰਾਗੁ ਮਹਲਾ ੪ ਵਣਜਾਰਾ' ਵਿਚ ੬ ਰਹਾਉ ਹਨ ਅਤੇ ੯੬ ਅੰਗ 'ਤੇ 'ਮਾਝ ਮਹਲਾ ੫ ਚਉਪਦੇ ਘਰੁ ੧॥ ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥' ਵਿਚ ੪ ਰਹਾਉ ਹਨ। ਐਸੇ ਸ਼ਬਦਾਂ ਦਾ ਕੀਰਤਨ ਕਰਨ ਲੱਗਿਆਂ ਰਾਗੀ ਸਿੰਘਾਂ ਦੀ ਮਰਜ਼ੀ ਹੈ, ਜਿਸ ਰਹਾਉ 'ਤੇ ਚਾਹੁਣ ਗਾਇਨ ਕਰਨ।

ਕਈ ਕੁ ਵੱਡੀਆਂ-ਵੱਡੀਆਂ ਬਾਣੀਆਂ, ਜਿਵੇਂ ਸੁਖਮਨੀ ਸਾਹਿਬ, ਦਖਣੀ ਓਅੰਕਾਰੁ, ਸਿਧ ਗੋਸਟਿ ਵਿਚ ਇਕੋ ਰਹਾਉ ਹੀ ਉਚਾਰਿਆ ਹੈ।

**ਪਾਵ ਮਲੋਵਾ ਮਲਿ ਮਲਿ ਧੋਵਾ ਇਹੁ ਮਨੁ ਤੈ ਕੂ ਦੇਸਾ॥**

ਆਪ ਜੀ ਦੇ **ਪਾਵ** = ਚਰਨਾਂ ਨੂੰ **ਮਲੋਵਾ** = ਝੱਸਦਾ ਹਾਂ, ਭਾਵ ਝੱਸਣਾ ਕਰਾਂ ਤੇ ਮਲ ਮਲ ਕੇ ਧੋਂਦਾ ਹਾਂ, ਭਾਵ ਧੋਣਾ ਕਰਾਂ ਅਤੇ ਇਹ ਆਪਣਾ ਮਨ **ਤੈ ਕੂ ਦੇਸਾ** = ਤੈਨੂੰ, ਭਾਵ ਆਪ ਜੀ ਨੂੰ ਅਰਪਨ ਕਰ ਦਿੰਦਾ ਹਾਂ।

**ਸੁਣਿ ਮੀਤਾ ਹਉ ਤੇਰੀ ਸਰਣਾਈ ਆਇਆ ਪ੍ਰਭ ਮਿਲਉ ਦੇਹੁ ਉਪਦੇਸਾ॥੨॥**

ਹੇ ਮਿੱਤਰ ਸੁਣੋ! ਮੈਂ ਆਪ ਜੀ ਦੀ ਸ਼ਰਨੀ ਆਇਆ ਹਾਂ, ਪ੍ਰਭੂ ਨਾਲ ਮਿਲਣ ਦਾ

ਮੈਨੂੰ ਉਪਦੇਸ਼ ਦੇਣਾ ਕਰੋ ॥੨॥

ਇਥੋਂ ਤੱਕ ਮਹਾਂਦੇਵ ਜੀ ਨੇ ਬੇਨਤੀ ਕੀਤੀ ਹੈ, ਅੱਗੋਂ ਹੁਣ ਸ੍ਰੀ ਗੁਰੂ ਅਰਜਨ ਦੇਵ ਜੀ ਉੱਤਰ ਦਿੰਦੇ ਹਨ :—

**ਮਾਨੁ ਨ ਕੀਜੈ ਸਰਣਿ ਪਰੀਜੈ ਕਰੈ ਸੁ ਭਲਾ ਮਨਾਈਐ ॥**

ਹੇ ਭ੍ਰਾਤਾ ਜੀ ! ਕਿਸੇ ਗੱਲ ਦਾ ਮਾਣ ਨਾ ਕਰ, ਅਥਵਾ :—ਇਹ ਮਾਣ ਨਾ ਕਰ ਕਿ ਮੈਂ ਗੁਰੂ ਜੀ ਦਾ ਪੁੱਤਰ ਹਾਂ। ਸਤਿਸੰਗਤ ਅਤੇ ਗੁਰੂ ਦੀ ਸ਼ਰਨ ਪੈਣਾ ਕਰ। ਜੋ ਵਾਹਿਗੁਰੂ ਕਰੇ, ਉਸਨੂੰ ਭਲਾ ਕਰਕੇ ਮਨਾਉਣਾ ਕਰ। ਯਥਾ :—

੧. *'ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥'*

[ਤਿਲੰਗ ਮ: ੧, ਅੰਗ—੭੨੨]

੨. *'ਸੋ ਸਿਖੁ ਸਖਾ ਬੰਧਪੁ ਹੈ ਭਾਈ ਜੇ ਗੁਰ ਕੇ ਭਾਣੇ ਵਿਚਿ ਆਵੈ ॥*
*ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥'*

[ਸੋਰਠਿ ਮਹਲਾ ੩, ਅੰਗ—੬੦੧-੦੨]

ਪ੍ਰਮੇਸ਼ਰ ਦੇ ਭਾਣੇ ਵਿਚ ਪ੍ਰਸੰਨ ਰਹਿਣਾ, ਸਿੱਖ ਦਾ ਮੁਖ ਧਰਮ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਭਾਈ ਜੀਵਾ ਜੀ ਨੂੰ ਬਚਨ ਕੀਤਾ ਸੀ ਕਿ ਹਨੇਰੀ ਵਗਣ ਨਾਲ ਰੁਕੇ ਹੋਏ ਜਹਾਜ਼ ਚਲਦੇ ਹਨ ਅਤੇ ਤਾਂਬੇ ਦੀ ਧਰਤੀ 'ਤੇ ਸੱਪਾਂ ਨੂੰ ਖਾਣ ਲਈ ਮਿੱਟੀ ਪਹੁੰਚਦੀ ਹੈ। ਇਸ ਲਈ ਹਨੇਰੀ ਮੇਟਣੀ ਮਨਮੁਖਤਾ ਹੈ, ਤੂੰ ਥੋੜ੍ਹਾ ਸਮਾਂ ਠਹਿਰ ਕੇ ਭੋਜਨ ਤਿਆਰ ਕਰ ਲਵੀਂ ਜਾਂ ਕੱਲ੍ਹ ਨੂੰ ਬਣਾ ਲਵੀਂ, ਇਉਂ ਪ੍ਰਮੇਸ਼ਰ ਦੀ ਰਜ਼ਾ ਵਿਚ ਰਹਿ ਕੇ ਗੁਰਮੁਖ ਬਣ, ਕਿਉਂਕਿ :—

੧. *'ਮੁਖਯ ਧਰਮ ਸਿੱਖੀ ਕੋ ਏਹੀ। ਜੋ ਧਾਰਹਿ ਸਿਖ ਗੁਰੂ ਸਨੇਹੀ।'*

[ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ-੧, ਅੰਸੂ-੧੧, ਜਿਲਦ-੫, ਪੰਨਾ—੧੩੫੩]

੨. *'ਹਉਮੈਂ ਤਜਨਿ ਨਾਮ ਲਿਵ ਲਾਵਨ। ਭਾਣਾ ਮੰਨਣ ਪੰਥ ਇਹ ਪਾਵਨ।'*

[ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਯਾਯ-੨੭, ਜਿਲਦ-੨, ਪੰਨਾ—੩੫੯]

**ਸੁਣਿ ਮੀਤਾ ਜੀਉ ਪਿੰਡੁ ਸਭੁ ਤਨੁ ਅਰਪੀਜੈ,**
**ਇਉ ਦਰਸਨੁ ਹਰਿ ਜੀਉ ਪਾਈਐ ॥੩॥**

ਹੇ ਮਿੱਤਰ ਸੁਣ ! ਆਪਣਾ ਜੀਅ, **ਪਿੰਡੁ** = ਸਥੂਲ ਸਰੀਰ, **ਤਨੁ** = ਸੂਖਮ ਸਰੀਰ

ਇਤਿਆਦਿਕ ਸਭ ਕੁਝ ਅਰਪਨਾ ਕਰ*, ਇਸ ਤਰ੍ਹਾਂ ਕਰਨ ਨਾਲ ਤੂੰ ਹਰਿ ਜੀ ਦੇ ਦਰਸ਼ਨ ਨੂੰ ਪਾਵਣਾ ਕਰੇਂਗਾ ॥੩॥ ਯਥਾ :—

*'ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥'*

[ਰਾਮਕਲੀ ਮਹਲਾ ੩ ਅਨੰਦੁ, ਅੰਗ—੯੧੮]

## ਭਇਓ ਅਨੁਗ੍ਰਹੁ ਪ੍ਰਸਾਦਿ ਸੰਤਨ ਕੈ ਹਰਿ ਨਾਮਾ ਹੈ ਮੀਠਾ ॥

ਸੰਤਾਂ ਦੇ **ਪ੍ਰਸਾਦਿ** = ਪ੍ਰਸੰਨ ਹੋਣ ਤੋਂ ਜਦ ਹਰੀ ਦਾ ਅਨੁਗ੍ਰਹੁ ਹੋਇਆ। ਅਥਵਾ :— **ਪ੍ਰਸਾਦਿ** = ਕ੍ਰਿਪਾਲੂ ਸੰਤਾਂ ਦੇ **ਅਨੁਗ੍ਰਹੁ** = ਕ੍ਰਿਪਾਲੂ ਹੋਇਆਂ ਹੀ ਹਰੀ ਦਾ ਨਾਮ ਮਿੱਠਾ ਲਗਾ ਹੈ। ਯਥਾ :—

੧. *'ਸਭੇ ਵਸਤੂ ਕਉੜੀਆ ਸਚੇ ਨਾਉ ਮਿਠਾ ॥*
*ਸਾਦੁ ਆਇਆ ਤਿਨ ਹਰਿ ਜਨਾਂ ਚਖਿ ਸਾਧੀ ਡਿਠਾ ॥'*

[ਗਉੜੀ ਕੀ ਵਾਰ ਮਹਲਾ ੫, ਅੰਗ—੩੨੧]

੨. *'ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥*
*ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥*
*ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ ॥੧॥'*

[ਸਿਰੀ ਰਾਗੁ ਮਹਲਾ ੧, ਅੰਗ—੧੬]

੩. *'ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ ॥*
*ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥'*

[ਸਲੋਕ ਸੇਖ ਫਰੀਦ, ਅੰਗ—੧੩੭੯]

ਸਾਧਸੰਗਤ ਜੀ ! ਸਭ ਤੋਂ ਪਹਿਲਾਂ ਬੱਚੇ ਦੀ ਮਾਤਾ ਹੀ ਮਾਸਟਰ ਮੰਨੀ ਹੈ, ਜੋ ਬੱਚੇ ਨੂੰ ਸ਼ੁਭ ਸਿਖਿਆ ਦੇ ਕੇ ਭਲੇ ਪਾਸੇ ਲਾਵੇ। ਸੰਸਾਰ ਵਿਚ ਐਸੀਆਂ ਸਾਢੇ ਤਿੰਨ ਮਾਵਾਂ ਮੰਨੀਆਂ ਹਨ :—

(ੳ) ਸਤਿਜੁਗ ਵਿਚ ਧ੍ਰੂ ਭਗਤ ਦੀ। ਭਾਈ ਗੁਰਦਾਸ ਸਾਹਿਬ ਜੀ ਲਿਖਦੇ ਹਨ :—

*'ਧ੍ਰੂ ਹਸਦਾ ਘਰਿ ਆਇਆ ਕਰਿ ਪਿਆਰੁ ਪਿਉ ਕੁਛੜਿ ਲੀਤਾ।*
*ਬਾਹਹੁ ਪਕੜਿ ਉਠਾਲਿਆ ਮਨ ਵਿਚਿ ਰੋਸ ਮਤ੍ਰੇਈ ਕੀਤਾ।*
*ਡਡਹੁਲਿਕਾ ਮਾਂ ਪੁਛੈ ਤੂੰ ਸਾਵਾਣੀ ਹੈ ਕਿ ਸੁਰੀਤਾ।*
*ਸਾਵਾਣੀ ਹਾਂ ਜਨਮ ਦੀ ਨਾਮੁ ਨ ਭਗਤੀ ਕਰਮਿ ਦ੍ਰਿੜ੍ਹੀਤਾ।*

* ਇਥੇ ਪੰਜ ਪਿਆਰਿਆਂ ਦੇ ਸੀਸ ਅਰਪਣ ਦੀ ਸਾਖੀ ਲਾਉ ਜੀ। ਜੋ ਇਸ ਪੋਥੀ ਦੇ ੩੪ ਪੰਨੇ ਤੇ ਹੈ।

*ਕਿਸੁ ਉਦਮ ਤੇ ਰਾਜੁ ਮਿਲੈ ਸਤ੍ਰੂ ਤੇ ਸਭ ਹੋਵਨਿ ਮੀਤਾ।*
*ਪਰਮੇਸਰੁ ਆਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ।*
*ਬਾਹਰਿ ਚਲਿਆ ਕਰਣਿ ਤਪੁ ਮਨ ਬੈਰਾਗੀ ਹੋਇ ਅਤੀਤਾ।*
*ਨਾਰਦ ਮੁਨਿ ਉਪਦੇਸਿਆ ਨਾਮ ਨਿਧਾਨ ਅਮਿਓ ਰਸ ਪੀਤਾ।*
*ਪਿਛਹੁ ਰਾਜੇ ਸਦਿਆ ਅਬਿਚਲ ਰਾਜ ਕਰਹੁ ਨਿਤ ਨੀਤਾ।*
*ਹਾਰਿ ਚਲੇ ਗੁਰਮੁਖਿ ਜਗ ਜੀਤਾ ॥੧॥'* [ਭਾਈ ਗੁਰਦਾਸ ਜੀ, ਵਾਰ-੧੦]

ਇਉਂ ਧ੍ਰੂ ਭਗਤ ਨੇ ੩੬੦੦੦ ਵਰ੍ਹਾ ਦੇਸ਼ ਦਾ ਰਾਜ ਤੇ ਅਚੱਲ ਪਦਵੀ ਪ੍ਰਾਪਤ ਕੀਤੀ ਸੀ।

(ਅ) ਏਸੇ ਤਰ੍ਹਾਂ ਤ੍ਰੇਤੇ ਵਿਚ ਲਛਮਣ ਦੀ ਮਾਤਾ ਸੁਮਿਤ੍ਰਾ ਨੇ ਲਛਮਣ ਨੂੰ ਉਪਦੇਸ਼ ਦਿੱਤਾ ਕਿ ਰਾਮਚੰਦਰ ਨੂੰ ਪਿਤਾ ਤੇ ਸੀਤਾ ਨੂੰ ਮਾਤਾ ਸਮਝਣਾ।

(ੲ) ਅੱਧੀ ਮਾਤਾ ਗੋਪੀ ਚੰਦ ਦੀ ਸੀ, ਜਿਸਨੇ ਪਹਿਲਾਂ ਉਪਦੇਸ਼ ਦੇ ਕੇ ਰਾਜ ਵੱਲੋਂ ਵੈਰਾਗ ਕਰਾ ਦਿੱਤਾ ਪਰ ਜਦੋਂ ਰਾਜ ਛੱਡ ਕੇ ਜੰਗਲ ਨੂੰ ਤਪ ਕਰਨ ਲਈ ਤਿਆਰ ਹੋਇਆ ਤਾਂ ਫਿਰ ਰੋ ਪਈ ਸੀ।

(ਸ) ਤੀਸਰੀ ਮਾਤਾ ਫ਼ਰੀਦ ਜੀ ਦੀ ਮੰਨੀ ਹੈ, ਜਿਸਨੇ ਛੋਟੀ ਉਮਰ ਵਿਚ ਹੀ ਫ਼ਰੀਦ ਜੀ ਨੂੰ ਸ਼ੱਕਰ ਖਵਾ ਕੇ ਲਾਲਚ ਨਾਲ ਨਿਮਾਜ਼ ਪੜ੍ਹਨ ਲਾਇਆ।

## ਸਾਖੀ : ਭਗਤ ਫ਼ਰੀਦ ਜੀ ਦੀ

ਜਦੋਂ ਮਾਤਾ ਨੇ ਕਿਹਾ, "ਫ਼ਰੀਦ ! ਨਿਮਾਜ਼ ਪੜ੍ਹਿਆ ਕਰ।" ਇਸਨੇ ਬੱਚਿਆਂ ਦੇ ਸੁਭਾਅ ਮੁਤਾਬਿਕ ਪੁੱਛਿਆ, "ਮਾਤਾ ! ਜਿਹੜਾ ਨਿਮਾਜ਼ ਪੜ੍ਹੇ, ਉਸਨੂੰ ਕੀ ਮਿਲਦਾ ਹੈ ?" ਮਾਤਾ ਨੇ ਕਿਹਾ, "ਖ਼ੁਦਾ ਉਸਨੂੰ ਸ਼ੱਕਰ ਦਿੰਦਾ ਹੈ।" ਇਉਂ ਮਾਤਾ ਹਰ ਰੋਜ਼ ਪਹਿਲਾਂ ਹੀ ਮੁਸੱਲੇ ਹੇਠ ਸ਼ੱਕਰ ਦੀ ਪੁੜੀ ਰੱਖ ਦਿਆ ਕਰੇ ਤੇ ਜਦੋਂ ਨਿਮਾਜ਼ ਪੜ੍ਹ ਕੇ ਹਟਿਆ ਕਰਨ, ਤਾਂ ਉਦੋਂ ਫ਼ਰੀਦ ਸਾਹਿਬ ਨੂੰ ਸ਼ੱਕਰ ਦੀ ਪੁੜੀ ਮਿਲ ਜਾਇਆ ਕਰੇ। ਬਹੁਤ ਸਮਾਂ ਐਸਾ ਹੁੰਦਾ ਰਿਹਾ। ਇਕ ਦਿਨ ਦੀ ਗੱਲ ਹੈ ਕਿ ਮਾਤਾ ਨੂੰ ਸ਼ੱਕਰ ਰੱਖਣ ਦਾ ਚੇਤਾ ਭੁੱਲ ਗਿਆ। ਉਧਰੋਂ ਫ਼ਰੀਦ ਸਾਹਿਬ ਮੁਸੱਲਾ ਚੁੱਕ ਕੇ ਸ਼ੱਕਰ ਵੇਖਣ ਲੱਗੇ ਤਾਂ ਖ਼ੁਦਾ ਨੇ ਐਸੀ ਕਿਰਪਾ ਕੀਤੀ ਕਿ ਮੁਸੱਲੇ ਹੇਠ ਸ਼ੱਕਰ ਹੀ ਸ਼ੱਕਰ ਵਿਛਾ ਦਿੱਤੀ। ਫ਼ਰੀਦ ਖਾਂਦਾ-ਖਾਂਦਾ ਰੱਜ ਗਿਆ, ਚੁੱਕਦਾ-ਚੁੱਕਦਾ ਹੰਭ ਗਿਆ, ਮੋਹ ਮੁੜ ਗਿਆ। ਜਦ ਦੂਜੇ ਦਿਨ ਮਾਂ ਨੇ ਫਿਰ ਸ਼ੱਕਰ ਰੱਖੀ ਤਾਂ ਕਹਿਣ ਲੱਗੇ, "ਮਾਤਾ ! ਮੈਂ ਸ਼ੱਕਰ ਨਹੀਂ ਖਾਣੀ, ਮੈਂ ਤਾਂ ਖੰਡ ਖਾਣੀ ਹੈ।" ਇਉਂ ਖੰਡ, ਮਿਸ਼ਰੀ, ਸ਼ਹਿਦ ਆਦਿਕ ਸਾਰੇ ਮਿੱਠੇ ਖਵਾ-ਖਵਾ ਕੇ ਮਾਤਾ ਨੇ ਪ੍ਰਮੇਸ਼ਰ ਦਾ ਨਿਮਾਜ਼ੀ ਬਣਾਇਆ।

੧੨ ਸਾਲ ਤਪ ਕਰਦਿਆਂ ਦਰੱਖ਼ਤ ਦੇ ਪੱਤਰੇ ਧੂਹ-ਧੂਹ ਕੇ ਖਾਂਦਾ ਰਿਹਾ। ਸਿਰ ਵਿਚ ਲੀਖਾਂ ਪਈਆਂ ਸਨ, ਕੱਢਣ ਲੱਗਿਆਂ ਮਾਤਾ ਨੇ ਜਦੋਂ ਕੇਸ ਖਿੱਚੇ, ਤਾਂ ਸੀ! ਸੀ! ਕਰਨ ਲੱਗਾ, ਮਾਤਾ ਨੇ ਕਿਹਾ, "ਜਿਨ੍ਹਾਂ ਦਰੱਖ਼ਤਾਂ ਦੇ ਫਲ ਅਤੇ ਪੱਤਰੇ ਧੂਹ ਕੇ ਖਾਂਦਾ ਰਿਹਾ ਹੈਂ, ਕੀ ਉਨ੍ਹਾਂ ਨੂੰ ਪੀੜ ਨਹੀਂ ਹੋਈ ਹੋਵੇਗੀ ?" ਤਾਂ ਉਸ ਦਿਨ ਤੋਂ ਪ੍ਰਣ ਕਰ ਲਿਆ ਕਿ ਮੈਂ ਅੱਗੇ ਵਾਸਤੇ ਟਾਹਣੀ ਨਾਲੋਂ ਫਲ ਅਤੇ ਪੱਤਰੇ ਤੋੜ ਕੇ ਨਹੀਂ ਖਾਣੇ, ਜਿਹੜੇ ਧਰਤੀ 'ਤੇ ਡਿੱਗੇ ਹੋਇਆ ਕਰਨਗੇ, ਉਨ੍ਹਾਂ ਨੂੰ ਹੀ ਖਾਇਆ ਕਰਾਂਗਾ।

ਏਸ ਪ੍ਰਕਾਰ ੧੨ ਸਾਲ ਗਲ 'ਚ ਕਾਠ ਦੀ ਰੋਟੀ ਬੰਨ੍ਹ ਕੇ ਫਿਰਦੇ ਰਹੇ, ਜੇ ਕੋਈ ਫਲ-ਫੁੱਲ ਮਿਲੇ ਖਾ ਲੈਣਾ, ਪਰ ਜੇ ਕਿਸੇ ਨੇ ਪੁੱਛਣਾ ਤਾਂ ਕਹਿਣਾ ਕੁਝ ਬੰਨ੍ਹੀ ਹੈ, ਕੁਝ ਖਾਧੀ ਹੈ। ਜਦੋਂ ਬਹੁਤ ਭੁੱਖ ਲੱਗੇ ਤਾਂ ਕਾਠ 'ਤੇ ਹੀ ਦੋ ਚਾਰ ਬੁਰਕੀਆਂ ਮਾਰ ਛੱਡਣੀਆਂ। ਇਉਂ ਬੜਾ ਸੰਕੋਚ ਰੱਖ ਕੇ ਸਮਾਂ ਗੁਜ਼ਾਰਿਆ। ਫਿਰ ਪਾਕਪਟਨ ਸ਼ਹਿਰ ਦੇ ਬਾਹਰਵਾਰ ਉਜਾੜ ਵਿਚ ਇਕ ਖੂਹ ਵਿਚ ੧੨ ਸਾਲ ਲਮਕ ਕੇ ਤਪੱਸਿਆ ਕਰਦੇ ਰਹੇ। ਉਸੇ ਖੂਹ 'ਤੇ ਹੀ ਕਾਂਵਾਂ ਨੇ ਠੂੰਗੇ ਮਾਰੇ ਸਨ।

੩੬ ਸਾਲ ਸਖ਼ਤ ਮਿਹਨਤ ਕਰਨ ਤੋਂ ਬਾਅਦ, ਫਿਰ ਲਗਾਤਾਰ ੧੨ ਸਾਲ ਮੁਰਸ਼ਦ ਸ਼ਾਹ ਸ਼ਰਫ਼ ਦੀ ਸੇਵਾ ਕਰਕੇ ਪੂਰਨ ਭਗਤ ਹੋਏ। ਸ਼ਾਹ ਸ਼ਰਫ਼ ਬਿਰਧ ਹੋਣ ਕਰਕੇ, ਫ਼ਰੀਦ ਸਾਹਿਬ ਹਰ ਰੋਜ਼ ਪਹਿਰ ਰਾਤ ਰਹਿੰਦੀ ਤੋਂ ਅੰਮ੍ਰਿਤ ਵੇਲੇ ਪਾਣੀ ਗਰਮ ਕਰਕੇ, ਉਨ੍ਹਾਂ ਦਾ ਇਸ਼ਨਾਨ ਕਰਾਇਆ ਕਰਦੇ ਸਨ। ਜਦੋਂ ਐਨ ਬਾਰ੍ਹਵਾਂ ਸਾਲ ਪੂਰਾ ਹੋਣ 'ਤੇ ਆਇਆ ਤਾਂ ਇਕ ਦਿਨ ਬੜਾ ਮੀਂਹ ਪੈ ਰਿਹਾ ਸੀ, ਗੋਹਿਆਂ ਵਿਚ ਰੱਖੀ ਹੋਈ ਰਾਤ ਦੀ ਅੱਗ ਬੁਝ ਗਈ (ਕਿਉਂਕਿ ਉਸ ਸਮੇਂ ਡੱਬੀ ਦੀਆਂ ਤੀਲ੍ਹਾਂ ਤਾਂ ਹੁੰਦੀਆਂ ਨਹੀਂ ਸਨ), ਤੇ ਕਿਤੇ ਲਾਗੇ ਬੰਨਿਓਂ ਵੀ ਅੱਗ ਨਾ ਮਿਲੀ। ਸੋਚਿਆ ਕਿ ਅੱਜ ਮੇਰੇ ਪਾਸ ਹੋਣ ਦਾ ਦਿਨ ਹੈ, ਅੱਗ ਕਿਤੇ ਮਿਲਦੀ ਨਹੀਂ, ਕੀ ਕਰਾਂ! ਇਸ਼ਨਾਨ ਕਰਾਉਣ ਦਾ ਵਕਤ ਖੁੰਝਦਾ ਜਾ ਰਿਹਾ ਹੈ। ਇਉਂ ਸੋਚਦਿਆਂ ਜਦ ਚਾਰ-ਚੁਫੇਰੇ ਨਜ਼ਰ ਫ਼ੇਰੀ ਤਾਂ ਬਹੁਤ ਦੂਰ ਪਾਕਪਟਨ ਸ਼ਹਿਰ ਵਿਚ ਇਕ ਦੀਵਾ ਬਲਦਾ ਦਿਸਿਆ। ਬਹੁਤ ਜ਼ੋਰਦਾਰ ਮੀਂਹ ਵਿਚ ਵੀ ਉਥੋਂ ਅੱਗ ਲੈਣ ਲਈ ਤੁਰ ਪਏ, ਤਾਂ ਕੀ ਵੇਖਿਆ ਕਿ ਉਹ ਤਾਂ ਵੇਸਵਾ ਦਾ ਘਰ ਹੈ, ਸੰਕੋਚਦਿਆਂ ਹੋਇਆਂ ਕਿਹਾ, "ਬੀਬੀ! ਅੱਗ ਚਾਹੀਦੀ ਹੈ।" ਵੇਸਵਾ ਨੇ ਕਿਹਾ, "ਮੈਂ ਤੈਨੂੰ ਇਸ ਤਰ੍ਹਾਂ ਅੱਗ ਨਹੀਂ ਦਿਆਂਗੀ, ਪਹਿਲਾਂ ਮੇਰੇ ਕੋਲ ਕੁਝ ਸਮਾਂ ਗੁਜ਼ਾਰ।" ਫ਼ਰੀਦ ਨੇ ਅੱਗੋਂ ਨਾਂਹ ਕੀਤੀ, ਤਾਂ ਵੇਸਵਾ ਨੇ ਕਿਹਾ, "ਜੇ ਏਨਾ ਹੀ ਕਾਹਲਾ ਹੈ ਤਾਂ ਮੈਨੂੰ ਆਪਣੀ ਇਕ ਅੱਖ ਕੱਢ ਕੇ ਦੇ ਦੇ।" ਤਾਂ ਫ਼ਰੀਦ ਸਾਹਿਬ ਨੇ ਝੱਟ ਹੀ ਚਾਕੂ ਨਾਲ ਆਪਣੀ ਖੱਬੀ ਅੱਖ ਕੱਢ ਕੇ ਦੇ ਦਿੱਤੀ ਅਤੇ ਉੱਪਰ ਪੱਟੀ ਬੰਨ੍ਹ ਲਈ।

ਸਾਧਸੰਗਤ ਜੀ ਵੇਖੋ! ਫ਼ਰੀਦ ਇਤਨਾ ਜਤੀ-ਸਤੀ ਮਹਾਂਪੁਰਖ ਸੀ, ਜੋ ਵੇਸਵਾ ਦੇ ਕਹਿਣ ਤੋਂ ਵੀ ਆਪਣੇ ਧਰਮ 'ਤੇ ਕਾਇਮ ਰਿਹਾ, ਡੋਲਿਆ ਨਹੀਂ। ਇਉਂ ਫਿਰ ਜ਼ੋਰਦਾਰ ਬਾਰਸ਼ ਵਿਚ ਹੀ ਅੱਗ ਦੀ ਚੰਗਿਆੜੀ ਬੁੱਕਲ ਵਿਚ ਲੈ ਕੇ ਤੁਰ ਪਏ। ਉਸ ਵੇਲੇ ਦੇ ਮੀਂਹ ਦੀ ਹਾਲਤ ਇਹ ਸ਼ਬਦ ਉਚਾਰ ਕੇ ਬਿਆਨ ਕਰ ਰਹੇ ਹਨ:—

*'ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥*
*ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥੪॥*
*ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥*
*ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥'*

[ਸਲੋਕ ਸੇਖ ਫਰੀਦ, ਅੰਗ—੧੩੭੯]

ਜਦੋਂ ਪਾਣੀ ਗਰਮ ਕਰਕੇ ਪੀਰ ਨੂੰ ਇਸ਼ਨਾਨ ਕਰਾਉਣ ਲੱਗੇ ਤਾਂ ਮਹਾਤਮਾ ਨੇ ਪੁੱਛਿਆ, "ਆਹ ਭਾਈ! ਤੇਰੀ ਅੱਖ ਨੂੰ ਕੀ ਹੋਇਆ ਹੈ? ਪੱਟੀ ਬੰਨ੍ਹੀ ਹੈ।" ਕਿਹਾ, "ਜੀ! ਮੇਰੀ ਅੱਖ ਆਈ ਹੋਈ ਹੈ।" ਏਨਾ ਨਹੀਂ ਕਿਹਾ, "ਅੱਖ ਕੱਢ ਕੇ ਦੇ ਆਇਆ ਹਾਂ, ਕਿਹਾ, ਆਈ ਹੋਈ ਹੈ।" ਪੀਰ ਨੇ ਪੁੱਛਿਆ, "ਦੱਸ ਫਿਰ ਤੇਰੀ ਅੱਖ ਉਤਨੀ ਆਵੇ ਕਿ ਛੋਟੀ ਆਵੇ?" ਤਾਂ ਫ਼ਰੀਦ ਨੇ ਕਿਹਾ, "ਮਹਾਰਾਜ! ਖ਼ੁਦਾ ਦੀ ਰੀਸ ਤਾਂ ਨਹੀਂ ਕਰਨੀ ਚਾਹੀਦੀ, ਖ਼ੁਦਾ ਦੀ ਦਿੱਤੀ ਅੱਖ ਨਾਲੋਂ ਛੋਟੀ ਹੋਣੀ ਚਾਹੀਦੀ ਹੈ।" ਕਹਿੰਦੇ, "ਚੰਗਾ, ਫਿਰ ਖੋਲ੍ਹ ਪੱਟੀ।" ਜਦ ਪੱਟੀ ਖੋਲ੍ਹੀ ਤਾਂ ਦੋਨੋਂ ਅੱਖਾਂ ਨਾਲ ਪਹਿਲਾਂ ਤਰ੍ਹਾਂ ਦਿਸਣ ਲੱਗ ਪਿਆ, ਖੱਬੀ ਅੱਖ ਛੋਟੀ* ਹੀ ਆਈ ਸੀ। ਫਿਰ ਬ੍ਰਹਮਗਿਆਨ ਬਖ਼ਸ਼ ਕੇ ਨਿਹਾਲ ਕੀਤਾ। ਇਉਂ ੪੯ ਸਾਲ ਦੀ ਇਤਨੀ ਸਖ਼ਤ ਕਮਾਈ ਤੋਂ ਬਾਅਦ ਫ਼ਰੀਦ ਸਾਹਿਬ ਵਾਹਿਗੁਰੂ ਦੀ ਪ੍ਰਾਪਤੀ ਵਾਲੇ ਹੋਏ ਸਨ।

ਜਦ ੧੨ ਸਾਲ ਬਾਅਦ ਘਰ ਆਏ ਤਾਂ ਮਾਤਾ ਨੇ ਸ਼ੱਕਰ, ਖੰਡ, ਸ਼ਹਿਦ ਆਦਿਕ ਸਾਰੀਆਂ ਮਿੱਠੀਆਂ ਚੀਜ਼ਾਂ ਖਾਣ ਨੂੰ ਦਿੱਤੀਆਂ ਸਨ ਅਤੇ ਪੁੱਛਿਆ ਸੀ, "ਫ਼ਰੀਦ! ਮੈਨੂੰ ਦਸ, ਜਿਹੜੀਆਂ ਤੂੰ ਇਹ ਸਾਰੀਆਂ ਮਿੱਠੀਆਂ ਚੀਜ਼ਾਂ ਖਾਧੀਆਂ ਹਨ, ਇਨ੍ਹਾਂ 'ਚੋਂ ਕਿਹੜੀ ਚੀਜ਼ ਵਰਗਾ ਰੱਬ ਦੇ ਭਜਨ ਦਾ ਸੁਆਦ ਹੈ?" ਤਾਂ ਫ਼ਰੀਦ ਸਾਹਿਬ ਨੇ ਕਿਹਾ, "ਹੇ ਮਾਤਾ! ਆਪੋ ਆਪਣੀ ਜਗ੍ਹਾ ਚੀਜ਼ਾਂ ਤਾਂ ਇਹ ਸਾਰੀਆਂ ਹੀ ਮਿੱਠੀਆਂ ਹਨ, ਪਰ ਮੈਂ ਤੈਨੂੰ ਸੱਚ ਦੱਸਦਾ ਹਾਂ ਕਿ ਜਿਹੋ ਜਿਹਾ ਰੱਬ ਦੇ ਭਜਨ ਦਾ ਸੁਆਦ ਆਇਆ ਹੈ, ਉਥੇ ਕੋਈ ਵੀ ਚੀਜ਼ ਨਹੀਂ ਪੁੱਜ ਸਕਦੀ, ਕਿਉਂਕਿ ਬਾਹਰਲੀਆਂ ਮਿੱਠੀਆਂ ਚੀਜ਼ਾਂ ਜਦੋਂ ਮੂੰਹ ਵਿਚੋਂ ਕੱਢ ਦੇਈਏ ਤਾਂ ਮੂੰਹ ਫਿੱਕਾ-ਫਿੱਕਾ ਜਿਹਾ ਹੋ ਜਾਂਦਾ ਹੈ, ਪਰ ਨਾਮ ਦੀ ਮਿਠਾਸ ਸਦਾ ਹੀ ਰਹਿੰਦੀ

* ਹੁਣ ਤੱਕ ਜਿਹੜੇ ਫ਼ਰੀਦ ਜੀ ਦੀ ਕੁਲ ਦੇ ਆਦਮੀ ਹਨ, ਉਨ੍ਹਾਂ ਦੀ ਖੱਬੀ ਅੱਖ ਛੋਟੀ ਹੁੰਦੀ ਹੈ, ਇਹ ਉਨ੍ਹਾਂ ਦੇ ਵੰਸ਼ ਦੀ ਨਿਸ਼ਾਨੀ ਹੈ।

ਹੈ।" ਇਹ ਮਿਠਾਸ ਉਨ੍ਹਾਂ ਨੂੰ ਆਉਂਦੀ ਹੈ, ਜਿਨ੍ਹਾਂ ਨੇ ਸਾਧਸੰਗਤ ਦੁਆਰਾ ਜ਼ਬਾਨ ਨਾਲ ਪ੍ਰਮੇਸ਼ਰ ਦੇ ਨਾਮ ਦਾ ਭਜਨ ਕੀਤਾ ਹੈ। ਯਥਾ :—

*'ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥'* [ਗਉੜੀ ਸੁਖਮਨੀ ਮਃ ੫, ਅੰਗ—੨੬੩]

ਸ੍ਰੀ ਗੁਰੂ ਰਾਮਦਾਸ ਜੀ ਨੇ ਫ਼ੁਰਮਾਇਆ ਹੈ, ਜਦੋਂ ਮਹਾਰਾਜ ਰਸਨਾ 'ਤੇ ਵੱਸ ਜਾਂਦੇ ਹਨ ਤਾਂ ਪ੍ਰਮੇਸ਼ਰ ਦੇ ਨਾਮ ਦਾ ਇਤਨਾ ਅਨੰਦ ਆਉਂਦਾ ਹੈ ਕਿ ਮਾਨੋ ਸਾਰੇ ਹੀ ਰਸ ਮੂੰਹ ਨੂੰ ਲੱਗ ਗਏ ਹੋਣ, ਭਾਵ ਪ੍ਰਮੇਸ਼ਰ ਦੇ ਭਜਨ ਦਾ ਸੁਆਦ ਸਾਰੇ ਰਸਾਂ-ਕਸਾਂ ਨਾਲੋਂ ਵੀ ਵਧ ਆਉਣ ਲੱਗ ਪੈਂਦਾ ਹੈ। ਯਥਾ :—

*'ਸਭ ਰਸ ਮੀਠੇ ਮੁਖਿ ਲਗਹਿ ਜਾ ਹਰਿ ਗੁਣ ਗਾਵੈ ॥'*

[ਗਉੜੀ ਬੈਰਾਗਣਿ ਮਹਲਾ ੪, ਅੰਗ—੧੬੬]

ਪਰ ਜੇ ਨਾਮ ਹਿਰਦੇ ਵਿਚ ਹੀ ਵੱਸ ਗਿਆ, ਫਿਰ ਤਾਂ ਕੀ ਮਹਿਮਾ ਹੈ,

*'ਰਿਦੈ ਵਸੈ ਤਾ ਠੰਢਾ ਥੀਵੈ ॥'* [ਮਾਰੂ ਮਹਲਾ ੫, ਅੰਗ—੧੦੭੯]

ਵਾਲੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਤਾਂ ਹੀ ਭਗਤ ਜਨ ਨਾਮ ਰੂਪ ਭੋਜਨ ਛਕਦੇ ਹਨ। ਯਥਾ :—

*'ਭਗਤਾਂ ਕਾ ਭੋਜਨੁ ਹਰਿ ਨਾਮ ਨਿਰੰਜਨੁ; ਪੈਨ੍ਣੁ ਭਗਤਿ ਬਡਾਈ ॥*
*ਨਿਜ ਘਰਿ ਵਾਸਾ ਸਦਾ ਹਰਿ ਸੇਵਨਿ; ਹਰਿ ਦਰਿ ਸੋਭਾ ਪਾਈ ॥੨॥'*

[ਸਾਰਗ ਮਹਲਾ ੩, ਅੰਗ—੧੨੩੩]

## ਜਨ ਨਾਨਕ ਕਉ ਗੁਰਿ ਕਿਰਪਾ ਧਾਰੀ,
## ਸਭੁ ਅਕੁਲ ਨਿਰੰਜਨੁ ਡੀਠਾ ॥੪॥੧॥੧੨॥

ਗੁਰੂ ਜੀ ਕਥਨ ਕਰਦੇ ਹਨ, ਜਿਸ ਦਾਸ ਨੂੰ ਗੁਰਾਂ ਨੇ ਕਿਰਪਾ **ਧਾਰੀ** = ਕੀਤੀ ਹੈ, ਉਸਨੇ ਸਭ ਪਾਸੇ **ਅਕੁਲ** = ਕੁਲਾਂ ਤੋਂ ਰਹਿਤ **ਨਿਰੰਜਨੁ** = ਮਲ, ਵਿਖੇਪ, ਅਵਿਦਿਆ ਤੋਂ ਰਹਿਤ, ਸੁੱਧ ਸਰੂਪ ਪ੍ਰਮੇਸ਼ਰ ਨੂੰ ਵੇਖ ਲਿਆ ਹੈ॥੪॥੧॥੧੨॥ ਯਥਾ :—

*'ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ ॥*
*ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ ॥੧॥'*

[ਧਨਾਸਰੀ ਮਹਲਾ ੫, ਅੰਗ—੬੭੭]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

## ੧੧.

### ਸੋਰਠਿ ਮਹਲਾ ੫ ਘਰੁ ੨ ॥ [ਅੰਗ—੬੧੩]

**ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ ॥**

ਮਾਂ ਦੇ ਗਰਭ ਵਿਚ ਬੱਚੇ ਨੂੰ ਆਪਣਾ ਸਿਮਰਨ ਦੇ ਕੇ ਉਥੇ ਤੁਸੀਂ ਹੀ ਜਠਰਾ-ਅਗਨੀ ਤੋਂ **ਰਾਖਨਹਾਰੇ** = ਰੱਖਿਆ ਕਰਨ ਵਾਲੇ ਹੋ। ਜਿਥੇ ਮਾਤਾ ਦੇ ਖਾਧੇ ਹੋਏ ਰੋੜ ਆਦਿਕ ਵੀ ਹਜ਼ਮ ਹੋ ਜਾਂਦੇ ਹਨ, ਉਥੇ ਬੱਚੇ ਦਾ ਸੜਨਾ ਕੀ ਮੁਸ਼ਕਿਲ ਹੈ। ਯਥਾ :—

੧. *'ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ ॥
ਓਥੈ ਤੇਰੀ ਰਖ ਅਗਨੀ ਉਦਰ ਮਾਹਿ ॥'*

[ਰਾਮਕਲੀ ਕੀ ਵਾਰ ਮਹਲਾ ੫, ਅੰਗ—੯੬੧-੬੨]

੨. *'ਸੰਜੋਗੁ ਵਿਜੋਗੁ ਧੁਰਹੁ ਹੀ ਹੂਆ ॥ ਪੰਚ ਧਾਤੁ ਕਰਿ ਪੁਤਲਾ ਕੀਆ ॥
ਸਾਹੈ ਕੈ ਫੁਰਮਾਇੜੈ; ਜੀ ਦੇਹੀ ਵਿਚਿ ਜੀਉ ਆਇ ਪਇਆ ॥੧॥
ਜਿਥੈ ਅਗਨਿ ਭਖੈ ਭੜ ਹਾਰੇ ॥ ਊਰਧ ਮੁਖ ਮਹਾ ਗੁਬਾਰੇ ॥
ਸਾਸਿ ਸਾਸਿ ਸਮਾਲੇ ਸੋਈ ਓਥੈ ਖਸਮਿ ਛਡਾਇ ਲਇਆ ॥੨॥'*

[ਮਾਰੂ ਮਹਲਾ ੫, ਅੰਗ—੧੦੦੭]

੩. *'ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ ਸੋ ਕਿਉ ਮਨਹੁ ਵਿਸਾਰੀਐ ॥
ਮਨਹੁ ਕਿਉ ਵਿਸਾਰੀਐ ਏਵਡੁ ਦਾਤਾ ਜਿ ਅਗਨਿ ਮਹਿ ਆਹਾਰੁ ਪਹੁਚਾਵਏ ॥
ਓਸਨੋ ਕਿਹੁ ਪੋਹਿ ਨ ਸਕੀ ਜਿਸ ਨਉ ਆਪਣੀ ਲਿਵ ਲਾਵਏ ॥
ਆਪਣੀ ਲਿਵ ਆਪੇ ਲਾਏ ਗੁਰਮੁਖਿ ਸਦਾ ਸਮਾਲੀਐ ॥
ਕਹੈ ਨਾਨਕੁ ਏਵਡੁ ਦਾਤਾ ਸੋ ਕਿਉ ਮਨਹੁ ਵਿਸਾਰੀਐ ॥੨੮॥'*

[ਰਾਮਕਲੀ ਮਹਲਾ ੩ ਅਨੰਦੁ, ਅੰਗ—੯੨੦]

੪. *'ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥
ਰਕਤ ਕਿਰਮ ਮਹਿ ਨਹੀ ਸੰਘਾਰਿਆ ॥
ਅਪਨਾ ਸਿਮਰਨੁ ਦੇ ਪ੍ਰਤਿਪਾਲਿਆ ਓਹੁ ਸਗਲ ਘਟਾ ਕਾ ਮਾਲਕਾ ॥੨॥'*

[ਮਾਰੂ ਮਹਲਾ ੫, ਅੰਗ—੧੦੮੪]

੫. *'ਰੋਗਨ ਤੇ ਅਰ ਸੋਗਨ ਤੇ ਜਲ ਜੋਗਨ ਤੇ ਬਹੁ ਭਾਂਤਿ ਬਚਾਵੈ ॥
ਸੱਤ੍ਰ ਅਨੇਕ ਚਲਾਵਤ ਘਾਵ ਤਊ ਤਨ ਏਕ ਨ ਲਾਗਨ ਪਾਵੈ ॥*

ਰਾਖਤ ਹੈ ਅਪਨੋ ਕਰ ਦੈ ਕਰ ਪਾਪ ਸਬੂਹ ਨ ਭੇਟਨ ਪਾਵੈ ॥
ਔਰ ਕੀ ਬਾਤ ਕਹਾ ਕਹ ਤੋਸੋਂ; ਸੁ ਪੇਟ ਹੀ ਕੇ ਪਟ ਬੀਚ ਬਚਾਵੈ ॥੬॥'
[ਅਕਾਲ ਉਸਤਤਿ, ਅੰਗ—੨੫]

ਪਰ ਇਹ ਜੀਵ ਐਸੇ ਪ੍ਰਮੇਸ਼ਰ ਦਾ ਨਾਮ ਜਪਣ ਵੱਲੋਂ ਬੇਪ੍ਰਵਾਹ ਹੋ ਰਿਹਾ ਹੈ। ਯਥਾ :—

੧. 'ਰੇ ਪਾਪੀ ਤੈ ਕਵਨ ਕੀ ਮਤਿ ਲੀਨ ॥
ਨਿਮਖ ਘਰੀ ਨ ਸਿਮਰਿ ਸੁਆਮੀ ਜੀਉ ਪਿੰਡੁ ਜਿਨਿ ਦੀਨ ॥੧॥ਰਹਾਉ॥
ਖਾਤ ਪੀਤ ਸਵੰਤ ਸੁਖੀਆ ਨਾਮੁ ਸਿਮਰਤ ਖੀਨ ॥
ਗਰਭ ਉਦਰ ਬਿਲਲਾਟ ਕਰਤਾ ਤਹਾਂ ਹੋਵਤ ਦੀਨ ॥੧॥
ਮਹਾ ਮਾਦ ਬਿਕਾਰ ਬਾਧਾ ਅਨਿਕ ਜੋਨਿ ਭ੍ਰਮੀਨ ॥
ਗੋਬਿੰਦ ਬਿਸਰੇ ਕਵਨ ਦੁਖ ਗਨੀਅਹਿ ਸੁਖੁ ਨਾਨਕ ਹਰਿ ਪਦ ਚੀਨ੍ ॥੨॥'
[ਸਾਰਗ ਮਹਲਾ ੫, ਅੰਗ—੧੨੨੫]

੨. 'ਸਲੋਕ ॥ ਰਚੰਤਿ ਜੀਅ ਰਚਨਾ ਮਾਤ ਗਰਭ ਅਸਥਾਪਨੰ ॥
ਸਾਸਿ ਸਾਸਿ ਸਿਮਰੰਤਿ ਨਾਨਕ ਮਹਾ ਅਗਨਿ ਨ ਬਿਨਾਸਨੰ ॥੧॥
ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ ॥
ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸਦੈ ਨਾਇ ॥੨॥
ਪਉੜੀ ॥ ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ ॥
ਉਰਧ ਮੁਖੁ ਕੁਚੀਲ ਬਿਕਲੁ ਨਰਕਿ ਘੋਰਿ ਗੁਬਾਰਿ ॥
ਹਰਿ ਸਿਮਰਤ ਤੂ ਨਾ ਜਲਹਿ ਮਨਿ ਤਨਿ ਉਰਧਾਰਿ ॥
ਬਿਖਮ ਥਾਨਹੁ ਜਿਨਿ ਰਖਿਆ ਤਿਸੁ ਤਿਲੁ ਨ ਵਿਸਾਰਿ ॥
ਪ੍ਰਭ ਬਿਸਰਤ ਸੁਖੁ ਕਦੇ ਨਾਹਿ ਜਾਸਹਿ ਜਨਮੁ ਹਾਰਿ ॥੨॥'
[ਜੈਤਸਰੀ ਕੀ ਵਾਰ ਮਹਲਾ ੫, ਅੰਗ—੭੦੬]

੩. 'ਵਿਚਹੁ ਗਰਭੈ ਨਿਕਲਿ ਆਇਆ ॥ ਖਸਮੁ ਵਿਸਾਰਿ ਦੁਨੀ ਚਿਤੁ ਲਾਇਆ ॥
ਆਵੈ ਜਾਇ ਭਵਾਈਐ ਜੋਨੀ ਰਹਣੁ ਨ ਕਿਤਹੀ ਥਾਇ ਭਇਆ ॥੩॥'
[ਮਾਰੂ ਅੰਜੁਲੀ ਮਹਲਾ ੫, ਅੰਗ—੧੦੦੭]

**ਦੁਨੀ** = ਮਾਇਆ ਵਿਚ ਚਿੱਤ ਜੋੜੀ ਬੈਠਾ ਹੈ। ਮਾਇਆ ਕਿਸਨੂੰ ਕਹਿੰਦੇ ਹਨ ? ਅਤੇ ਇਹ ਕੀ ਕੰਮ ਕਰਦੀ ਹੈ ? ਉੱਤਰ :—

੧. 'ਮਾਇਆ ਕਿਸਨੋ ਆਖੀਐ ਕਿਆ ਮਾਇਆ ਕਰਮ ਕਮਾਇ ॥
ਦੁਖਿ ਸੁਖਿ ਏਹੁ ਜੀਉ ਬਧੁ ਹੈ ਹਉਮੈ ਕਰਮ ਕਮਾਇ ॥'

[ਸਿਰੀ ਰਾਗੁ ਮਹਲਾ ੩, ਅੰਗ—੬੭]

੨. 'ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ॥'

[ਰਾਮਕਲੀ ਮਹਲਾ ੩ ਅਨੰਦੁ, ਅੰਗ—੯੨੧]

੩. 'ਰਜ ਗੁਣ ਤਮ ਗੁਣ ਸਤ ਗੁਣ ਕਹੀਐ ਏਹ ਤੇਰੀ ਸਭ ਮਾਇਆ ॥'

[ਕੇਦਾਰਾ ਕਬੀਰ ਜੀ, ਅੰਗ—੧੧੨੩]

੪. 'ਮਾਇਆ ਮੋਹਿ ਸਗਲ ਜਗੁ ਛਾਇਆ ॥ ਕਾਮਣਿ ਦੇਖਿ ਕਾਮਿ ਲੋਭਾਇਆ ॥
ਸੁਤ ਕੰਚਨ ਸਿਉ ਹੇਤੁ ਵਧਾਇਆ ॥ ਸਭੁ ਕਿਛੁ ਅਪਨਾ ਇਕੁ ਰਾਮੁ ਪਰਾਇਆ ॥੧॥'

[ਪ੍ਰਭਾਤੀ ਮਹਲਾ ੧, ਅੰਗ—੧੩੪੨]

ਜੇ ਸਰੀਰ, ਧਨ, ਇਸਤ੍ਰੀ, ਮਾਤਾ, ਪਿਤਾ, ਜ਼ਮੀਨ ਦੇ ਮੋਹ ਕਰਕੇ ਪ੍ਰਮੇਸ਼ਰ ਭੁੱਲਦਾ ਹੈ, ਤਦ ਤਾਂ ਇਤਿਆਦਿਕ ਸਾਰੀਆਂ ਹੀ ਚੀਜ਼ਾਂ ਮਾਇਆ ਹਨ, ਪਰ ਜੇ ਇਤਿਆਦਿਕ ਚੀਜ਼ਾਂ ਨੂੰ ਵੇਖ ਕੇ ਪ੍ਰਮੇਸ਼ਰ ਦਾ ਪ੍ਰੇਮ ਪੈਦਾ ਹੁੰਦਾ ਹੈ। ਭਾਵ ਪ੍ਰਮੇਸ਼ਰ ਦਾ ਸ਼ੁਕਰ ਗੁਜ਼ਾਰ ਹੁੰਦਾ ਹੈ ਕਿ ਹੇ ਨਿਰੰਕਾਰ! ਆਪ ਜੀ ਨੇ ਕਿਰਪਾ ਕਰਕੇ ਮੇਰੀ ਸੇਵਾ ਲਈ ਮਾਤਾ-ਪਿਤਾ ਦਿੱਤੇ ਹਨ, ਸਹਾਇਤਾ ਲਈ ਇਸਤ੍ਰੀ, ਪੁੱਤਰ, ਭੈਣ, ਭਰਾ ਦਿੱਤੇ ਹਨ, ਖ਼ਰਚਣ ਨੂੰ ਧਨ ਦਿੱਤਾ ਹੈ, ਰਹਿਣ ਲਈ ਮਕਾਨ ਦਿੱਤਾ ਹੈ, ਪਹਿਨਣ ਲਈ ਬਸਤਰ ਦਿੱਤੇ ਹਨ, ਖਾਣ ਲਈ ਸੁਹਣੇ ਸੁਹਣੇ ਭੋਜਨ ਦਿੱਤੇ ਹਨ; ਇਉਂ ਜਾਣ ਕੇ ਸਿਮਰਨ ਕਰਦਾ ਹੈ ਤਾਂ ਇਤਿਆਦਿਕ ਚੀਜ਼ਾਂ ਮਾਇਆ ਨਹੀਂ ਹਨ।

ਮਾਇਆ ਅਨਰਬਚਨੀ ਹੈ, ਸਤ ਨਹੀਂ, ਕਿਉਂਕਿ :—

੧. 'ਜਤ ਜਤ ਦੇਖਉ ਬਹੁਰਿ ਨ ਪੇਖਉ ਸੰਗਿ ਮਾਇਆ ਲਪਟਾਨਾ ॥'

[ਗਉੜੀ ਕਬੀਰ ਜੀ, ਅੰਗ—੩੪੭]

੨. 'ਘਟੰਤ ਰੂਪੰ ਘਟੰਤ ਦੀਪੰ ਘਟੰਤ ਰਵਿ ਸਸੀਅਰ ਨਖੵਤ੍ਰ ਗਗਨੰ ॥'

[ਸਲੋਕ ਸਹਸਕ੍ਰਿਤੀ ਮਹਲਾ ੫, ਅੰਗ—੧੩੫੪]

ਨਾ ਸਤ ਹੈ ਨਾ ਅਸਤ ਹੈ, ਨਾ ਸਤ ਅਸਤ ਉਭੈ ਹੈ। ਨਾ ਭਿੰਨ ਹੈ ਨਾ ਅਭਿੰਨ ਹੈ ਨਾ ਭਿੰਨ ਅਭਿੰਨ ਉਭੈ ਹੈ, ਨਾ ਸਵੈਵੀ ਹੈ ਨਾ ਨਿਰਵੈਵੀ ਹੈ, ਨਾ ਸਵੈਵੀ ਨਿਰਵੈਵੀ ਉਭੇ ਹੈ।

ਇਹ ਮਾਇਆ ਪ੍ਰਮੇਸ਼ਰ ਨੂੰ ਭੁਲਾ ਕੇ, ਆਪਣੀ ਤ੍ਰਿਸ਼ਨਾ ਲਾ ਕੇ ਸਾੜਦੀ ਹੈ। ਐਸੀ ਬਲੀ ਮਾਇਆ ਤੋਂ ਗੁਰੂ ਕਿਰਪਾ ਨਾਲ ਬ੍ਰਹਮ ਗਿਆਨੀ ਹੀ ਬਚਿਆ ਹੈ। ਜਥਾ :—

*'ਕਬੀਰ ਮਨੁ ਸੀਤਲੁ ਭਇਆ ਪਾਇਆ ਬ੍ਰਹਮ ਗਿਆਨੁ ॥*
*ਜਿਨਿ ਜੁਆਲਾ ਜਗੁ ਜਾਰਿਆ ਸੁ ਜਨ ਕੇ ਉਦਕ ਸਮਾਨਿ ॥੧੭੫॥'*

[ਸਲੋਕ ਕਬੀਰ, ਅੰਗ—੧੩੭੩]

**ਪਾਵਕ ਸਾਗਰ ਅਥਾਹ ਲਹਰਿ ਮਹਿ ਤਾਰਹੁ ਤਾਰਨਹਾਰੇ ॥੧॥**

ਤ੍ਰਿਸ਼ਨਾ ਰੂਪ **ਪਾਵਕ** = ਅੱਗ ਦੇ **ਸਾਗਰ** = ਸਮੁੰਦਰ (ਸੰਸਾਰ) ਵਿਚ ਰਾਗ-ਦ੍ਵੈਸ਼ ਰੂਪ **ਅਥਾਹ** = ਬੇਅੰਤ **ਲਹਿਰ** = ਲਹਿਰਾਂ ਉੱਠ ਰਹੀਆਂ ਹਨ, ਹੇ ਤਾਰਨਹਾਰ ਪ੍ਰਭੂ! ਆਪ ਅਸਾਨੂੰ ਤਾਰਨਾ ਕਰੋ ॥੧॥ ਇਹ ਸੰਸਾਰ ਅੱਗ ਦਾ ਸਮੁੰਦਰ ਹੈ। ਯਥਾ :—

*'ਮਿਥਨ ਮੋਹ ਅਗਨਿ ਸੋਕ ਸਾਗਰ ॥ ਕਰਿ ਕਿਰਪਾ ਉਧਰੁ ਹਰਿ ਨਾਗਰ ॥੧॥'*

[ਸੂਹੀ ਮਹਲਾ ੫, ਅੰਗ—੭੬੦]

ਜਿਸ ਵਿਚ ਤ੍ਰਿਸ਼ਨਾਂ ਦੀਆਂ ਅਥਾਹ ਲਹਿਰਾਂ ਹਨ, ਪਦਾਰਥਾਂ ਰੂਪ ਜਲ ਹੈ, ਕਾਮ, ਕ੍ਰੋਧ ਆਦਿਕ ਜਲ-ਜੰਤੂ ਹਨ। ਜਿਸ ਤਰ੍ਹਾਂ ਪਾਣੀ ਦੇ ਸਮੁੰਦਰ ਵਿਚ ਪਾਣੀ ਦੀਆਂ ਨਦੀਆਂ ਪੈਂਦੀਆਂ ਹਨ, ਇਸ ਅੱਗ ਦੇ ਸਮੁੰਦਰ ਵਿਚ ਵੀ ਇਹ ਚਾਰ ਅੱਗ ਦੀਆਂ ਨਦੀਆਂ ਪੈ ਰਹੀਆਂ ਹਨ :—

*'ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ ॥*
*ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ ॥੨॥'*

[ਵਾਰ ਮਾਝ ਕੀ ਤਥਾ ਸਲੋਕ ਮਹਲਾ ੧, ਅੰਗ—੧੪੭]

ਐਸੇ ਭਿਆਨਕ ਸੰਸਾਰ-ਸਮੁੰਦਰ ਤੋਂ ਨਾਮ-ਬਾਣੀ ਰੂਪ ਜਹਾਜ਼ 'ਤੇ ਚੜ੍ਹਾ ਕੇ, ਹੇ ਤਾਰਨਹਾਰੇ ਪ੍ਰਮੇਸ਼ਰ ਜੀ! **ਤਾਰਹੁ** = ਤਾਰਨਾ ਕਰੋ। ਆਪ ਜੀ ਤੋਂ ਬਿਨਾਂ ਹੋਰ ਕੋਈ ਤਾਰ ਨਹੀਂ ਸਕਦਾ, ਕਿਉਂਕਿ :—

*'ਜਿਨਿ ਜਿਨਿ ਤਨਕਿ ਸਿੱਧ ਕੋ ਪਾਯੋ ॥*
*ਤਿਨ ਤਿਨ ਅਪਨਾ ਰਾਹੁ ਚਲਾਯੋ ॥'*

[ਦਸਮ, ਅੰਗ—੫੫-੫੬]

**ਮਾਧੌ ਤੂ ਠਾਕੁਰੁ ਸਿਰਿਮੋਰਾ ॥ ਈਹਾ ਊਹਾ ਤੁਹਾਰੋ ਧੋਰਾ ॥ਰਹਾਉ॥**

ਹੇ **ਮਾਧੌ** = ਮਾਇਆ ਦੇ ਪਤੀ ਪ੍ਰਮਾਤਮਾ! ਤੂੰ ਸਭ ਦਾ ਸੁਆਮੀ ਹੈਂ ਤੇ ਸਾਰਿਆਂ ਦਾ **ਸਿਰਿਮੋਰਾ** = ਸ਼੍ਰੋਮਣੀ ਹੈਂ। ਮੈਨੂੰ **ਈਹਾ** = ਇਸ ਲੋਕ ਵਿਚ, **ਊਹਾ** = ਪ੍ਰਲੋਕ ਵਿਚ, ਆਪ ਜੀ ਦਾ ਹੀ **ਧੋਰਾ** = ਆਸਰਾ ਹੈ ॥ਰਹਾਉ॥ ਯਥਾ :—

*'ਊਹਾ ਹੁਕਮੁ ਤੁਮਾਰਾ ਸੁਣੀਐ ॥ ਈਹਾ ਹਰਿ ਜਸੁ ਤੇਰਾ ਭਣੀਐ ॥*
*ਆਪੇ ਲੇਖ ਅਲੇਖੈ ਆਪੇ ਤੁਮ ਸਿਉ ਨਾਹੀ ਕਿਛੁ ਝਾੜਾ ॥੩॥'*

[ਮਾਰੂ ਸੋਲਹੇ ਮਹਲਾ ੫, ਅੰਗ—

ਲੋਕ-ਪ੍ਰਲੋਕ ਵਿਚ ਇਕ ਪ੍ਰਭੂ ਦਾ ਆਸਰਾ ਹੈ, ਉਸਦੇ ਆਸਰੇ ਨਾਲ ਹੀ ਸੰਸਾਰ-ਸਮੁੰਦਰ ਵਿਚੋਂ ਮੁਕਤੀ ਰੂਪ ਕਿਨਾਰੇ 'ਤੇ ਪਹੁੰਚੀਦਾ ਹੈ, ਹੋਰ ਮਾਤਾ-ਪਿਤਾ ਆਦਿਕ ਸਬੰਧੀਆਂ ਦੇ ਸਾਰੇ ਆਸਰੇ ਝੂਠੇ ਹਨ। ਯਥਾ :—

*'ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸਕੀ ਧਰਿਆ ॥'*

[ਰਾਗੁ ਗੂਜਰੀ ਮਹਲਾ ੫, ਅੰਗ—੧੦]

ਸਭ ਮਾਇਕੀ ਰਚਨਾ ਰਚ ਕੇ, ਪ੍ਰਮੇਸ਼ਰ ਨੇ ਆਪਣੇ ਆਸਰੇ ਟਿਕਾਈ ਹੋਈ ਹੈ। ਯਥਾ :—

*'ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥*
*ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ ॥੨॥'*

[ਰਾਗੁ ਬਿਹਾਗੜਾ ਮਹਲਾ ੯, ਅੰਗ—੫੩੭]

ਆਪ ਹੀ ਸਾਰਿਆਂ ਦੀ ਪਾਲਣਾ ਕਰਦਾ ਹੈ। ਯਥਾ :—

੧. *'ਸਰਬ ਪਾਲਕ ਸਰਬ ਘਾਲਕ ਸਰਬ ਕੋ ਪੁਨਿ ਕਾਲ ॥'*

[ਦਸਮ, ਅੰਗ—੪]

੨. *'ਬ੍ਰਹਮਾ ਬਿਸਨੁ ਸਿਰੇ ਤੈ ਅਗਨਤ ਤਿਨ ਕਉ ਮੋਹੁ ਭਯਾ ਮਨ ਮਦ ਕਾ ॥*
*ਚਵਰਾਸੀਹ ਲਖ ਜੋਨਿ ਉਪਾਈ ਰਿਜਕੁ ਦੀਆ ਸਭਹੂ ਕਉ ਤਦ ਕਾ ॥*
*ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ ॥੧॥੧੧॥'*

[ਸਵਈਏ ਮਹਲੇ ਚਉਥੇ ਕੇ, ਅੰਗ—੧੪੦੩]

## ਕੀਤੇ ਕਉ ਮੇਰੈ ਸੰਮਾਨੈ ਕਰਣਹਾਰੁ ਤ੍ਰਿਣੁ ਜਾਨੈ ॥

ਹੇ ਪ੍ਰਮੇਸ਼ਰ! ਸਾਡੀ ਅਨਜਾਣ ਜੀਵਾਂ ਦੀ ਤਾਂ ਐਸੀ ਹਾਲਤ ਹੈ ਕਿ ਤੇਰੇ ਪੈਦਾ ਕੀਤੇ ਹੋਏ ਪਦਾਰਥਾਂ ਨੂੰ ਸੁਮੇਰ ਪਰਬਤ ਦੀ ਨਿਆਈਂ ਅਚੱਲ, ਵੱਡੇ ਅਤੇ ਅਮੋਲਕ ਸਮਝਦੇ ਹਾਂ। ਯਥਾ :—

੧. *'ਦਾਤਿ ਪਿਆਰੀ ਵਿਸਰਿਆ ਦਾਤਾਰਾ ॥*
*ਜਾਣੈ ਨਾਹੀ ਮਰਣੁ ਵਿਚਾਰਾ ॥੨॥'* [ਧਨਾਸਰੀ ਮਹਲਾ ੫, ਅੰਗ—੬੭੬]

੨. *'ਇਆ ਧਨ ਜੋਬਨ ਅਰੁ ਸੁਤ ਦਾਰਾ ਪੇਖਨ ਕਉ ਜੁ ਦਇਓ ॥*
*ਤਿਨਹੀ ਮਾਹਿ ਅਟਕ ਜੋ ਉਰਝੇ ਇੰਦ੍ਰੀ ਪ੍ਰੇਰਿ ਲਇਓ ॥੩॥'*

[ਗਉੜੀ ਕਬੀਰ ਜੀ, ਅੰਗ—੩੩੬]

ਜੋ ਪ੍ਰਮੇਸ਼ਰ ਸਭ ਨੂੰ ਪੈਦਾ ਕਰਨ ਵਾਲਾ ਹੈ, ਉਸਨੂੰ ਕੱਖ ਸਮਾਨ, ਭਾਵ ਤੁੱਛ ਸਮਝਦੇ ਹਾਂ। ਯਥਾ :—

*'ਜਿਹ ਅੰਡ ਤੇ ਬ੍ਰਹਮੰਡ ॥ ਕੀਨੇ ਸੁ ਚੌਦਹ ਖੰਡ ॥'* [ਦਸਮ, ਅੰਗ—੧੫]

ਐਸੇ ਪ੍ਰਮੇਸ਼ਰ ਨਾਲ ਅਸੀਂ ਪ੍ਰੇਮ ਨਹੀਂ ਕਰਦੇ, ਸਾਡਾ ਪਿਆਰ ਤਾਂ ਪਦਾਰਥਾਂ ਨਾਲ ਹੈ।

**ਤੂ ਦਾਤਾ ਮਾਗਨ ਕਉ ਸਗਲੀ ਦਾਨੁ ਦੇਹਿ ਪ੍ਰਭ ਭਾਨੈ ॥੨॥**

ਹੇ ਅਕਾਲ ਪੁਰਖ ਜੀ ! ਤੂੰ ਸਰਬ ਦਾ ਦਾਤਾ ਹੈਂ, ਹੋਰ ਸਾਰੀ ਸ੍ਰਿਸ਼ਟੀ ਤੇਰੇ ਪਾਸੋਂ ਦਾਨ ਮੰਗਣ ਲਈ ਖੜ੍ਹੀ ਹੈ। ਯਥਾ :—

੧. *'ਤੂ ਭੰਨਣ ਘੜਣ ਸਮਰਥੁ ਦਾਤਾਰੁ ਹਹਿ,*
*ਤੁਧੁ ਅਗੈ ਮੰਗਣ ਨੋ ਹਥ ਜੋੜਿ ਖਲੀ ਸਭ ਹੋਈ ॥*
*ਤੁਧੁ ਜੇਵਡੁ ਦਾਤਾਰੁ ਮੈ ਕੋਈ ਨਦਰਿ ਨ ਆਵਈ,*
*ਤੁਧੁ ਸਭਸੈ ਨੋ ਦਾਨੁ ਦਿਤਾ ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ ॥੩॥'*
[ਬਿਹਾਗੜੇ ਕੀ ਵਾਰ ਮਹਲਾ ੪, ਅੰਗ—੫੪੯]

੨. *'ਸਾਹਿਬ ਸ੍ਰੀ ਸਭ ਕੋ ਸਿਰ ਨਾਇਕ ਜਾਚਿਕ ਅਨੇਕ ਸੁ ਏਕ ਦਿਵੱਯਾ ॥੬॥'*
[ਅਕਾਲ ਉਸਤਤਿ, ਅੰਗ—੧੪]

੩. *'ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ ਇੰਦੁ ਤਪੈ ਭੇਖਾਰੀ ॥*
*ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ ॥'*
[ਮਾਰੂ ਮਹਲਾ ੧, ਅੰਗ—੯੯੨]

੪. *'ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮ ॥'*
[ਸਲੋਕ ਮਹਲਾ ੯, ਅੰਗ—੧੪੨੮]

ਜਿਵੇਂ ਤੈਨੂੰ ਭਾਨੈ = ਭਾਉਂਦਾ ਹੈ, ਕਰਮਾਂ ਅਨੁਸਾਰ ਦਾਨ, ਭਾਵ ਫਲ ਦਿੰਦਾ ਹੈਂ, ਵਾ :—ਆਪਣੇ ਭਾਨੈ = ਭਾਣੇ ਅਨੁਸਾਰ ਦਾਨ ਦਿੰਦਾ ਹੈਂ। ਯਥਾ :—

*'ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ ॥*
*ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ ॥'*
[ਸਿਰੀ ਰਾਗੁ ਮਹਲਾ ੧, ਅੰਗ—੫੩]

ਵਾ :—ਜੋ ਤੈਨੂੰ ਭਾਨੈ = ਭਾਉਂਦੇ ਹਨ, ਉਨ੍ਹਾਂ ਨੂੰ ਨਾਮ-ਅੰਮ੍ਰਿਤ ਦਾ ਦਾਨ ਦਿੰਦਾ ਹੈਂ, ਫਿਰ ਉਹ ਤੈਨੂੰ ਭਾਨੈ = ਪ੍ਰਤੀਤ (ਪ੍ਰਗਟ) ਕਰ ਲੈਂਦੇ ਹਨ। ਯਥਾ :—

'ਜਲੇ ਹਰੀ ॥ ਥਲੇ ਹਰੀ ॥ ਉਰੇ ਹਰੀ ॥ ਬਨੇ ਹਰੀ ॥੧॥੫੧॥
ਗਿਰੇ ਹਰੀ ॥ ਗੁਫੇ ਹਰੀ ॥ ਛਿਤੇ ਹਰੀ ॥ ਨਭੇ ਹਰੀ ॥੨॥੫੨॥'

[ਅਕਾਲ ਉਸਤਤਿ, ਅੰਗ—੧੬]

**ਖਿਨ ਮਹਿ ਅਵਰੁ ਖਿਨੈ ਮਹਿ ਅਵਰਾ ਅਚਰਜ ਚਲਤ ਤੁਮਾਰੇ ॥**

ਇਕ ਖਿਨ ਵਿਚ ਤੂੰ **ਅਵਰੁ** = ਹੋਰ ਹੁੰਦਾ ਹੈਂ ਅਤੇ ਦੂਜੀ ਖਿਨ ਵਿਚ ਹੋਰ ਤਰ੍ਹਾਂ ਦਾ ਹੋ ਜਾਂਦਾ ਹੈ, ਅਥਵਾ :—ਇਕ ਖਿਨ ਵਿਚ ਕੁਝ ਹੋਰ ਹੁੰਦਾ ਹੈ ਅਤੇ ਦੂਜੀ ਖਿਨ ਵਿਚ ਕੁਝ ਹੋਰ ਹੋ ਜਾਂਦਾ ਹੈ, ਇਹ ਆਪ ਜੀ ਦੇ ਅਸਚਰਜ ਕੌਤਕ ਹਨ। ਇਕ ਖਿਨ ਵਿਚ ਹੋਰ ਹੀ ਹੋਰ ਉਤਪਤੀ ਕਰ ਦਿੰਦਾ ਹੈਂ ਅਤੇ ਇਕ ਖਿਨ ਵਿਚ ਹੀ ਲੈਤਾ ਕਰ ਦਿੰਦਾ ਹੈਂ। ਯਥਾ :—

੧. 'ਆਪਨੋ ਭਾਵਨੁ ਕਰਿ ਮੰਤ੍ਰਿ ਨ ਦੂਸਰੋ ਧਰਿ,
ਓਪਤਿ ਪਰਲੌ ਏਕੈ ਨਿਮਖ ਤੁ ਘਰਿ ॥'

[ਸਵਯੇ ਸ੍ਰੀ ਮੁਖਬਾਕ੍ ਮਹਲਾ ੫, ਅੰਗ—੧੩੮੫]

੨. 'ਹਰਨ ਭਰਨ ਜਾ ਕਾ ਨੇਤ੍ਰ ਫੋਰੁ ॥ ਤਿਸ ਕਾ ਮੰਤ੍ਰੁ ਨ ਜਾਨੈ ਹੋਰੁ ॥'

[ਗਉੜੀ ਸੁਖਮਨੀ ਮਃ ੫, ਅੰਗ—੨੮੪]

੩. 'ਕੇਤੜਿਆ ਦਿਨ ਗੁਪਤੁ ਕਹਾਇਆ ॥ ਕੇਤੜਿਆ ਦਿਨ ਸੁੰਨਿ ਸਮਾਇਆ ॥
ਕੇਤੜਿਆ ਦਿਨ ਧੁੰਧੂਕਾਰਾ ਆਪੇ ਕਰਤਾ ਪਰਗਟੜਾ ॥੧੨॥'

[ਮਾਰੂ ਮਹਲਾ ੧, ਅੰਗ—੧੦੮੧-੮੨]

੪. 'ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ ॥'

[ਰਾਗੁ ਗੂਜਰੀ ਵਾਰ ਮਹਲਾ ੫, ਅੰਗ—੫੧੯]

੫. 'ਕਹੂੰ ਫੂਲਿ ਰਾਜਾ ਹ੍ਵੈ ਬੈਠਾ ॥ ਕਹੂੰ ਸਿਮਟਿ ਭਯੋ ਸੰਕਰ ਇਕੈਠਾ ॥'

[ਦਸਮ, ਅੰਗ—੧੩੮੭]

੬. 'ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ ॥
ਧਰਤੀ ਤੇ ਆਕਾਸ ਚਢਾਵੈ ਚਢੇ ਅਕਾਸਿ ਗਿਰਾਵੈ ॥੨॥
ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ ॥
ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤ ਤੇ ਮੁਗਧਾਰੀ ॥੩॥
ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ ॥
ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ ਮੂਰਤਿ ਬਲਿਹਾਰੀ ॥੪॥'

[ਸਾਰੰਗ ਕਬੀਰ ਜੀ, ਅੰਗ—੧੨੫੨]

੭. 'ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥
ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥੧॥'
[ਰਾਗੁ ਬਿਹਾਗੜਾ ਮਹਲਾ ੯, ਅੰਗ—੫੩੭]

੮. 'ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ ॥
ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ ॥
ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ ॥
ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ ॥'
[ਵਾਰ ਮਾਝ ਕੀ ਤਥਾ ਸਲੋਕ ਮਹਲਾ ੧, ਅੰਗ—੧੪੪]

**ਰੂੜੋ ਗੂੜੋ ਗਹਿਰ ਗੰਭੀਰੌ ਊਚੌ ਅਗਮ ਅਪਾਰੇ ॥੩॥**

**ਰੂੜੋ** = ਸੁੰਦਰ ਹੈਂ। ਯਥਾ :—

੧. 'ਸੁੰਦਰ ਸਰੂਪ ਹੈਂ ਕਿ ਭੂਪਨ ਕੋ ਭੂਪ ਹੈਂ,
ਕਿ ਰੂਪ ਹੂੰ ਕੋ ਰੂਪ ਹੈਂ ਕੁਮੱਤ ਕੋ ਪ੍ਰਹਾਰ ਹੈਂ ॥'
[ਅਕਾਲ ਉਸਤਤਿ, ਅੰਗ—੩੭]

੨. 'ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥
ਸੋਹਣੇ ਨਕ ਜਿਨ ਲੰਮੜੇ ਵਾਲਾ ॥
ਕੰਚਨ ਕਾਇਆ ਸੁਇਨੇ ਕੀ ਢਾਲਾ ॥
ਸੋਵੰਨ ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ ॥
ਜਮ ਦੁਆਰਿ ਨ ਹੋਹੁ ਖੜੀਆ ਸਿਖ ਸੁਣਹੁ ਮਹੇਲੀਹੋ ॥'
[ਵਡਹੰਸੁ ਮਹਲਾ ੧, ਅੰਗ—੫੬੭]

ਸਭ ਸੰਸਾਰ ਦੇ ਬਾਗ-ਬਗੀਚਿਆਂ ਵਿਚ ਤੇਰੀ ਹੀ ਸੁੰਦਰਤਾ ਹੈ। ਸੂਰਜ ਅਤੇ ਚੰਦ੍ਰਮਾ ਦੀਆਂ ਕਿਰਨਾਂ ਵਿਚ ਵੀ ਤੇਰੀ ਹੀ ਸੁੰਦਰਤਾ ਚਮਕ ਰਹੀ ਹੈ। ਯਥਾ :—

'ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ ॥' [ਜਾਪੁ ਸਾਹਿਬ, ਅੰਗ—

**ਗੂੜੋ** = ਗੁਪਤ ਤੋਂ ਗੁਪਤ ਹੈਂ, ਪ੍ਰਮਾਣੂ ਆਦਿਕਾਂ ਤੋਂ ਵੀ ਗੁਪਤ ਹੈਂ। ਯਥਾ :—

'ਕਿ ਗੈਬੁਲ ਗੈਬ ਹੈਂ ॥੧੦੯॥' [ਜਾਪੁ ਸਾਹਿਬ, ਅੰਗ—

**ਗਹਿਰ** = ਨਿਰਹੱਲ ਹੈਂ, ਇਕ ਰਸ ਗਾੜ੍ਹਾ ਹੈਂ, **ਗੰਭੀਰੌ** = ਡੂੰਘਾ ਹੈਂ। ਯਥਾ :—

'ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥' [ਜਪੁਜੀ ਸਾਹਿਬ, ਅੰਗ—

**ਊਚੋ** = ਉੱਚੇ ਤੋਂ ਉੱਚਾ ਹੈਂ। ਯਥਾ :—

੧. *'ਅਤਿ ਊਚਾ ਤਾ ਕਾ ਦਰਬਾਰਾ ॥ ਅੰਤੁ ਨਾਹੀ ਕਿਛੁ ਪਾਰਾਵਾਰਾ ॥*
*ਕੋਟਿ ਕੋਟਿ ਕੋਟਿ ਲਖ ਧਾਵੈ ॥ ਇਕੁ ਤਿਲੁ ਤਾ ਕਾ ਮਹਲੁ ਨ ਪਾਵੈ ॥੧॥'*
[ਵਡਹੰਸੁ ਮਹਲਾ ੫, ਅੰਗ—੫੬੨]

੨. *'ਕੋਟਿ ਬਿਸਨ ਕੀਨੇ ਅਵਤਾਰ ॥ ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ ॥*
*ਕੋਟਿ ਮਹੇਸ ਉਪਾਇ ਸਮਾਏ ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥੧॥*
*ਐਸੋ ਧਣੀ ਗੁਵਿੰਦੁ ਹਮਾਰਾ ॥ ਬਰਨਿ ਨ ਸਾਕਉ ਗੁਣ ਬਿਸਥਾਰਾ ॥੧॥'*
[ਭੈਰਉ ਮਹਲਾ ੫, ਅੰਗ—੧੧੫੬]

**ਅਗਮ** = ਮਨ ਦੀ ਗੰਮਤਾ ਤੋਂ ਪਰੇ ਹੈਂ ਅਤੇ ਸ਼ਾਸਤ੍ਰਾਂ ਕਰਕੇ ਵੀ ਅਗਮ ਹੈਂ।

**ਅਪਾਰੇ** = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈਂ।

## ਸਾਧਸੰਗਿ ਜਉ ਤੁਮਹਿ ਮਿਲਾਇਓ ਤਉ ਸੁਨੀ ਤੁਮਾਰੀ ਬਾਣੀ ॥

ਹੇ ਅਕਾਲ ਪੁਰਖ ਜੀ! ਜਦੋਂ ਤੁਸੀਂ ਸਾਨੂੰ ਸਾਧ = ਗੁਰਾਂ ਦੀ ਸੰਗਤ ਵਿਚ ਮਿਲਾਇਆ, ਤਾਂ ਅਸੀਂ ਤੁਹਾਡੀ ਬਾਣੀ ਸੁਣੀ। ਸਤਿਗੁਰੂ ਜੀ ਹੀ ਸਾਧ ਹਨ। ਯਥਾ :—

੧. *'ਸਾਧ ਮੂਰਤਿ ਗੁਰੁ ਭੇਟਿਓ ਨਾਨਕ ਮਿਲਿ ਸਾਗਰ ਬੂੰਦ ਨਹੀ ਅਨਹੇਰਾ ॥੨॥'*
[ਰਾਗੁ ਬਿਲਾਵਲੁ ਮਹਲਾ ੫, ਅੰਗ—੮੨੭]

੨. *'ਸਾਧ ਰੂਪ ਅਪਨਾ ਤਨੁ ਧਾਰਿਆ ॥ ਮਹਾ ਅਗਨਿ ਤੇ ਆਪਿ ਉਬਾਰਿਆ ॥'*
[ਮਾਰੂ ਮਹਲਾ ੫, ਅੰਗ—੧੦੦੫]

੩. *'ਥੰਮੇ ਕੋਇ ਨ ਸਾਧੁ ਬਿਨੁ ਸਾਧੁ ਨ ਦਿਸੈ ਜਗਿ ਵਿਚਿ ਕੋਆ।'*
[ਭਾਈ ਗੁਰਦਾਸ ਜੀ, ਵਾਰ-੧, ਪਉੜੀ-੨੨]

ਸਤਿਗੁਰੂ ਜੀ ਦੇ ਪੂਰਨ ਗੁਰਸਿੱਖ ਵੀ ਸਾਧ ਹਨ। ਯਥਾ :—

੧. *'ਸਾਧ ਨਾਮ ਨਿਰਮਲ ਤਾ ਕੇ ਕਰਮ ॥'*
[ਗਉੜੀ ਸੁਖਮਨੀ ਮਃ ੫, ਅੰਗ—੨੯੬]

੨. *'ਸਾਧ ਕਰਮ ਜੇ ਪੁਰਖ ਕਮਾਵੈ ॥ ਨਾਮ ਦੇਵਤਾ ਜਗਤ ਕਹਾਵੈ ॥*
*ਕੁਕ੍ਰਿਤ ਕਰਮ ਜੇ ਜਗ ਮੈ ਕਰਹੀ ॥ ਨਾਮ ਅਸੁਰ ਤਿਨ ਕੋ ਸਭ ਧਰਹੀ ॥੧੫॥'*
[ਦਸਮ, ਅੰਗ—੪੮]

੩. *'ਸ੍ਵੈ ਕਾਰਜ ਸਿਧਤੀ ਪਰ ਕਾਰਜ ਧਾਇਤੀ ਸਾ ਸਾਧਾ।'* [ਲੇਖਕ]

੪. *'ਪੁਨ ਸਾਧ ਵਹੀ ਜਗ ਜਾਨੀਏ, ਜਾ ਕੇ ਨਹੀ ਉਪਾਧਿ ਮਨ ॥੪॥'*

[ਸਾਰਕੁਤਾਵਲੀ, ਅਧਿਆਇ-੫]

੫. *'ਗੁਰਮੁਖਿ ਸਾਧਿ ਅਸਾਧੁ ਸਾਧੁ ਵਖਾਣੀਐ।'*

[ਭਾਈ ਗੁਰਦਾਸ ਜੀ, ਵਾਰ-੧੯, ਪਉੜੀ-੧੫]

ਪਰ ਮਨ ਨੂੰ ਸਾਧਣਾ ਬੜੀ ਔਖੀ ਗੱਲ ਹੈ, ਕਿਉਂਕਿ ਮਨ ਦਾ ਕੋਈ ਵੀ ਇਤਬਾਰ ਨਹੀਂ। ਜਿਵੇਂ ਇਕ ਸੰਤ ਨੇ ਡੱਡੂ ਪੀਸ ਕੇ ਆਪਣੇ ਆਸਣ ਥੱਲੇ ਪੁੜੀ ਬੰਨ੍ਹ ਕੇ ਰੱਖ ਲਈ; ਜਦ ਵਰਖਾ ਹੋਈ, ਤਾਂ ਸਭ ਡੱਡਾਂ ਬਣ ਕੇ ਨਿਕਲ ਤੁਰੀਆਂ। ਇਸ ਤਰ੍ਹਾਂ ਇਹ ਮਨ ਵੀ ਡੱਡੂ ਦੀ ਨਿਆਈਂ ਹੈ, ਵਾਸ਼ਨਾ ਨਾਸ ਕਰਨ ਰੂਪ ਪੀਸ ਕੇ ਰੱਖਣ ਤੋਂ ਵੀ ਕੁਸੰਗਤ ਰੂਪ ਵਰਖਾ ਕਰਕੇ ਫਿਰ ਜਿਊਂਦਾ ਹੋ ਜਾਂਦਾ ਹੈ:—

੧. *'ਮੈ ਜਾਨਿਓ ਮਨ ਮਰ ਗਇਓ ਮਨ ਤੌ ਮਰਿਓ ਨਾਹਿ।*
*ਕੁਸੰਗਤ ਵਰਖਾ ਪੈਣ ਤੇ ਬਹੁਰ ਹਰੇ ਹੋਇ ਜਾਹਿ।'* [ਲੇਖਕ]

੨. *'ਮਨ ਖਟਹਰ ਤੇਰਾ ਨਹੀ ਬਿਸਾਸ ਤੂ ਮਹਾ ਉਦਮਾਦਾ ॥*
*ਖਰ ਕਾ ਪੈਖਰੁ ਤਉ ਛੂਟੈ ਜਉ ਊਪਰਿ ਲਾਦਾ ॥੧॥'*

[ਬਿਲਾਵਲੁ ਮਹਲਾ ੫, ਅੰਗ—੮੧੫]

ਇਹ ਖੋਟਾ ਮਨ ਗਧੇ ਦੀ ਨਿਆਈਂ ਹੈ, ਦੇਹ ਅਧਿਆਸ ਰੂਪ ਸ਼ਰਾਬ ਪੀ ਕੇ ਮਸਤ ਹੋ ਰਿਹਾ ਹੈ। ਜਿਵੇਂ ਗਧੇ ਦਾ ਪੈਂਖੜ, ਉਸ ਵੇਲੇ ਖੋਲ੍ਹੀਦਾ ਹੈ, ਜਦੋਂ ਉੱਪਰ ਛੱਟ ਲੱਦ ਦੇਈਏ, ਇਉਂ ਹੀ ਮਨ ਦੇ ਸੰਕਲਪਾਂ ਰੂਪ ਪੈਰਾਂ ਵਿਚ ਵਾਹਿਗੁਰੂ ਨਾਮ ਦਾ ਪੈਂਖੜ ਪਾ ਛੱਡੇ ਜਾਂ ਕੀਰਤਨ-ਕਥਾ ਸੁਣਨ ਰੂਪ ਉੱਪਰ ਛੱਟ ਲੱਦ ਛੱਡੇ, ਫਿਰ ਠੀਕ ਰਹਿੰਦਾ ਹੈ। ਮਨ ਨੂੰ ਇਉਂ ਤਾੜ ਕੇ ਉਪਦੇਸ਼ ਦੇਵੇ:—

*'ਜਪ ਤਪ ਸੰਜਮ ਤੁਮ੍ ਖੰਡੇ ਜਮ ਕੇ ਦੁਖ ਡਾਂਡ ॥*
*ਸਿਮਰਹਿ ਨਾਹੀ ਜੋਨਿ ਦੁਖ ਨਿਰਲਜੇ ਭਾਂਡ ॥੨॥'*

[ਬਿਲਾਵਲੁ ਮਹਲਾ ੫, ਅੰਗ—੮੧੫]

ਤੂੰ ਸਿਮਰਨ ਨਹੀਂ ਕਰਦਾ, ਫਿਰ ਤੈਨੂੰ ਜੂਨੀਆਂ ਵਿਚ ਪੈਣ ਦਾ ਦੁਖ ਹੋਵੇਗਾ। ਯਥਾ:—

*'ਚਉਰਾਸੀਹ ਨਰਕ ਸਾਕਤੁ ਭੋਗਾਈਐ ॥ ਜੈਸਾ ਕੀਚੈ ਤੈਸੋ ਪਾਈਐ ॥*
*ਸਤਿਗੁਰ ਬਾਝਹੁ ਮੁਕਤਿ ਨ ਹੋਈ ਕਿਰਤਿ ਬਾਧਾ ਗ੍ਰਸਿ ਦੀਨਾ ਹੇ ॥੯॥'*

[ਮਾਰੂ ਮਹਲਾ ੧, ਅੰਗ—੧੦੨੮]

ਇਸ ਮਨ ਨੂੰ ਜਿਨ੍ਹਾਂ ਨੇ ਸਾਧਿਆ ਹੈ, ਉਨ੍ਹਾਂ ਸਾਧਾਂ ਦੀ ਸੰਗਤ ਵਿਚ ਜਦੋਂ ਤੁਸੀਂ

ਮੇਲ ਦਿੱਤਾ। ਯਥਾ :—

*'ਨਾਨਕ ਤਿਨ ਸੰਤਨ ਸਰਣਾਗਤੀ ਜਿਨ ਮਨੁ ਵਸਿ ਕੀਨਾ॥*
*ਤਨੁ ਧਨੁ ਸਰਬਸੁ ਆਪਣਾ ਪ੍ਰਭਿ ਜਨ ਕਉ ਦੀਨ੍ਾ॥੪॥'*

[ਬਿਲਾਵਲੁ ਮਹਲਾ ੫, ਅੰਗ—੮੧੫]

ਤਾਂ ਅਸੀਂ ਆਪ ਜੀ ਦੀ ਬਾਣੀ ਸੁਣੀ, ਕਿਉਂਕਿ ਹੋਰ ਵੇਦ ਕਤੇਬਾਂ ਦੀਆਂ ਬਾਣੀਆਂ ਤਾਂ ਸੰਸੇ ਨਵਿਰਤ ਨਹੀਂ ਕਰ ਸਕਦੀਆਂ। ਯਥਾ :—

*'ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ॥'*

[ਤਿਲੰਗ ਕਬੀਰ ਜੀ, ਅੰਗ—੭੨੭]

ਗੁਰਬਾਣੀ ਹੀ ਸੰਸੇ ਅਤੇ ਚਿੰਤਾ ਨਵਿਰਤ ਕਰਨ ਨੂੰ ਸਮਰੱਥ ਹੈ। ਯਥਾ :—

*'ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥'*

[ਸੋਰਠਿ ਮਹਲਾ ੫, ਅੰਗ—੬੨੮]

ਇਸ ਲਈ ਗੁਰਸਿੱਖ ਨੇ ਸਤਿਗੁਰਾਂ ਦੀ ਸੱਚੀ ਬਾਣੀ ਹੀ ਪੜ੍ਹਨੀ, ਸੁਣਨੀ ਅਤੇ ਵਿਚਾਰਨੀ ਹੈ। ਯਥਾ :—

੧. *'ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥*
*ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥*
*ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ॥*
*ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿਗਪਾਣੀ॥*
*ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ॥੨੩॥*
*ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥*
*ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥*
*ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ॥*
*ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ॥*
*ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ॥*
*ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥੨੪॥'*

[ਰਾਮਕਲੀ ਮਹਲਾ ੩ ਅਨੰਦੁ, ਅੰਗ—੯੨੦]

੨. *'ਨਿਤ ਉਠਿ ਗਾਵਹੁ ਪ੍ਰਭ ਕੀ ਬਾਣੀ॥ ਆਠ ਪਹਰ ਹਰਿ ਸਿਮਰਹੁ ਪ੍ਰਾਣੀ॥੨॥'*

[ਪ੍ਰਭਾਤੀ ਮਹਲਾ ੫, ਅੰਗ—੧੩੪੦]

੩. *'ਜਿਨਾ ਅੰਦਰਿ ਨਾਮੁ ਨਿਧਾਨੁ ਹੈ ਗੁਰਬਾਣੀ ਵੀਚਾਰਿ॥*
*ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ॥'*

[ਸਲੋਕ ਮਹਲਾ ੪, ਅੰਗ—੧੪੨੨]

ਜਿਵੇਂ ਸੱਤਵੇਂ ਪਾਤਸ਼ਾਹ ਤੋਂ ਸਿੱਖਾਂ ਨੇ ਪੁੱਛਿਆ ਸੀ, "ਹੇ ਗੁਰੂ ਜੀ! ਅਸੀਂ ਅਰਥ-ਬੋਧ ਨਹੀਂ ਜਾਣਦੇ, ਕੀ ਗੁਰਬਾਣੀ ਨੂੰ ਪੜ੍ਹਨ-ਸੁਣਨ ਕਰਕੇ ਸਾਡਾ ਵੀ ਭਲਾ ਹੋ ਜਾਵੇਗਾ?" ਤਾਂ ਗੁਰੂ ਜੀ ਨੇ ਬਾਹਰ ਥੇਹ 'ਤੇ ਸੂਰਜ ਦੀਆਂ ਕਿਰਨਾਂ ਨਾਲ ਚਮਕਦੀ ਹੋਈ ਇਕ ਠੀਕਰੀ ਵਿਖਾਈ, ਜਿਸ ਵਿਚ ਘਿਉ ਦੀ ਥੰਧਿਆਈ ਸੀ, ਕਿਹਾ, "ਜਦੋਂ ਕਾਲ ਰੂਪ ਸੂਰਜ ਚੜ੍ਹੇਗਾ ਤਾਂ ਇਹ ਗੁਰਬਾਣੀ ਘਿਉ ਦੀ ਥੰਧਿਆਈ ਵਾਂਗ ਤੁਹਾਡੇ ਹਿਰਦੇ ਵਿਚ ਚਮਕੇਗੀ, ਜਮ ਤੁਹਾਨੂੰ ਹੱਥ ਨਹੀਂ ਪਾਏਗਾ।" ਸਤਿਗੁਰਾਂ ਨੇ ਗੁਰਬਾਣੀ ਦਾ ਵੱਧ ਤੋਂ ਵੱਧ ਸਤਿਕਾਰ ਕਰਨ ਦੀ ਵੀ ਸੰਗਤਾਂ ਨੂੰ ਆਗਿਆ ਕਰਦਿਆਂ ਕਿਹਾ :—

੧. *'ਜਿਨ ਭੈ ਅਦਬ ਨ ਬਾਣੀ ਧਾਰਾ॥ ਜਾਣਹੁ ਸੋ ਸਿਖ ਨਹੀਂ ਹਮਾਰਾ॥੨੦॥'*

[ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ-੧੦, ਅੰਸੂ-੨੧, ਪੰਨਾ—੩੯੪੫]

੨. *'ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥੫॥'*

[ਨਟ ਮਹਲਾ ੪, ਅੰਗ—੯੮੨]

**ਅਨਦੁ ਭਇਆ ਪੇਖਤ ਹੀ ਨਾਨਕ ਪ੍ਰਤਾਪ ਪੁਰਖ ਨਿਰਬਾਣੀ॥੪॥੭॥੧੯॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ, ਹੇ **ਨਿਰਬਾਣੀ** = ਨਿਰਬੰਧ ਪੁਰਖ, ਵਾ :— **ਨਿਰਬਾਣੀ** = ਦੁਖਾਂ ਤੋਂ ਰਹਿਤ ਪਦਵੀ ਦੇਣ ਵਾਲੇ ਪ੍ਰਮੇਸ਼ਰ! ਆਪ ਜੀ ਦਾ **ਪੁਰਖ** = ਪੂਰਨ ਪ੍ਰਤਾਪ ਵੇਖ ਕੇ ਸਾਡੇ ਅੰਦਰ ਅਨੰਦ ਪ੍ਰਾਪਤ ਹੋਇਆ ਹੈ। ਯਥਾ :—

੧. *'ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥*
*ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ॥'*

[ਰਾਮਕਲੀ ਮਹਲਾ ੩ ਅਨੰਦੁ, ਅੰਗ—੯੧੭]

੨. *'ਅਨਦੋ ਅਨਦੁ ਘਣਾ ਮੈ ਸੋ ਪ੍ਰਭੁ ਡੀਠਾ ਰਾਮ॥*
*ਚਾਖਿਅੜਾ ਚਾਖਿਅੜਾ ਮੈ ਹਰਿ ਰਸੁ ਮੀਠਾ ਰਾਮ॥'*

[ਆਸਾ ਮਹਲਾ ੫, ਅੰਗ—੪੫੨]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

## ੧੨.

## ਸੋਰਠਿ ਮਹਲਾ ੫ ॥ [ਅੰਗ—੬੧੫]

**ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੁਖ ਬਿਨਸੇ ਸੁਖੁ ਪਾਇਆ॥**

ਪ੍ਰਭੂ ਦੀ ਸ਼ਰਣ ਵਿਚ ਪੈਣ ਕਰਕੇ ਸਾਰੇ ਭੈ = ਡਰ **ਲਾਥੇ** = ਲਹਿ ਗਏ ਹਨ, ਦੁਖ **ਬਿਨਸੇ** = ਨਾਸ ਹੋ ਗਏ ਹਨ, ਤੇ ਸੁਖ ਨੂੰ ਪਾਇਆ ਹੈ।* ਦੁਖ ਕਈ ਪ੍ਰਕਾਰ ਦਾ ਹੈ। ਯਥਾ :—

*'ਦੁਖੁ ਵਿਛੋੜਾ ਇਕੁ ਦੁਖੁ ਭੂਖ॥ ਇਕੁ ਦੁਖੁ ਸਕਤਵਾਰ ਜਮਦੂਤ॥*
*ਇਕੁ ਦੁਖੁ ਰੋਗੁ ਲਗੈ ਤਨਿ ਧਾਇ॥ ਵੈਦ ਨ ਭੋਲੇ ਦਾਰੂ ਲਾਇ॥੧॥'*

[ਮਲਾਰ ਮਹਲਾ ੧, ਅੰਗ—੧੨੫੬]

ਜਿਹੜੇ ਗੁਰੂ-ਪ੍ਰਮੇਸ਼ਰ ਦੀ ਸ਼ਰਨ ਪੈ ਜਾਂਦੇ ਹਨ, ਉਨ੍ਹਾਂ ਦੇ ਇਹ ਸਾਰੇ ਦੁਖ-ਕਲੇਸ਼ ਨਾਸ ਹੋ ਜਾਂਦੇ ਹਨ। ਯਥਾ :—

*'ਸਤਿਗੁਰਿ ਪੂਰੈ ਸੇਵਿਐ ਦੂਖਾ ਕਾ ਹੋਇ ਨਾਸੁ॥*
*ਨਾਨਕ ਨਾਮਿ ਅਰਾਧਿਐ ਕਾਰਜੁ ਆਵੈ ਰਾਸਿ॥੧॥'*

[ਗਉੜੀ ਕੀ ਵਾਰ ਮਹਲਾ ੫, ਅੰਗ—੩੨੦]

**ਦਇਆਲੁ ਹੋਆ ਪਾਰਬ੍ਰਹਮੁ ਸੁਆਮੀ ਪੂਰਾ ਸਤਿਗੁਰੁ ਧਿਆਇਆ॥੧॥**

ਜਦ ਪੂਰਨ ਸਤਿਗੁਰੂ ਜੀ ਦਿਆਲੂ ਹੋਏ, ਤਾਂ ਪਾਰਬ੍ਰਹਮ ਸੁਆਮੀ ਨੂੰ ਧਿਆਉਣਾ ਕੀਤਾ॥੧॥

**ਪ੍ਰਭ ਜੀਉ ਤੂ ਮੇਰੋ ਸਾਹਿਬੁ ਦਾਤਾ॥**

ਹੇ ਪ੍ਰਭੂ ਜੀ! ਤੂੰ ਮੇਰਾ ਮਾਲਕ ਹੈਂ, ਸੁਖਾਂ ਦਾ ਦਾਤਾ ਹੈਂ ਅਤੇ ਸਭ ਨੂੰ ਦਾਤਾਂ ਦੇਣ ਵਾਲਾ ਹੈਂ। ਬ੍ਰਹਮਾ, ਵਿਸ਼ਨੂੰ, ਸ਼ਿਵਜੀ ਨੂੰ ਵੀ ਆਪ ਜੀ ਨੇ ਹੀ ਦਾਤਾਂ ਦਿੱਤੀਆਂ ਹਨ। ਯਥਾ :—

੧. *'ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ॥*
*ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ॥'*

[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੭]

---

* ਇਥੇ ਰੇਤ ਦੀਆਂ ਢੇਰੀਆਂ ਬਨਾਉਣ ਵਾਲੇ ਬਾਲਕ ਦੀ ਸਾਖੀ ਵਿਸਥਾਰ ਸਹਿਤ ਸੁਣਾਉ, ਜਿਸਨੇ ਤਿੰਨ ਢੇਰੀਆਂ ਢਾਹ ਕੇ ਚੌਥੀ ਪ੍ਰਮੇਸ਼ਰ ਦੀ ਢੇਰੀ ਹੀ ਰੱਖੀ ਸੀ।

੨. *'ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈਹੈ ॥*
*ਕਾਹੇ ਕੋ ਡੋਲਤ ਹੈ ਤੁਮਰੀ ਸੁਧ ਸੁੰਦਰ ਸ੍ਰੀ ਪਦਮਾਪਤਿ ਲੈਹੈ ॥੫॥'*
[ਦਸਮ, ਅੰਗ—੩੫]

੩. *'ਪੋਖਤ ਹੈ ਜਲ ਮੈ ਥਲ ਮੈ ਪਲ ਮੈ ਕਲ ਕੇ ਨਹੀ ਕਰਮ ਬਿਚਾਰੈ ॥*
*ਦੀਨ ਦਇਆਲ ਦਇਆਨਿਧਿ ਦੋਖਨ ਦੇਖਤ ਹੈ ਪਰ ਦੇਤ ਨ ਹਾਰੈ ॥੧॥'*
[ਦਸਮ, ਅੰਗ—੩੪]

੪. *'ਰੋਜੀ ਹੀ ਰਾਜ ਬਿਲੋਕਤ ਰਾਜਕ ਰੋਖ ਰੂਹਾਨ ਕੀ ਰੋਜੀ ਨ ਟਾਰੈ ॥੨॥'*
[ਦਸਮ, ਅੰਗ—੩੪]

੫. *'ਪ੍ਰਤਿਪਾਲਿ ਮਾਤਾ ਉਦਰਿ ਰਾਖੈ ਲਗਨਿ ਦੇਤ ਨ ਸੇਕ ॥*
*ਸੋਈ ਸੁਆਮੀ ਈਹਾ ਰਾਖੈ ਬੂਝੁ ਬੁਧਿ ਬਿਬੇਕ ॥੧॥*
*ਮੇਰੇ ਮਨ ਨਾਮ ਕੀ ਕਰਿ ਟੇਕ ॥'* [ਮਾਰੂ ਮਹਲਾ ੫, ਅੰਗ—੧੦੦੭]

੬. *'ਅੰਨੁ ਖਾਣਾ ਕਪੜੁ ਪੈਨਣੁ ਦੀਆ ਰਸ ਅਨਿ ਭੋਗਾਣੀ ॥*
*ਜਿਨਿ ਦੀਏ ਸੁ ਚਿਤਿ ਨ ਆਵਈ ਪਸੂ ਹਉ ਕਰਿ ਜਾਣੀ ॥੩॥'*
[ਗਉੜੀ ਬੈਰਾਗਣਿ ਮਹਲਾ ੪, ਅੰਗ—੧੬੭]

੭. *'ਪਹਿਲੋ-ਦੇ ਤੈਂ ਰਿਜਕੁ ਸਮਾਹਾ ॥ ਪਿਛੋ-ਦੇ ਤੈਂ ਜੰਤੁ ਉਪਾਹਾ ॥'*
[ਮਾਝ ਮਹਲਾ ੫, ਅੰਗ—੧੩੦]

ਸਿਆਣਿਆਂ ਦਾ ਕਹਿਣਾ ਹੈ :—

*'ਜਬ ਦਾਂਤ ਨਹੀ ਤਬ ਖੀਰ ਦੀਉ। ਅਬ ਦਾਂਤ ਦੀਏ ਕਿਆ ਅੰਨ ਨ ਦੈ ਹੈ।'*
[ਲੇਖਕ]

## ਕਰਿ ਕਿਰਪਾ ਪ੍ਰਭ ਦੀਨ ਦਇਆਲਾ

ਹੇ ਦੀਨਾਂ ਉੱਪਰ ਦਿਆਲਤਾ ਕਰਨ ਵਾਲੇ **ਪ੍ਰਭ** = ਪ੍ਰਮੇਸ਼ਰ ! ਆਪ ਕਿਰਪਾ ਕਰੋ। ਅਸੀ **ਦੀਨ** = ਇੱਛਾ ਭੈ ਸੰਜੁਗਤ ਹਾਂ। ਯਥਾ :—

*'ਹਮ ਦੀਨ ਤੁਮ ਜੁਗੁ ਜੁਗੁ ਦਾਤੇ ਸਬਦੇ ਦੇਹਿ ਬੁਝਾਈ ॥੧॥'*
[ਸੋਰਠਿ ਮਹਲਾ ੩, ਅੰਗ—੬੦੩]

## ਗੁਣ ਗਾਵਉ ਰੰਗਿ ਰਾਤਾ ॥ਰਹਾਉ॥

ਆਪ ਜੀ ਦੇ ਗੁਣਾਂ ਨੂੰ **ਰੰਗਿ** = ਪ੍ਰੇਮ ਵਿਚ **ਰਾਤਾ** = ਰੰਗਿਆ ਹੋਇਆ ਗਾਉਂਦਾ

ਰਹਾਂ ॥ਰਹਾਉ॥ ਯਥਾ :—

੧. *'ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ ॥੯॥'*
[ਅਕਾਲ ਉਸਤਤਿ, ਅੰਗ—੧੪]

੨. *'ਆਵਾਗਵਨ ਤਿਸ ਜਾਇ ਬਲਾਇ ॥ ਪ੍ਰੇਮ ਕੀਏ ਹਰਿ ਮਾਹਿ ਸਮਾਹਿ ॥'*
[ਸ੍ਰੀ ਸਰਬਲੋਹ ਗ੍ਰੰਥ, ਪੰਨਾ—੧੦੨੭]

੩. *'ਗੁਨ ਗਾਵਤ ਤੇਰੀ ਉਤਰਸਿ ਮੈਲੁ ॥ ਬਿਨਸਿ ਜਾਇ ਹਉਮੈ ਬਿਖੁ ਫੈਲੁ ॥'*
[ਗਉੜੀ ਸੁਖਮਨੀ ਮ: ੫, ਅੰਗ—੨੮੯]

੪. *'ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ ॥*
*ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ ॥੮॥'*
[ਸੂਹੀ ਮਹਲਾ ੫, ਅੰਗ—੭੬੨]

੫. *'ਮੈ ਦੀਜੈ ਨਾਮ ਨਿਵਾਸੁ ਅੰਤਰਿ ਸਾਂਤਿ ਹੋਇ ॥*
*ਗੁਣ ਗਾਵੈ ਨਾਨਕ ਦਾਸੁ ਸਤਿਗੁਰੁ ਮਤਿ ਦੇਇ ॥੮॥'*
[ਸੂਹੀ ਮਹਲਾ ੧, ਅੰਗ—੭੫੩]

## ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ ਚਿੰਤਾ ਸਗਲ ਬਿਨਾਸੀ ॥

ਸਤਿਗੁਰਾਂ ਨੇ ਕਿਰਪਾ ਕਰਕੇ ਨਿਧੀਆਂ ਦਾ ਖ਼ਜ਼ਾਨਾ ਨਾਮ ਦ੍ਰਿੜ੍ਹ ਕਰਾ ਦਿੱਤਾ ਹੈ, ਜਿਸ ਕਰਕੇ ਸਾਰੀਆਂ ਚਿੰਤਾਂ ਨਾਸ ਹੋ ਗਈਆਂ ਹਨ। ਨਾਮ ਤੋਂ ਬਿਨਾਂ ਤਾਂ :—

੧. *'ਵਡੇ ਵਡੇ ਜੋ ਦੀਸਹਿ ਲੋਗ ॥ ਤਿਨ ਕਉ ਬਿਆਪੈ ਚਿੰਤਾ ਰੋਗ ॥੧॥'*
[ਗਉੜੀ ਮਹਲਾ ੫, ਅੰਗ—੧੮੮]

੨. *'ਚਿੰਤਤ ਹੀ ਦੀਸੈ ਸਭੁ ਕੋਇ ॥ ਚੇਤਹਿ ਏਕੁ ਤਹੀ ਸੁਖੁ ਹੋਇ ॥'**
[ਰਾਮਕਲੀ ਮਹਲਾ ੧ ਦਖਣੀ ਓਅੰਕਾਰੁ, ਅੰਗ—੯੩੨]

## ਕਰਿ ਕਿਰਪਾ ਅਪੁਨੋ ਕਰਿ ਲੀਨਾ ਮਨਿ ਵਸਿਆ ਅਬਿਨਾਸੀ ॥੨॥

ਜਦੋਂ ਤੋਂ ਸਤਿਗੁਰੂ ਜੀ ਨੇ ਕਿਰਪਾ ਕਰਕੇ ਆਪਣਾ ਦਾਸ ਕਰ ਲਿਆ ਹੈ, ਤਦੋਂ ਤੋਂ ਮਨ ਵਿਚ ਨਾਸ ਤੋਂ ਰਹਿਤ ਪ੍ਰਮੇਸ਼ਰ ਦਾ ਨਾਮ ਵੱਸਿਆ ਹੈ।

---

* ਇਥੇ ਸਤਿਘਰੇ ਵਾਲੇ ਦੁਖੀ ਸ਼ਾਹੂਕਾਰ ਦੀ ਸਾਖੀ ਲੱਗ ਸਕਦੀ ਹੈ, ਜੋ ਇਸ ਪੋਥੀ ਦੇ ਦੂਜੇ ਭਾਗ ਵਿਚ ੬੦੧ ਪੰਨੇ 'ਤੇ ਹੈ।

## ਤਾ ਕਉ ਬਿਘਨੁ ਨ ਕੋਊ ਲਾਗੈ ਜੋ ਸਤਿਗੁਰਿ ਅਪੁਨੈ ਰਾਖੇ॥

ਜਿਨ੍ਹਾਂ ਨੂੰ ਸਤਿਗੁਰਾਂ ਨੇ ਆਪਣੇ ਕਰਕੇ ਰੱਖ ਲਿਆ ਹੈ, ਉਹਨਾਂ ਨੂੰ ਕੋਈ ਬਿਘਨ ਨਹੀਂ ਲੱਗਦਾ। ਜਦੋਂ ਵੀ ਔਕੜ ਵਕਤ ਕਿਸੇ ਭਗਤ ਨੇ ਚੇਤੇ ਕੀਤਾ ਤਾਂ ਪ੍ਰਤੱਖ ਹੋ ਕੇ ਸਹਾਇਤਾ ਕੀਤੀ। ਯਥਾ :—

੧. *'ਜਹ ਜਹ ਸੰਤ ਅਰਾਧਹਿ ਤਹ ਤਹ ਪ੍ਰਗਟਾਇਆ ॥'*

[ਆਸਾ ਮਹਲਾ ੫, ਅੰਗ—੪੫੬-੫੭]

੨. *'ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥*
*ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥੧॥*
*ਸੇਵਕ ਕਉ ਨਿਕਟੀ ਹੋਇ ਦਿਖਾਵੈ ॥*
*ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ ॥੧॥ਰਹਾਉ॥'*

[ਆਸਾ ਮਹਲਾ ੫, ਅੰਗ—੪੦੩]

(ੳ) ਜਿਸ ਤਰ੍ਹਾਂ ਸਤਿਜੁਗ ਵਿਚ ਪ੍ਰਹਿਲਾਦ ਭਗਤ ਦੀ ਰੱਖਿਆ ਕੀਤੀ :—

*'ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥*
*ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥*
*ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ ॥*
*ਜਨ ਨਾਨਕ ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ ॥੪॥'*

[ਆਸਾ ਮਹਲਾ ੪, ਅੰਗ—੪੫੧]

(ਅ) ਦੁਆਪਰ ਵਿਚ ਅੰਬਰੀਕ ਭਗਤ ਦੀ ਰੱਖਿਆ ਕੀਤੀ। ਯਥਾ :—

*'ਅੰਬਰੀਕ ਮੁਹਿ ਵਰਤੁ ਹੈ ਰਾਤਿ ਪਈ ਦੁਰਬਾਸਾ ਆਇਆ।*
*ਭੀੜਾ ਓਸੁ ਉਪਾਰਣਾ ਓਹੁ ਉਠਿ ਨ੍ਹਾਵਣਿ ਨਦੀ ਸਿਧਾਇਆ।*
*ਚਰਣੋਦਕੁ ਲੈ ਪੋਖਿਆ ਓਹੁ ਸਰਾਪੁ ਦੇਵਣ ਨੋ ਧਾਇਆ।*
*ਚਕ੍ਰ ਸੁਦਰਸਨੁ ਕਾਲ ਰੂਪ ਹੋਇ ਭੀਹਾਵਲੁ ਗਰਬੁ ਗਵਾਇਆ।*
*ਬਾਮ੍ਹਣੁ ਭੰਨਾ ਜੀਉ ਲੈ ਰਖਿ ਨ ਹੰਘਨਿ ਦੇਵ ਸਬਾਇਆ।*
*ਇੰਦ੍ਰ ਲੋਕੁ ਸਿਵ ਲੋਕੁ ਤਜਿ ਬ੍ਰਹਮ ਲੋਕੁ ਬੈਕੁੰਠ ਤਜਾਇਆ।*
*ਦੇਵਤਿਆਂ ਭਗਵਾਨੁ ਸਣੁ ਸਿਖਿ ਦੇਇ ਸਭਨਾਂ ਸਮਝਾਇਆ।*
*ਆਇ ਪਇਆ ਸਰਣਾਗਤੀ ਮਾਰੀਦਾ ਅੰਬਰੀਕਿ ਛੁਡਾਇਆ।*
*ਭਗਤਿ ਵਛਲੁ ਜਗਿ ਬਿਰਦੁ ਸਦਾਇਆ ॥੪॥'* [ਭਾਈ ਗੁਰਦਾਸ ਜੀ, ਵਾਰ-੧੦]

(ੲ) ਕਲਜੁਗ ਵਿਚ ਮਰੀ ਗਊ ਜ਼ਿੰਦਾ ਕਰਕੇ, ਭਗਤ ਨਾਮਦੇਵ ਜੀ ਦੀ ਰੱਖਿਆ ਕੀਤੀ। ਯਥਾ :—

*'ਅਪਨੇ ਭਗਤ ਪਰਿ ਕੀ ਪ੍ਰਤਿਪਾਲ ॥ ਗਰੁੜ ਚੜ੍ਹੇ ਆਏ ਗੋਪਾਲ ॥੧੬॥*
*ਕਹਹਿ ਤ ਧਰਣਿ ਇਕੋਡੀ ਕਰਉ ॥ ਕਹਹਿ ਤ ਲੇ ਕਰਿ ਊਪਰਿ ਧਰਉ ॥੧੭॥*
*ਕਹਹਿ ਤ ਮੁਈ ਗਊ ਦੇਉ ਜੀਆਇ ॥ ਸਭੁ ਕੋਈ ਦੇਖੈ ਪਤੀਆਇ ॥੧੮॥*
*ਨਾਮਾ ਪ੍ਰਣਵੈ ਸੇਲ ਮਸੇਲ ॥ ਗਊ ਦੁਹਾਈ ਬਛਰਾ ਮੇਲਿ ॥੧੯॥'*

[ਭੈਰਉ ਨਾਮਦੇਉ, ਅੰਗ—੧੧੬੬]

(ਸ) ਜਦੋਂ ਭਗਤ ਕਬੀਰ ਜੀ ਨੂੰ ਸੰਗਲਾਂ ਨਾਲ ਬੰਨ੍ਹ ਕੇ, ਗੰਗਾ ਵਿਚ ਡੋਬਣ ਲਈ ਸੁੱਟਿਆ ਤਾਂ ਭਗਤ ਕਬੀਰ ਜੀ ਦੀ ਪ੍ਰਮੇਸ਼ਰ ਨੇ ਆਪ ਰੱਖਿਆ ਕੀਤੀ।* ਯਥਾ :—

*'ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ ॥ ਮ੍ਰਿਗਛਾਲਾ ਪਰ ਬੈਠੇ ਕਬੀਰ ॥੨॥'*

[ਭੈਰਉ ਕਬੀਰ ਜੀ, ਅੰਗ—੧੧੬੨]

**ਚਰਨ ਕਮਲ ਬਸੇ ਰਿਦ ਅੰਤਰਿ ਅੰਮ੍ਰਿਤ ਹਰਿ ਰਸੁ ਚਾਖੇ ॥੩॥**

ਜਿੰਨ੍ਹਾਂ ਦੇ ਹਿਰਦੇ ਵਿਚ ਸਤਿਗੁਰੂ ਜੀ ਦੇ ਚਰਨ-ਕਮਲ ਵੱਸੇ ਹਨ, ਉਹਨਾਂ ਨੇ ਹਰੀ ਨਾਮ-ਅੰਮ੍ਰਿਤ ਦਾ ਰਸ ਚੱਖਿਆ ਹੈ ॥੩॥

**ਕਰਿ ਸੇਵਾ ਸੇਵਕ ਪ੍ਰਭ ਅਪੁਨੇ ਜਿਨਿ ਮਨ ਕੀ ਇਛ ਪੁਜਾਈ ॥**

ਜਿੰਨ੍ਹਾਂ ਨੇ ਸੇਵਕ ਹੋ ਕੇ ਆਪਣੇ ਪ੍ਰਭੂ ਦੀ ਸੇਵਾ ਕੀਤੀ ਹੈ, ਉਹਨਾਂ ਦੇ ਮਨ ਦੀ ਇੱਛਾ **ਪੁਜਾਈ** = ਪੂਰੀ ਹੋਈ ਹੈ। ਸੇਵਾ ਤਿੰਨ ਪ੍ਰਕਾਰ ਦੀ ਹੈ :—ਧਨ ਦੀ, ਤਨ ਦੀ ਅਤੇ ਮਨ ਦੀ; ਜੋ ਕਰਨੀ ਅਤਿਅੰਤ ਜ਼ਰੂਰੀ ਹੈ। ਸਿਆਣਿਆਂ ਦਾ ਕਹਿਣਾ ਹੈ :—

੧. *'ਤਨ ਪਵਿੱਤਰ ਸੇਵਾ ਕਰੀਏ, ਧਨ ਪਵਿੱਤਰ ਕੀਏ ਦਾਨ।*
*ਮਨ ਪਵਿੱਤਰ ਹਰੀ ਭਜਨ ਸੇ, ਤ੍ਰਿਬਿਧ ਹੋਤ ਕਲਿਆਨ।'* [ਲੋਕਕ]

੨. *'ਵਿਣੁ ਸੇਵਾ ਧ੍ਰਿਗੁ ਹਥ ਪੈਰ ਹੋਰ ਨਿਹਫਲ ਕਰਣੀ।'*

[ਭਾਈ ਗੁਰਦਾਸ ਜੀ, ਵਾਰ-੨੭, ਪਉੜੀ-੧੦]

੩. *'ਗੁਰ ਸਿਖੀ ਦਾ ਸਿਖਣਾ ਗੁਰਮੁਖਿ ਸਾਧ ਸੰਗਤਿ ਦੀ ਸੇਵਾ।'*

[ਭਾਈ ਗੁਰਦਾਸ ਜੀ, ਵਾਰ-੨੮, ਪਉੜੀ-੪]

---

* ਸਮੇਂ ਮੁਤਾਬਿਕ ਇਹਨਾਂ ਸਾਖੀਆਂ ਦਾ ਵਿਸਥਾਰ ਕਰੋ ਜੀ।

੪. *'ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥'*
[ਸਿਰੀ ਰਾਗੁ ਮਹਲਾ ੧, ਅੰਗ—੨੬]

੫. *'ਗੁਰ ਸੇਵਾ ਤੇ ਸੁਖੁ ਊਪਜੈ ਫਿਰਿ ਦੁਖੁ ਨ ਲਗੈ ਆਇ ॥*
*ਜੰਮਣੁ ਮਰਣਾ ਮਿਟਿ ਗਇਆ ਕਾਲੈ ਕਾ ਕਿਛੁ ਨ ਬਸਾਇ ॥'*
[ਸੋਰਠਿ ਕੀ ਵਾਰ, ਸਲੋਕੁ ਮਃ ੩, ਅੰਗ—੬੫੧]

੬. *'ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥'*
[ਗਉੜੀ ਸੁਖਮਨੀ ਮਃ ੫, ਅੰਗ—੨੮੬]

੭. *'ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ ॥*
*ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ ॥'*
[ਗਉੜੀ ਕੀ ਵਾਰ ਮਹਲਾ ੪, ਅੰਗ—੩੧੪]

## ਸਾਖੀ : ਭੁੱਖੇ ਬਘਿਆੜ ਦੀ

ਪਹਿਲੇ ਪਾਤਸ਼ਾਹ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਸੰਸਾਰ ਨੂੰ ਤਾਰਦੇ ਹੋਏ ਜੰਗਲ ਵਿਚ ਮੰਗਲ ਲਾਈ ਬੈਠੇ ਸਨ। ਭਾਈ ਮਰਦਾਨਾ ਜੀ ਨੂੰ ਹੁਕਮ ਹੋਇਆ, "ਰਬਾਬ ਵਜਾ! ਧੁਰ ਕੀ ਬਾਣੀ ਆਈ ਹੈ।" ਵਜਾਉਣ ਤੋਂ ਸੋਹਣੇ ਰਾਗ ਵਿਚ ਗੁਰੂ ਜੀ ਨੇ ਬਾਣੀ ਦਾ ਅਲਾਪ ਕੀਤਾ। ਪਸ਼ੂ-ਪੰਛੀ ਵੀ ਸੁਣ ਕੇ ਪਾਸ ਆ ਬੈਠੇ, ਬ੍ਰਿਛਾਂ ਵਿਚੋਂ ਰਸ ਚੋਣ ਲੱਗਾ, ਦੇਵਤੇ ਵੀ ਆਏ ਅਤੇ ਸੁਣ ਕੇ ਨਿਹਾਲ ਹੋਏ, ਫਿਰ ਹਜ਼ੂਰ ਨੇ ਨੇਤ੍ਰ-ਕਵਲ ਖੋਲ੍ਹੇ।

ਉਥੋਂ ਥੋੜ੍ਹੀ ਦੂਰ ਮਨੁੱਖ ਦੀ ਲੋਥ ਪਈ ਨੂੰ ਇਕ ਬਘਿਆੜ, ਜਿਸਦਾ ਇਹ ਖਾਜਾ ਸੀ, ਤਿੰਨ ਚਾਰ ਵਾਰੀ ਵੱਖ-ਵੱਖ ਅੰਗਾਂ ਨੂੰ ਸੁੰਘ ਕੇ ਮੁੜਿਆ ਜਾਂਦਾ ਵੇਖ ਕੇ, ਭਾਈ ਮਰਦਾਨਾ ਜੀ ਨੇ ਬੇਨਤੀ ਕੀਤੀ, "ਹਜ਼ੂਰ! ਇਹ ਕੀ ਕਾਰਨ ਹੈ? ਬਘਿਆੜ ਨੇ ਮੁਰਦਾ ਕਿਉਂ ਨਹੀਂ ਖਾਧਾ? ਸੁੰਘ ਕੇ ਕਿਉਂ ਹਟ ਜਾਂਦਾ ਰਿਹਾ ਹੈ?" ਹਜ਼ੂਰ ਨੇ ਉੱਤਰ ਦਿੱਤਾ, "ਭਾਈ! ਧੁਰ ਕੀ ਬਾਣੀ ਜਿੰਨ੍ਹਾਂ ਨੇ ਪੜ੍ਹੀ ਅਤੇ ਸੁਣੀ, ਉਨ੍ਹਾਂ ਦੇ ਪਾਪ ਨਵਿਰਤ ਹੋਏ, ਮਨ ਪਵਿੱਤਰ ਹੋਏ, ਪਿਛਲੀ ਸੋਝੀ ਹੋਈ ਹੈ। ਇਹ ਬਘਿਆੜ ਭਾਵੇਂ ਭੁੱਖਾ ਹੈ, ਮੁਰਦੇ ਨੂੰ ਖਾਣ ਲਈ ਆਇਆ ਸੀ। ਗੁਰਬਾਣੀ ਸੁਣਿਆਂ ਮਨ ਪਵਿੱਤਰ ਹੋਣ ਕਰਕੇ ਇਸਨੂੰ ਪਿਛਲੇ ਜਨਮ ਦਾ ਗਿਆਨ ਹੋ ਆਇਆ ਹੈ ਕਿ ਮੈਂ ਇਸ ਪਾਪ ਕਰਕੇ ਮਾਸਾਹਾਰੀ ਪਸ਼ੂ ਬਣਿਆ ਹਾਂ। ਇਸ ਮੁਰਦੇ ਦੇ ਪੈਰ, ਹੱਥ, ਸਿਰ, ਅੱਖਾਂ, ਰਿਦਾ ਸੁੰਘ ਕੇ ਵੇਖਿਆ ਹੈ ਕਿ ਇਸਦੇ ਅੰਗ ਪਵਿੱਤਰ ਹੋਣ ਤਾਂ ਖਾਵਾਂ, ਨਹੀਂ ਤਾਂ ਨਾਂ ਖਾਵਾਂ। ਪਰ ਇਹ ਮਨੁੱਖ ਪੈਰਾਂ ਨਾਲ ਤੁਰ ਕੇ ਕਦੇ ਸੰਗਤ

ਵਿਚ ਨਹੀਂ ਗਿਆ, ਸਗੋਂ ਚੋਰੀ-ਯਾਰੀ ਲਈ ਭਟਕਦਾ ਰਿਹਾ ਹੋਣ ਕਰਕੇ ਪੈਰ ਅਪਵਿੱਤਰ ਹਨ। ਹੱਥਾਂ ਨਾਲ ਸੇਵਾ ਨਹੀਂ ਕੀਤੀ, ਅੱਖਾਂ ਨਾਲ ਸੰਗਤ ਦੇ ਦਰਸ਼ਨ ਨਹੀਂ ਕੀਤੇ। ਸੀਸ ਕਦੇ ਗੁਰੂ-ਪ੍ਰਮੇਸ਼ਰ ਅੱਗੇ ਝੁਕਾਇਆ ਨਹੀਂ ਸੀ, ਰਿਦੇ ਵਿਚ ਨਾਮ ਜਪਣ ਦੀ ਥਾਂ ਮੰਦ-ਵਾਸ਼ਨਾ ਅਤੇ ਭੈੜੇ ਸੰਕਲਪ ਸਨ। ਇਉਂ ਸਾਰਾ ਸਰੀਰ ਅਪਵਿੱਤਰ ਜਾਣ ਕੇ ਬਘਿਆੜ ਨੇ ਨਹੀਂ ਖਾਧਾ ਕਿ ਹੋਰ ਅਧੋਗਤੀ ਨੂੰ ਨਾ ਜਾਵਾਂ।"

ਸੋ, ਮਨੁੱਖਾ ਜਨਮ ਸੰਗਤ ਦੀ ਸੇਵਾ ਕਰਨ ਦਾ ਵੇਲਾ ਹੈ। ਹਜ਼ੂਰ ਆਪ ਵੀ ਹੱਥੀਂ ਸੰਗਤ ਦੀ ਸੇਵਾ ਕਰਦੇ ਰਹੇ :—

੧. *'ਭਗਤਨ ਕੀ ਟਹਲ ਕਮਾਵਤ ਗਾਵਤ ਦੁਖ ਕਾਟੇ ਤਾ ਕੇ ਜਨਮ ਮਰਨ ॥'*

[ਸਾਰਗ ਮਹਲਾ ੫, ਅੰਗ—੧੨੦੬]

੨. *'ਟਹਲ ਮਹਲ ਤਾ ਕਉ ਮਿਲੈ ਜਾ ਕਉ ਸਾਧ ਕ੍ਰਿਪਾਲ ॥*
*ਸਾਧੂ ਸੰਗਤਿ ਤਉ ਬਸੈ ਜਉ ਆਪਨ ਹੋਹਿ ਦਇਆਲ ॥'*

[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੫]

## ਸਾਖੀ : ਸੇਵਾ ਬਿਨਾ ਮੁਰਦਾ

ਇਕ ਦਿਨ ਦਸਮ ਪਾਤਸ਼ਾਹ ਜੀ ਨੂੰ ਪਿਆਸ ਲੱਗੀ ਤਾਂ ਹਜ਼ੂਰ ਨੇ ਜਲ ਮੰਗਿਆ, ਸੇਵਾਦਾਰ ਸਿੰਘ ਪਾਸ ਨਹੀਂ ਸੀ, ਇਕ ਸ਼ਾਹੂਕਾਰ ਦਾ ਲੜਕਾ ਜਲ ਦਾ ਕਟੋਰਾ ਭਰ ਲਿਆਇਆ। ਹਜ਼ੂਰ ਨੇ ਵੇਖਿਆ, ਇਸਦੇ ਹੱਥ ਕੋਮਲ ਹਨ, ਕੋਈ ਕੰਮ, ਸੇਵਾ ਨਹੀਂ ਕਰਦਾ ਹੋਣਾ। ਗੁਰੂ ਜੀ ਨੇ ਪੁੱਛਿਆ, "ਸਿੱਖਾ! ਕੀ ਕੰਮ ਕਰਦਾ ਹੁੰਦਾ ਹੈਂ ?" ਬੇਨਤੀ ਕੀਤੀ, "ਜੀ! ਤੁਹਾਡੀ ਬੜੀ ਕਿਰਪਾ ਹੈ, ਬਹੁਤ ਧਨ ਅਤੇ ਸੇਵਾਦਾਰ ਤੁਸੀਂ ਬਖ਼ਸ਼ੇ ਹਨ, ਮੈਂ ਆਪਣੇ ਹੱਥੀਂ ਕਦੇ ਕੋਈ ਕੰਮ ਨਹੀਂ ਕੀਤਾ, ਉਹੀ ਕਰਦੇ ਹਨ, ਅੱਜ ਇਹ ਪਹਿਲਾ ਦਿਨ ਹੈ, ਜੋ ਜਲ ਦਾ ਕਟੋਰਾ ਭਰ ਕੇ ਆਪ ਜੀ ਨੂੰ ਹਾਜ਼ਰ ਕੀਤਾ ਹੈ।" ਹਜ਼ੂਰ ਨੇ ਇਹ ਸੁਣ ਕੇ ਉਸੇ ਵਕਤ ਜਲ ਡੋਲ੍ਹ ਦਿੱਤਾ ਅਤੇ ਕਿਹਾ, "ਮੁਰਦੇ ਨਾਲ ਛੁਹਣ ਕਰਕੇ ਅਪਵਿੱਤਰ ਹੋਇਆ ਜਲ ਸਾਡੇ ਛਕਣ ਦੇ ਯੋਗ ਨਹੀਂ।" ਉਹ ਲੜਕਾ ਹੈਰਾਨ ਹੋਇਆ ਤੇ ਕਹਿਣ ਲੱਗਾ, "ਜੀ! ਮੈਂ ਤਾਂ ਜਿਊਂਦਾ ਹਾਂ।" ਹਜ਼ੂਰ ਨੇ ਕਿਹਾ, "ਸੇਵਾ ਬਿਨਾਂ ਮਨੁੱਖ ਮੁਰਦੇ ਦੀ ਨਿਆਈਂ ਹੈ।" ਤਾਂ ਬੇਨਤੀ ਕੀਤੀ, "ਜੀ! ਮੇਰੇ 'ਤੇ ਵੀ ਕਿਰਪਾ ਕਰੋ।" ਹਜ਼ੂਰ ਨੇ ਕਿਹਾ, "ਪਹਿਲਾਂ ਖੰਡੇ ਬਾਟੇ ਦਾ ਅੰਮ੍ਰਿਤ ਛਕ, ਸਾਧਸੰਗਤ ਦੇ ਜੂਠੇ ਭਾਂਡੇ ਮਾਂਜਣ, ਜਲ ਢੋਣ, ਪੱਖਾ ਫੇਰਨ, ਤੱਪੜ ਝਾੜਨ, ਲੰਗਰ ਪਕਾਉਣ ਅਤੇ ਰਸਨਾ ਨਾਲ ਸਿਮਰਨ ਕਰਨ ਨਾਲ ਜਿਊਂਦਾ

ਹੋਵੇਂਗਾ।" ਉਸਨੇ ਬਚਨ ਮੰਨ ਕੇ ਇਸੇ ਤਰ੍ਹਾਂ ਹੀ ਕੀਤਾ, ਹਜ਼ੂਰ ਨੇ ਕਿਰਪਾ ਭਰੀ ਦ੍ਰਿਸ਼ਟੀ ਨਾਲ ਨਿਹਾਲ ਕਰ ਦਿੱਤਾ।

ਇਸ ਲਈ ਚੌਥੇ ਪਾਤਸ਼ਾਹ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਸਰੀਰ ਦੇ ਅੰਗਾਂ ਨੂੰ ਪਵਿੱਤਰ ਅਤੇ ਸਫਲੇ ਕਰਨ ਲਈ ਇਸ ਪ੍ਰਕਾਰ ਸ਼ੁਭ ਉਪਦੇਸ਼ ਬਖ਼ਸ਼ਦੇ ਹਨ :—

*'ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ,*
*ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ ॥*
*ਤੇ ਸ੍ਰਵਨ ਭਲੇ ਸੋਭਨੀਕ ਹਹਿ ਮੇਰੀ ਜਿੰਦੁੜੀਏ,*
*ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ ॥*
*ਸੋ ਸੀਸੁ ਭਲਾ ਪਵਿਤ੍ਰ ਪਾਵਨੁ ਹੈ ਮੇਰੀ ਜਿੰਦੁੜੀਏ,*
*ਜੋ ਜਾਇ ਲਗੈ ਗੁਰ ਪੈਰੇ ਰਾਮ ॥*
*ਗੁਰ ਵਿਟਹੁ ਨਾਨਕੁ ਵਾਰਿਆ ਮੇਰੀ ਜਿੰਦੁੜੀਏ,*
*ਜਿਨਿ ਹਰਿ ਹਰਿ ਨਾਮੁ ਚਿਤੇਰੇ ਰਾਮ ॥੨॥*
*ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੁੜੀਏ,*
*ਜੋ ਸਾਧੂ ਸਤਿਗੁਰੁ ਦੇਖਹਿ ਰਾਮ ॥*
*ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੁੜੀਏ,*
*ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ ॥*
*ਤਿਸੁ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ,*
*ਜੋ ਮਾਰਗਿ ਧਰਮ ਚਲੇਸਹਿ ਰਾਮ ॥*
*ਨਾਨਕ ਤਿਨ੍ ਵਿਟਹੁ ਵਾਰਿਆ ਮੇਰੀ ਜਿੰਦੁੜੀਏ,*
*ਹਰਿ ਸੁਣਿ ਹਰਿ ਨਾਮੁ ਮਨੇਸਹਿ ਰਾਮ ॥੩॥'*

[ਬਿਹਾਗੜਾ ਮਹਲਾ ੪, ਅੰਗ—੫੪੦]

**ਨਾਨਕ ਦਾਸ ਤਾ ਕੈ ਬਲਿਹਾਰੈ ਜਿਨਿ ਪੂਰਨ ਪੈਜ ਰਖਾਈ ॥੪॥੧੪॥੨੫॥**

ਗੁਰੂ ਜੀ ਕਥਨ ਕਰਦੇ ਹਨ, (ਮੈਂ) ਦਾਸ ਉਸ ਤੋਂ ਬਲਿਹਾਰ ਜਾਂਦਾ ਹਾਂ, ਜਿਸ ਪੂਰਨ ਪ੍ਰਮਾਤਮਾ ਨੇ ਸਾਡੀ **ਪੈਜ** = ਇੱਜ਼ਤ ਰੱਖੀ ਹੈ। ਵਾ :—ਜਿਸਨੇ ਸਾਡੀ ਪ੍ਰਤੱਗਿਆ ਪੂਰੀ ਕੀਤੀ ਹੈ, ਸਿੱਖੀ ਕਮਾਉਣ ਦੀ, ਨਾਮ ਜਪਣ ਦੀ ਅਤੇ ਸੁਖ-ਸਰੂਪ ਦਾ ਅਨੰਦ ਮਾਨਣ ਦੀ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

## ੧੩.

## ਸੋਰਠਿ ਮਹਲਾ ੫ ਪੰਚਪਦਾ ॥ [ਅੰਗ—੬੧੬]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਪੰਜਵੇਂ ਪਾਤਸ਼ਾਹ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਹ ਪੰਜ ਪਉੜੀਆਂ ਵਾਲਾ ਸ਼ਬਦ ਉਚਾਰ ਕੇ, ਸਾਨੂੰ ਬੇਨਤੀਆਂ ਕਰਨ ਦੀ ਜਾਚ ਦੱਸੀ ਹੈ। ਜਿਵੇਂ ਕੋਈ ਰੋਗੀ ਆਦਮੀ ਵੈਦ ਕੋਲ ਜਾ ਕੇ ਕਹਿੰਦਾ ਹੈ, "ਵੈਦ ਜੀ! ਐਸੀ ਦਵਾਈ ਦਿਉ, ਜਿਸ ਨਾਲ ਮੇਰਾ ਸਾਰਾ ਰੋਗ ਦੂਰ ਹੋ ਜਾਵੇ।" ਏਸੇ ਤਰ੍ਹਾਂ ਆਪਾਂ ਵੀ ਵੈਦ ਰੂਪ ਸਤਿਗੁਰੂ ਜੀ ਪਾਸ ਬੇਨਤੀ ਕਰੀਏ :—

**ਬਿਨਸੈ ਮੋਹੁ ਮੇਰਾ ਅਰੁ ਤੇਰਾ ਬਿਨਸੈ ਅਪਨੀ ਧਾਰੀ ॥੧॥**
**ਸੰਤਹੁ ਇਹਾ ਬਤਾਵਹੁ ਕਾਰੀ ॥**

ਹੇ **ਸੰਤਹੁ** = ਸਤਿਗੁਰੋ! ਕਿਰਪਾ ਕਰਕੇ ਇਹ **ਕਾਰੀ** = ਦਵਾਈ ਦੱਸਣਾ ਕਰੋ; ਜਿਸ ਨਾਲ ਸਬੰਧੀਆਂ ਦਾ ਮੋਹ, ਪਦਾਰਥਾਂ ਦੀ ਮੇਰ-ਤੇਰ ਅਤੇ ਜੋ ਸਰੀਰ ਦੀ **ਅਪਨੀ ਧਾਰੀ** = ਅਪਣੱਤ ਧਾਰੀ ਹੈ, ਇਹ ਮਿਟ ਜਾਵੇ।

**ਜਿਤੁ ਹਉਮੈ ਗਰਬੁ ਨਿਵਾਰੀ ॥੧॥ਰਹਾਉ॥**

ਜਿਸ ਦਵਾਈ ਨਾਲ ਸਰੀਰ ਦੀ ਹੰਗਤਾ, ਪਦਾਰਥਾਂ ਦੀ ਮਮਤਾ ਅਤੇ ਗੁਣਾਂ ਦਾ ਹੰਕਾਰ ਵੀ ਨਾਸ ਹੋ ਜਾਵੇ।

ਸਾਧਸੰਗਤ ਜੀ! ਜਿਹੜਾ ਮੋਹ ਹੈ, ਇਹ ਆਸੁਰੀ ਸੰਪਦਾ ਦਾ ਸੈਨਾਪਤੀ ਹੈ। ਬਿਬੇਕ ਦੈਵੀ ਸੰਪਦਾ ਦਾ ਸੈਨਾਪਤੀ ਹੈ। ਜਿੰਨ੍ਹਾਂ ਨੇ ਮੋਹ ਆਦਿਕ ਵਿਕਾਰਾਂ ਨੂੰ ਜਿੱਤਿਆ ਹੈ, ਉਨ੍ਹਾਂ ਦਾ ਦਰਸ਼ਨ ਕਰਕੇ ਪ੍ਰਮੇਸ਼ਰ ਚੇਤੇ ਆਉਂਦਾ ਹੈ ਅਤੇ ਮਨ ਸ਼ਾਂਤ ਹੁੰਦਾ ਹੈ। ਪਰ ਕੋਈ ਵਿਰਲਾ ਹੀ ਹੈ, ਜੋ ਵਿਕਾਰਾਂ ਤੋਂ ਬਚਿਆ ਹੈ। ਯਥਾ :—

*'ਜੋ ਜੋ ਦੀਸੈ ਸੋ ਸੋ ਰੋਗੀ ॥*
*ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥੧॥ਰਹਾਉ॥*
*ਜਿਹਵਾ ਰੋਗਿ ਮੀਨੁ ਗ੍ਰਸਿਆਨੋ ॥*
*ਬਾਸਨ ਰੋਗਿ ਭਵਰੁ ਬਿਨਸਾਨੋ ॥*
*ਹੇਤ ਰੋਗ ਕਾ ਸਗਲ ਸੰਸਾਰਾ ॥'* [ਭੈਰਉ ਮਹਲਾ ੫, ਅੰਗ—੧੧੪੦-੪੧]

ਮੋਹ ਦੇ ਰੋਗ ਦਾ ਤਾਂ ਸਾਰਾ ਸੰਸਾਰ ਹੀ ਗ੍ਰਸਿਆ ਹੋਇਆ ਹੈ। ਯਥਾ :—

*'ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ ॥'*

[ਧਨਾਸਰੀ ਮਹਲਾ ੧ ਛੰਤ, ਅੰਗ—੬੮੭]

ਜੇ ਸਤਿਗੁਰੂ ਜੀ ਕਿਰਪਾ ਕਰਨ ਤਾਂ ਹੀ ਇਤਿਆਦਿਕ ਰੋਗਾਂ ਤੋਂ ਬਚੀਦਾ ਹੈ।

## ਸਾਖੀ : ਮੋਹ ਵਿਚ ਫਸੇ ਬੁੱਢੇ ਦੀ

ਇਕ ਦਿਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਭਾਈ ਬਾਲੇ ਅਤੇ ਮਰਦਾਨੇ ਸਮੇਤ ਇਕ ਖੂਹ 'ਤੇ ਗਏ। ਉਥੇ ਇਕ ਬਜ਼ੁਰਗ ਆਪਣੇ ਪੁੱਤਰਾਂ ਨੂੰ ਕਹਿ ਰਿਹਾ ਸੀ, "ਤੁਸੀਂ ਕੰਮ ਬਹੁਤ ਥੋੜ੍ਹਾ ਕਰਦੇ ਹੋ, ਭੁੱਖੇ ਮਰੋਗੇ।" ਸਤਿਗੁਰਾਂ ਕਿਹਾ, "ਬਾਬਾ! ਇਹ ਆਪੇ ਕੰਮ ਸਾਂਭ ਲੈਣਗੇ, ਤੂੰ ਹੁਣ ਸਿਮਰਨ-ਭਜਨ ਕਰਨਾ ਸ਼ੁਰੂ ਕਰ ਦੇ, ਤੈਨੂੰ ਮੁਕਤ ਕਰ ਦਿਆਂਗੇ।" ਕਹਿਣ ਲੱਗਾ, "ਜੀ! ਮੈਨੂੰ ਮੁਕਤ ਨਾ ਕਰੋ, ਮੈਂ ਤਾਂ ਘਰ ਦਾ ਬੰਨ੍ਹ ਬੈਠਾ ਹਾਂ, ਮੇਰੇ ਪਿੱਛੋਂ ਘਰ ਉੱਜੜ ਜਾਵੇਗਾ।" ਤਾਂ ਹਜ਼ੂਰ ਅੱਗੇ ਚਲੇ ਗਏ।

ਜਦ ਇਹ ਬਜ਼ੁਰਗ ਮਰਿਆ ਤਾਂ ਘਰ ਦਾ ਮੋਹ ਹੋਣ ਕਰਕੇ, ਦੁਬਾਰਾ ਫਿਰ ਉਸੇ ਘਰ ਵਿਚ ਗਾਂ ਦਾ ਵੱਛਾ ਬਣ ਕੇ ਜਨਮਿਆ, ਕਿਉਂਕਿ :—

੧. *'ਜਿਤੁ ਲਾਗੋ ਮਨੁ ਬਾਸਨਾ ਅੰਤਿ ਸਾਈ ਪ੍ਰਗਟਾਨੀ ॥੬॥'*

[ਗਉੜੀ ਮਹਲਾ ੫, ਅੰਗ—੨੪੨]

੨. *'ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥*
*ਸਰਪ ਜੋਨਿ ਵਲਿ ਵਲਿ ਅਉਤਰੈ ॥੧॥*
*ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ ॥ਰਹਾਉ॥*
*ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥*
*ਬੇਸਵਾ ਜੋਨਿ ਵਲਿ ਵਲਿ ਅਉਤਰੈ ॥੨॥*
*ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥*
*ਸੂਕਰ ਜੋਨਿ ਵਲਿ ਵਲਿ ਅਉਤਰੈ ॥੩॥*
*ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥*
*ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥੪॥*
*ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥*
*ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥੫॥੨॥'*

[ਗੂਜਰੀ ਤ੍ਰਿਲੋਚਨ ਜੀ, ਅੰਗ—੫੨੬]

ਜਦ ਇਹ ਬਲਦ ਬਣ ਕੇ ਵਗ ਰਿਹਾ ਸੀ, ਤਾਂ ਹਜ਼ੂਰ ਫਿਰ ਆਏ। ਅੰਤਰਜਾਮੀ ਸਤਿਗੁਰੂ ਜੀ ਨੇ ਇਸਦੀ ਸੁਰਤ ਜਗਾ ਕੇ ਕਿਹਾ, "ਤੈਨੂੰ ਹੁਣ ਮੁਕਤ ਕਰ ਦੇਈਏ ?" ਇਸਨੇ ਕੰਨ ਹਿਲਾ ਕੇ ਕਿਹਾ, "ਨਾਂ ਜੀ! ਇਕ ਤਾਂ ਮੈਂ ਸੌ, ਦੋ-ਸੌ ਦਾ ਮਰ ਜਾਵਾਂਗਾ, ਦੂਜਾ ਮੇਰੇ ਪੁੱਤਰਾਂ ਨੂੰ ਸੌ, ਦੋ ਸੌ ਹੋਰ ਖ਼ਰਚ ਕੇ ਇਕ ਨਵਾਂ ਬਲਦ ਲੈਣਾ ਪਵੇਗਾ।" ਸਤਿਗੁਰੂ ਜੀ ਫਿਰ ਚਲੇ ਗਏ। ਬਲਦ ਮਰ ਗਿਆ ਤੇ ਉਸੇ ਘਰ ਵਿਚ ਕੁੱਤਾ ਬਣ ਕੇ ਜਨਮਿਆ। ਸਤਿਗੁਰੂ ਜੀ ਫਿਰ ਆਏ, ਪੁਚਕਾਰ ਕੇ ਪਾਸ ਸੱਦਿਆ ਤੇ ਕਿਹਾ, "ਹੁਣ ਮੁਕਤ ਕਰ ਦੇਈਏ ? ਤੂੰ ਭੈੜੀ ਜੂਨੇ ਪਿਆ ਹੈਂ।" ਕੰਨ ਹਿਲਾ ਕੇ ਕਿਹਾ, "ਨਾਂ ਜੀ! ਮੇਰੀਆਂ ਨੂੰਹਾਂ, ਪੁੱਤ ਸਾਰਾ ਦਿਨ ਕੰਮ ਕਰਦੇ ਥੱਕ ਕੇ ਸੌਂ ਜਾਂਦੇ ਹਨ, ਮੈਂ ਸਾਰੀ ਰਾਤ ਕੰਧ 'ਤੇ ਬੈਠ ਕੇ ਰਾਖੀ ਕਰਦਾ ਹਾਂ।"

ਇਸੇ ਮੋਹ ਦਾ ਬੱਝਾ ਹੋਇਆ ਮਰ ਕੇ ਫਿਰ ਸੱਪ ਬਣਿਆ। ਮਕਾਨ ਵਿਚ ਸ਼ਤੀਰ 'ਤੇ ਰਹਿਣ ਲੱਗ ਪਿਆ। ਇਕ ਦਿਨ ਛੋਟੇ ਬਾਲਕ ਨੂੰ ਪੰਘੂੜੇ ਵਿਚ ਪਾ ਕੇ ਇਸਦੀ ਨੂੰਹ ਕਿਤੇ ਕੰਮ ਕਰਨ ਲਈ ਬਾਹਰ ਚਲੀ ਗਈ। ਪਿੱਛੋਂ ਬਾਲਕ ਰੋਣ ਲੱਗ ਪਿਆ, ਇਸ ਸੱਪ ਬਣੇ ਹੋਏ ਨੂੰ ਆਪਣੇ ਪੋਤਰੇ ਦਾ ਮੋਹ ਆਇਆ। ਛੱਤ ਤੋਂ ਉੱਤਰ ਕੇ ਬਾਲਕ ਦੇ ਪੰਘੂੜੇ ਵੱਲ ਆ ਰਿਹਾ ਸੀ ਤਾਂ ਰੋਂਦੇ ਹੋਏ ਬਾਲਕ ਦੀ ਅਵਾਜ਼ ਸੁਣ ਕੇ ਬਾਹਰੋਂ ਬਾਲਕ ਦਾ ਪਿਤਾ ਆ ਗਿਆ, ਸੱਪ ਨੂੰ ਵੇਖ ਕੇ ਝੱਟ ਮਾਰ ਦਿੱਤਾ।

ਫਿਰ ਇਹ ਇਕ ਛੋਟਾ ਜਿਹਾ ਕੀੜਾ ਬਣ ਕੇ ਪਾਣੀ ਦੀ ਗੰਦੀ ਨਾਲੀ ਵਿਚ ਰਹਿਣ ਲੱਗ ਪਿਆ, ਜਿਧਰ ਘਰ ਦਾ ਸਾਰਾ ਧੋਣ ਆਦਿਕ ਡੁੱਲ੍ਹਦਾ ਸੀ। ਹਜ਼ੂਰ ਫਿਰ ਆਏ, ਕੀੜਾ ਬਣਿਆ ਵੇਖ ਕੇ ਕਿਹਾ, "ਮਰਦਾਨਿਆਂ, ਕੱਢ ਲਿਆ।" ਮਰਦਾਨੇ ਨੇ ਬਾਹਰ ਕੱਢਿਆ। ਸਤਿਗੁਰਾਂ ਕਿਹਾ, "ਹੁਣ ਮੁਕਤ ਕਰ ਦੇਈਏ ?" ਤਾਂ ਆਪਣੀ ਬੋਲੀ ਵਿਚ ਚਿਰੜ-ਚਿਰੜ ਕਰਕੇ ਬੋਲਿਆ। ਜਿਸਦਾ ਭਾਵ ਸੀ, "ਹਜ਼ੂਰ! ਮੈਂ ਹੁਣ ਬਹੁਤ ਔਖਾ ਹਾਂ, ਕਿਰਪਾ ਕਰਕੇ ਹੁਣ ਮੈਨੂੰ ਮੁਕਤ ਕਰ ਦਿਉ।" ਤਾਂ ਹਜ਼ੂਰ ਨੇ ਕਿਰਪਾ-ਦ੍ਰਿਸ਼ਟੀ ਕਰਕੇ ਇਸਨੂੰ ਮੁਕਤ ਕੀਤਾ ਅਤੇ ਇਸਦੇ ਪਰਿਵਾਰ ਨੂੰ ਇਹ ਸਾਰੀ ਸਾਖੀ ਸੁਣਾਈ।

ਇਸ ਲਈ ਬੇਨਤੀ ਕਰੀਏ, ਹੇ ਮਹਾਰਾਜ! ਐਸੀ ਦਵਾਈ ਬਖ਼ਸ਼ੋ, ਜਿਸ ਨਾਲ ਸੂਖਮ ਹੰਗਤਾ ਵੀ ਨਾ ਰਹੇ, ਕਿਉਂਕਿ ਹੰਗਤਾ ਹੀ ਜੰਮਣ-ਮਰਨ ਦਾ ਕਾਰਨ ਅਤੇ ਸਭ ਤੋਂ ਵੱਡਾ ਰੋਗ ਹੈ। ਯਥਾ :—

*'ਹਉ ਵਿਚਿ ਆਇਆ ਹਉ ਵਿਚਿ ਗਇਆ ॥*
*ਹਉ ਵਿਚਿ ਜੰਮਿਆ ਹਉ ਵਿਚਿ ਮੁਆ ॥.....॥੨॥'*

[ਆਸਾ ਦੀ ਵਾਰ ਮਹਲਾ ੧, ਅੰਗ—੪੬੬]

ਤੰਦਰੁਸਤੀ ਨਿਆਮਤ ਹੈ, ਰੋਗ ਬਿਮਾਰੀ ਅਲਾਮਤ ਹੈ, ਵੈਦ ਦੀ ਦਿੱਤੀ ਦਵਾਈ ਪ੍ਰਹੇਜ਼ ਤੇ ਸ਼ਰਧਾ ਨਾਲ ਖਾਵੇ ਤਾਂ ਅਰਾਮ ਆਉਂਦਾ ਹੈ। ਗੁਰੂ ਰੂਪ ਵੈਦ ਦੀ ਨਾਮ-ਉਪਦੇਸ਼ ਰੂਪ ਦਵਾਈ ਸ਼ਰਧਾ ਤੇ ਪ੍ਰਹੇਜ਼, ਭਾਵ ਰਹਿਤ ਮਰਿਆਦਾ ਵਿਚ ਪ੍ਰਪੱਕ ਰਹਿ ਕੇ ਸੇਵਨ ਕਰਨ ਨਾਲ ਮਾਨਸਿਕ ਅਤੇ ਸਰੀਰਕ ਰੋਗ ਦੂਰ ਹੁੰਦੇ ਹਨ। ਯਥਾ :—

੧. *'ਅਉਖਧੁ ਹਰਿ ਕਾ ਨਾਮੁ ਹੈ ਜਿਤੁ ਰੋਗੁ ਨ ਵਿਆਪੈ ॥*
*ਸਾਧ ਸੰਗਿ ਮਨਿ ਤਨਿ ਹਿਤੈ ਫਿਰਿ ਦੂਖੁ ਨ ਜਾਪੈ ॥੨॥'*

[ਬਿਲਾਵਲੁ ਮਹਲਾ ੫, ਅੰਗ—੮੧੪]

੨. *'ਸਰਬ ਰੋਗ ਕਾ ਅਉਖਦੁ ਨਾਮੁ ॥ ਕਲਿਆਣ ਰੂਪ ਮੰਗਲ ਗੁਣ ਗਾਮ ॥'*

[ਗਉੜੀ ਸੁਖਮਨੀ ਮ: ੫, ਅੰਗ—੨੭੪]

੩. *'ਜੇ ਕੋ ਅਪੁਨਾ ਦੂਖੁ ਮਿਟਾਵੈ ॥ ਹਰਿ ਹਰਿ ਨਾਮੁ ਰਿਦੈ ਸਦ ਗਾਵੈ ॥'*

[ਗਉੜੀ ਸੁਖਮਨੀ ਮ: ੫, ਅੰਗ—੨੬੬]

੪. *'ਸਗਲ ਦੂਖ ਕਾ ਹੋਵਤ ਨਾਸੁ ॥ ਨਾਨਕ ਨਾਮੁ ਜਪਹੁ ਗੁਨਤਾਸੁ ॥'*

[ਗਉੜੀ ਸੁਖਮਨੀ ਮ: ੫, ਅੰਗ—੨੮੦]

੫. *'ਮੇਰਾ ਬੈਦੁ ਗੁਰੂ ਗੋਵਿੰਦਾ ॥*
*ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ ਕਾਟੈ ਜਮ ਕੀ ਫੰਧਾ ॥੧॥'*

[ਸੋਰਠਿ ਮਹਲਾ ੫, ਅੰਗ—੬੧੮]

ਜਿਵੇਂ ਪਹਿਲੇ ਪਾਤਸ਼ਾਹ ਜੀ ਨੇ ਦੀਪਾਲਪੁਰ ਵਾਲੇ ਕੋੜ੍ਹੀ ਦੇ ਸਰੀਰਕ ਅਤੇ ਮਾਨਸਿਕ ਰੋਗ ਦੂਰ ਕੀਤੇ ਅਤੇ ਤੀਜੇ ਪਾਤਸ਼ਾਹ ਜੀ ਨੇ ਪ੍ਰੇਮੇ ਕੋੜ੍ਹੀ ਦਾ ਸਰੀਰਕ ਅਤੇ ਮਾਨਸਿਕ ਰੋਗ ਦੂਰ ਕੀਤਾ।* ਆਪਾਂ ਵੀ ਹਜ਼ੂਰ ਦੇ ਚਰਨਾਂ ਵਿਚ ਇਉਂ ਬੇਨਤੀ ਕਰੀਏ :—

*'ਰੋਗੀ ਕਾ ਪ੍ਰਭ ਖੰਡਹੁ ਰੋਗੁ ॥ ਦੁਖੀਏ ਕਾ ਮਿਟਾਵਹੁ ਪ੍ਰਭ ਸੋਗੁ ॥*
*ਨਿਥਾਵੇ ਕਉ ਤੁਮ੍ ਥਾਨਿ ਬੈਠਾਵਹੁ ॥ ਦਾਸ ਅਪਨੇ ਕਉ ਭਗਤੀ ਲਾਵਹੁ ॥੨॥'*

[ਭੈਰਉ ਮਹਲਾ ੫, ਅੰਗ—੧੧੮੬]

---

* ਜੇ ਸਮਾਂ ਹੋਵੇ ਤਾਂ ਦੋਨੋਂ ਸਾਖੀਆਂ ਵਿਸਥਾਰ ਨਾਲ ਲਾਉ ਜੀ। ਦੀਪਾਲਪੁਰ ਦੇ ਕੋੜ੍ਹੀ ... ਦੀ ਸਾਖੀ ਇਸ ਪੋਥੀ ਦੇ ਦੂਜੇ ਭਾਗ ਵਿਚ ੪੭੫ ਪੰਨੇ ਤੋਂ ਅਤੇ ਪ੍ਰੇਮੇ ਕੋੜ੍ਹੀ ਦੀ ੧੨੨ ਪੰਨੇ ... ਪੜ੍ਹੋ ਜੀ।

ਹੇ ਸਤਿਗੁਰੂ ਜੀਉ! ਕਿਰਪਾ ਕਰਕੇ ਐਸੀ ਦਿਬ-ਦ੍ਰਿਸ਼ਟੀ ਬਖ਼ਸ਼ੋ :—

**ਸਰਬ ਭੂਤ ਪਾਰਬ੍ਰਹਮੁ ਕਰਿ ਮਾਨਿਆ**

ਸਾਰਿਆਂ **ਭੂਤ** = ਤੱਤਾਂ, ਵਾ :—ਪ੍ਰਾਣੀਆਂ, ਰੂਪਾਂ, ਰੰਗਾਂ, ਅਕਾਰਾਂ ਵਿਚ ਹੇ ਪਾਰਬ੍ਰਹਮ ਪ੍ਰਮੇਸ਼ਰ! ਆਪ ਜੀ ਨੂੰ ਹੀ ਮੰਨਣਾ ਕਰਾਂ, ਭਾਵ ਦੇਖਣਾ ਕਰਾਂ।

## ਸਾਖੀ : ਜੌਹਰੀ ਦੀ

ਇਕ ਜੌਹਰੀ ਬਹੁਤ ਸਿਆਣਾ ਸੀ, ਉਸਨੇ ਰਾਜੇ ਦੇ ਕਹਿਣ 'ਤੇ ਇਕ ਲਾਲ ਪਰਖ ਕੇ ੯੯ ਲੱਖ ਰੁਪਏ ਉਸਦੀ ਕੀਮਤ ਪਾਈ। ਪਾਤਸ਼ਾਹ ਨੇ ਪੁੱਛਿਆ, "ਤੈਨੂੰ ਕਿਵੇਂ ਪਤਾ ਲੱਗਾ ਕਿ ਇਹ ੯੯ ਲੱਖ ਦਾ ਹੈ, ਪੂਰੇ ਇਕ ਕ੍ਰੋੜ ਦਾ ਕਿਉਂ ਨਹੀਂ ਕਿਹਾ ?" ਤਾਂ ਜੌਹਰੀ ਨੇ ਕਿਹਾ, "ਤੁਸੀਂ ਆਪਣੇ ਤੋਸ਼ੇਖ਼ਾਨੇ ਵਿਚੋਂ ੧੦੦ ਮਣੀਆਂ ਮੰਗਵਾਓ, ਮਣੀਆਂ ਲਿਆ ਕੇ ਲਾਲ ਦੇ ਪਾਸ ਰੱਖ ਦਿਉ।" ਇਸੇ ਤਰ੍ਹਾਂ ਹੀ ਕੀਤਾ ਗਿਆ। ਲਾਲ ਦੇ ਅਕਸ਼ ਨਾਲ ੯੯ ਮਣੀਆਂ ਚਮਕਣ ਲੱਗ ਪਈਆਂ, ਪਰ ਇਕ ਮਣੀ ਨਾ ਚਮਕੀ। ਤਾਂ ਜੌਹਰੀ ਨੇ ਉੱਤਰ ਦਿੱਤਾ, "ਹੇ ਪਾਤਸ਼ਾਹ! ਇਹ ਲਾਲ ਸਿਰਫ਼ ੯੯ ਮਣੀਆਂ 'ਤੇ ਹੀ ਆਪਣਾ ਅਕਸ਼ ਪਾ ਸਕਿਆ ਹੈ, ੧੦੦ਵੀਂ ਮਣੀ ਉੱਪਰ ਇਸਦਾ ਅਕਸ਼ ਨਹੀਂ ਪਿਆ। ਇਸ ਲਈ ਇਸ ਲਾਲ ਦੀ ਕੀਮਤ ੯੯ ਲੱਖ ਦੀ ਹੈ, ਇਕ ਕ੍ਰੋੜ ਨਹੀਂ।" ਪਾਤਸ਼ਾਹ ਬੜਾ ਖ਼ੁਸ਼ ਹੋਇਆ। ਜੌਹਰੀ ਨੂੰ ਇਨਾਮ ਦੇਣਾ ਚਾਹਿਆ। ਸੰਤਾਂ ਨੂੰ ਜੋ ਤੱਤਵੇਤੇ ਬ੍ਰਹਮ ਗਿਆਨੀ ਰਾਜੇ ਦੇ ਬਾਗ਼ ਵਿਚ ਰਹਿੰਦੇ ਸਨ, ਕਿਹਾ, "ਤੁਹਾਡੇ ਹੱਥੀਂ ਇਸ ਜੌਹਰੀ ਨੂੰ ਇਨਾਮ ਦੇਣਾ ਹੈ, ਜਿਤਨਾ ਤੁਸੀਂ ਚਾਹੋ ਉਤਨਾ ਦੇ ਦੇਵੋ।" ਸੰਤਾਂ ਨੇ ਕਿਹਾ, "ਸੌ ਮੁੱਠਾਂ ਸੁਆਹ ਦੀਆਂ ਭਰ-ਭਰ ਕੇ ਇਸਦੇ ਸਿਰ ਵਿਚ ਪਾਓ।" ਇਹ ਸੁਣ ਕੇ ਸਾਰੇ ਹੈਰਾਨ ਹੋ ਗਏ। ਕਾਰਨ ਪੁੱਛਿਆ ਤਾਂ ਸੰਤਾਂ ਨੇ ਕਿਹਾ, "ਇਤਨਾ ਸਿਆਣਾ ਹੋ ਕੇ ਇਹ ਪੱਥਰਾਂ ਦੀ ਪਰਖ ਵਿਚ ਹੀ ਲੱਗਾ ਹੋਇਆ ਹੈ। ਅਸਲੀ ਲਾਲ ਵਤ ਪ੍ਰਮੇਸ਼ਰ ਜੋ ਅੰਦਰ ਨਿਵਾਸ ਕਰ ਰਿਹਾ ਹੈ, ਉਸਦੀ ਪਰਖ ਗੁਰ-ਸ਼ਬਦ ਦੁਆਰਾ ਨਹੀਂ ਕਰਦਾ। ਇਸ ਵਾਸਤੇ ਇਸਦੇ ਸਿਰ ਵਿਚ ਸੁਆਹ ਹੀ ਪੈਣੀ ਚਾਹੀਦੀ ਹੈ।" ਤਾਂ ਜੌਹਰੀ ਨੂੰ ਸਮਝ ਆ ਗਈ ਕਿ ਮੈਂ ਤਾਂ ਭੁੱਲਿਆ ਹੀ ਫਿਰਦਾ ਰਿਹਾ। ਫਿਰ ਸਿਮਰਨ-ਭਜਨ ਵਿਚ ਜੁੜ ਕੇ ਬ੍ਰਹਮ ਗਿਆਨੀ ਬਣਿਆ, ਵਾਹਿਗੁਰੂ ਨੂੰ ਸਰਬ ਵਿਆਪਕ ਵੇਖਿਆ।

ਸੋ, ਪ੍ਰਮੇਸ਼ਰ ਦੀ ਸਾਖਿਆਤਤਾ (ਪ੍ਰਾਪਤੀ) ਤੋਂ ਬਿਨਾਂ ਭਾਵੇਂ ਕੋਈ ਸਾਇੰਸਦਾਨ ਬਣ ਜਾਵੇ, ਭਾਵੇਂ ਕੋਈ ਵਕੀਲ ਬਣ ਜਾਵੇ, ਭਾਵੇਂ ਕੋਈ ਇੰਜੀਨੀਅਰ ਬਣ ਜਾਵੇ, ਭਾਵੇਂ ਕੋਈ ਮਕੈਨਿਕ ਬਣ ਜਾਵੇ, ਭਾਵੇਂ ਕੋਈ ਰੇਡੀਓ, ਵਾਇਰਲੈਸ, ਹਵਾਈ ਜਹਾਜ਼, ਰਾਕਟ ਆਦਿਕ

ਤਿਆਰ ਕਰ ਲਵੇ। ਇਸ ਤਰ੍ਹਾਂ ਆਪਣੇ ਆਪ ਨੂੰ ਸਿਆਣਾ ਸਮਝ ਲਵੇ, ਪਰ ਉਹ ਸਿਆਣਾ, ਬੁੱਧੀਮਾਨ ਨਹੀਂ ਆਖਿਆ ਜਾ ਸਕਦਾ। ਜਿਵੇਂ ਲੋਕਕ ਪ੍ਰਮਾਣ ਹੈ :—

*'ਇਹ ਨਹ ਬੁਧ ਬਹੁ ਸ਼ਾਸਤ੍ਰ ਪੜ੍ਹੇ। ਇਹ ਨਹ ਬੁਧ ਬਹੁ ਤੋੜੇ ਗਾੜ੍ਹੇ।*
*ਇਹ ਨਹ ਬੁਧ ਬਹੁ ਦੇਸ ਕਮਾਏ। ਇਹ ਨਹ ਬੁਧ ਬਹੁ ਲੋਕ ਰੀਝਾਏ।'*

ਹਜ਼ੂਰ ਫ਼ੁਰਮਾਉਂਦੇ ਹਨ :—

*'ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥'*

[ਵਾਰ ਮਾਝ ਕੀ ਤਥਾ ਸਲੋਕ ਮਹਲਾ ੧, ਅੰਗ—੧੪੦]

ਅਸਲ ਵਿਚ ਸਿਆਣਾ ਤਾਂ ਉਹੀ ਹੈ, ਜੋ ਸਿਮਰਨ-ਭਜਨ ਕਰਦਾ ਹੈ। ਯਥਾ :—

*'ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥*
*ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥*
*ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥੧॥'*

[ਸਾਰੰਗ ਕੀ ਵਾਰ, ਸਲੋਕੁ ਮਃ ੧, ਅੰਗ—੧੨੪

ਪੜ੍ਹ ਕੇ ਫਿਰ ਸਿਮਰਨ-ਭਜਨ ਕਰਨਾ, ਵਾਹਿਗੁਰੂ 'ਤੇ ਓਟ ਰੱਖਣੀ, ਨਿਰ-ਵਿਕਾ ਜੀਵਨ ਬਨਾਉਣਾ, ਆਪਣੀ ਸਿਆਣਪ ਦੀ ਹੰਗਤਾ ਛੱਡਣੀ, ਪ੍ਰਮੇਸ਼ਰ ਨੂੰ ਸਰਬ-ਵਿਆਪ ਵੇਖਣਾ। ਨਹੀਂ ਤਾਂ ਜਿਵੇਂ ਜੌਹਰੀ ਦੇ ਸਿਰ 'ਚ ਸੁਆਹ ਪਈ ਸੀ, ਪ੍ਰਮੇਸ਼ਰ ਦੀ ਪ੍ਰਾਪਤੀ ਤੋਂ ਬਿਨਾ ਅਖ਼ੀਰ ਨੂੰ ਲੋਕ-ਪ੍ਰਲੋਕ ਵਿਚ ਲਾਹਨਤਾਂ ਰੂਪ ਸੁਆਹ ਹੀ ਪਵੇਗੀ, ਭਾਵੇਂ ਕਿ ਵੀ ਸਿਆਣਾ ਹੋਵੇ। ਯਥਾ :—

*'ਸਲੋਕੁ ॥ ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ ॥*
*ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ॥੧॥'*

[ਗਉੜੀ ਬਾਵਨ ਅਖਰੀ ਮਹਲਾ ੫, ਅੰਗ—

ਇਸ ਲਈ ਵਾਹਿਗੁਰੂ ਨੂੰ ਸਰਬ-ਵਿਆਪਕ ਜਾਨਣਾ ਹੈ। ਯਥਾ :—

੧. *'ਜਿਮੀ ਜਮਾਨ ਕੇ ਬਿਖੈ ਸਮੱਸਤ ਏਕ ਜੋਤ ਹੈ ॥*
*ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ ॥'* [ਦਸਮ, ਅੰਗ—

੨. *'ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥*
*ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥'*

[ਥਿਤੀ ਗਉੜੀ ਮਹਲਾ ੫, ਅੰਗ—

੩. *'ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥'*
[ਆਸਾ ਨਾਮਦੇਉ, ਅੰਗ—੪੮੫]

੪. *'ਸਰਬੀ ਰੰਗੀ ਰੂਪੀ ਤੂੰ ਹੈ ਤਿਸੁ ਬਖਸੇ ਜਿਸੁ ਨਦਰਿ ਕਰੇ ॥੧॥'*
[ਆਸਾ ਮਹਲਾ ੧, ਅੰਗ—੩੫੫]

੫. *'ਜੋ ਦੀਸੈ ਸੋ ਸਗਲ ਤੂੰ ਹੈ ਪਸਰਿਆ ਪਾਸਾਰੁ ॥*
*ਕਹੁ ਨਾਨਕ ਗੁਰਿ ਭਰਮੁ ਕਾਟਿਆ ਸਗਲ ਬ੍ਰਹਮ ਬੀਚਾਰੁ ॥੪॥'*
[ਸਿਰੀ ਰਾਗੁ ਮਹਲਾ ੫, ਅੰਗ—੫੧]

੬. *'ਜੇਤਾ ਸਬਦੁ ਸੁਰਤਿ ਧੁਨਿ ਤੇਤੀ ਜੇਤਾ ਰੂਪੁ ਕਾਇਆ ਤੇਰੀ ॥'*
[ਆਸਾ ਮਹਲਾ ੧, ਅੰਗ—੩੫੦]

੭. *'ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥'*
[ਆਸਾ ਦੀ ਵਾਰ, ਮਹਲਾ ੨, ਅੰਗ—੪੬੩]

੮. *'ਜੋ ਦੀਸੈ ਸੋ ਤੇਰਾ ਰੂਪੁ ॥ ਗੁਣ ਨਿਧਾਨ ਗੋਵਿੰਦ ਅਨੂਪ ॥'*
[ਤਿਲੰਗ ਮਹਲਾ ੫, ਅੰਗ—੭੨੪]

ਜਿਵੇਂ ਭਾਈ ਘਨੱਈਆ ਜੀ ਅਤੇ ਭਾਈ ਨੰਦ ਲਾਲ ਜੀ ਨੇ ਵੇਖਿਆ ਸੀ :—

*'ਰੂਹ ਦਰ ਹਰ ਜਿਸਮ ਗੁਰ ਗੋਬਿੰਦ ਸਿੰਘ।*
*ਨੂਰ ਦਰ ਹਰ ਚਸ਼ਮ ਗੁਰ ਗੋਬਿੰਦ ਸਿੰਘ ॥੧੫੨॥'*
[ਅਜ਼ ਸਲਤਨਤਿ ਦਹਮ (ਗੰਜਨਾਮਾ), ਕ੍ਰਿਤ ਭਾਈ ਨੰਦ ਲਾਲ ਜੀ]

## ਹੋਵਾਂ ਸਗਲ ਰੇਨਾਰੀ ॥੨॥

ਮੇਰਾ ਮਨ ਸਾਰਿਆਂ ਦੇ ਚਰਨਾਂ ਦੀ ਧੂੜ ਬਨਣਾ ਕਰੇ ਜੀ।

## ਪੇਖਿਓ ਪ੍ਰਭ ਜੀਉ ਅਪੁਨੈ ਸੰਗੇ

ਜਿਸ ਤਰ੍ਹਾਂ ਭਗਤਾਂ ਨੇ ਹਰ ਵੇਲੇ ਆਪ ਜੀ ਨੂੰ ਅੰਗ-ਸੰਗ ਵੇਖਿਆ ਹੈ, ਤਿਵੇਂ ਮੈਂ ਵੀ ਆਪ ਜੀ ਨੂੰ ਅੰਗ-ਸੰਗ ਦੇਖਣਾ ਕਰਾਂ। ਯਥਾ :—

੧. *'ਸਦਾ ਅੰਗ ਸੰਗੇ ਅਭੰਗੰ ਬਿਭੂਤੇ ॥੧੯੮॥'* [ਦਸਮ, ਅੰਗ—੧੦]

੨. *'ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ ॥*
*ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ ॥੧॥'*
[ਧਨਾਸਰੀ ਮਹਲਾ ੫, ਅੰਗ—੬੭੭]

## ਸਾਖੀ : ਚੇਲੇ ਪਰਖਣ ਦੀ

ਇਕ ਮਹਾਤਮਾ ਪਾਸ ਦੋ ਆਦਮੀ ਸੇਵਕ ਬਣਨ ਲਈ ਆਏ। ਮਹਾਤਮਾ ਨੇ ਦੋਹਾਂ ਨੂੰ ਇਕ-ਇਕ ਕਬੂਤਰ ਦਿੱਤਾ ਅਤੇ ਕਿਹਾ, "ਜਿਹੜਾ ਕਬੂਤਰ ਪਹਿਲਾਂ ਮਾਰ ਕੇ ਲਿਆਵੇਗਾ, ਉਸਨੂੰ ਚੇਲਾ ਬਣਾਵਾਂਗਾ, ਪਰ ਮਾਰਨਾ ਉਥੇ ਹੈ, ਜਿਥੇ ਕੋਈ ਨਾ ਵੇਖੇ।" ਇਕ ਨੇ ਤਾਂ ਜ਼ਰਾ ਕੁ ਕੰਧ ਦੇ ਉਹਲੇ ਹੋ ਕੇ, ਆਸਾ-ਪਾਸਾ ਵੇਖ ਕੇ, ਝੱਟ ਗਰਦਨ ਮਰੋੜ ਲਿਆਂਦੀ। ਦੂਜਾ ਆਦਮੀ, ਪਹਿਲਾਂ ਜੰਗਲ ਵਿਚ ਲੈ ਕੇ ਗਿਆ, ਮਾਰਨ ਲੱਗਾ ਤਾਂ ਖ਼ਿਆਲ ਕੀਤਾ ਕਿ ਇਥੇ ਤਾਂ ਜਾਨਵਰ ਵੇਖਦੇ ਹਨ। ਫਿਰ ਪਹਾੜ ਦੀ ਗੁਫ਼ਾ ਵਿਚ ਲੈ ਜਾ ਕੇ ਮਾਰਨ ਲੱਗਾ ਤਾਂ ਸੋਚਿਆ ਕਿ ਮੇਰੀਆਂ ਅੱਖਾਂ ਇਸਨੂੰ ਅਤੇ ਇਸਦੀਆਂ ਅੱਖਾਂ ਮੈਨੂੰ ਵੇਖ ਰਹੀਆਂ ਹਨ। ਇਉਂ ਸੋਚ ਕੇ, ਆਪਣੀਆਂ ਅੱਖਾਂ 'ਤੇ ਕੱਪੜਾ ਬੰਨ੍ਹ ਲਿਆ ਅਤੇ ਫਿਰ ਗਰਦਨ ਮਰੋੜਨ ਲੱਗਾ ਤਾਂ ਵਿਚਾਰ ਫੁਰੀ, ਜਿਹੜਾ ਮੈਨੂੰ ਅਨੁਭਵ ਕਰਵਾ ਰਿਹਾ ਹੈ ਕਿ ਇਸਦੀ ਗਰਦਨ ਇਥੋਂ ਮਰੋੜ, ਉਹ ਤਾਂ ਵੇਖਦਾ ਹੀ ਹੈ ਨਾ! ਯਥਾ :—

*'ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ ॥'*

[ਸਿਰੀ ਰਾਗੁ ਮਹਲਾ ੩, ਅੰਗ—੩੮]

ਜਿਊਂਦਾ ਕਬੂਤਰ ਹੀ ਮਹਾਤਮਾ ਅੱਗੇ ਲਿਆ ਕੇ ਰੱਖ ਦਿੱਤਾ ਅਤੇ ਕਿਹਾ, "ਜੀ ਮੈਨੂੰ ਤਾਂ ਐਸੀ ਕੋਈ ਜਗ੍ਹਾ ਨਹੀਂ ਦਿਸਦੀ, ਜਿਥੇ ਕੋਈ ਨਾ ਦੇਖਦਾ ਹੋਵੇ, ਕਿਉਂਕਿ ਪ੍ਰਮੇਸ਼ਰ ਤਾਂ ਸਾਰੇ ਪਾਸੇ ਹੀ ਵੇਖ ਰਿਹਾ ਹੈ। ਆਹ ਲਓ ਆਪਣਾ ਕਬੂਤਰ! ਤੁਹਾਡੀ ਮਰਜ਼ੀ ਹੈ ਚੇਲਾ ਬਣਾਉ, ਚਾਹੇ ਨਾ ਬਣਾਉ।" ਤਾਂ ਮਹਾਤਮਾ ਨੇ ਪ੍ਰਸੰਨ ਹੋ ਕੇ, ਉਸਨੂੰ ਆਪਣਾ ਚੇਲਾ ਬਣਾ ਲਿਆ ਤੇ ਕਿਹਾ, "ਏਹੋ ਪਰਖ ਕਰਨੀ ਸੀ।" ਪਹਿਲੇ ਨੂੰ, ਜਿਸਨੇ ਕੰਧ ਉਹਲੇ ਕਬੂਤਰ ਮਾਰ ਲਿਆਂਦਾ ਸੀ ਕਿਹਾ, "ਤੂੰ ਭਾਈ ਜਾਹ! ਅੱਜ ਤੂੰ ਕਬੂਤਰ ਦੀ ਗਰਦਨ ਮਰੋੜੀ ਹੈ ਕੱਲ੍ਹ ਨੂੰ ਕਿਸੇ ਹੋਰ ਦੀ ਮਰੋੜੇਂਗਾ, ਤੇਰਾ ਕੀ ਭਰੋਸਾ ਹੈ?"

### ਚੂਕੈ ਭੀਤਿ ਭ੍ਰਮਾਰੀ ॥੩॥

ਹੇ ਸਤਿਗੁਰੂ ਜੀ! ਭਰਮ ਦੀ ਕੰਧ ਨੂੰ ਗਿਆਨ ਦਾ ਗੋਲਾ ਚਲਾ ਕੇ ਢਾਹ ਦਿਉ ਜੀ। ਯਥਾ :—

*'ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ ॥*
*ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ ॥੪॥'*

[ਭੈਰਉ ਕਬੀਰ ਜੀ, ਅੰਗ—੧੧੬੧]

ਭਰਮ ਪੰਜ ਪ੍ਰਕਾਰ ਦਾ ਮੰਨਿਆ ਹੈ :—

*'ਭੇਦ ਭਰਮ ਕਰਤਤ ਭਰਮ ਪੁਨ ਸੰਗ ਭਰਮ ਵਿਕਾਰ ॥*
*ਬ੍ਰਹਮ ਇਤਰ ਜਗ ਸਤ ਹੈ ਪਾਂਚਉ ਭਰਮ ਸੰਸਾਰ ॥'*

(ੳ) **ਭੇਦ ਭਰਮ** :—ਭੇਦ ਰਹਿਤ ਆਤਮਾ ਵਿਚ ਭੇਦ ਦੀ ਪ੍ਰਤੀਤੀ। ਪੁਨਾ—ਉਹ ਭੇਦ ਵੀ ਪੰਜ ਪ੍ਰਕਾਰ ਦਾ ਹੈ :—

੧. ਜੀਵ ਈਸ਼ ਦਾ ਭੇਦ; ੨. ਜੀਵ ਜੀਵ ਦਾ ਭੇਦ;

੩. ਜੀਵ ਜੜ੍ਹ ਦਾ ਭੇਦ; ੪. ਜੜ੍ਹ ਜੜ੍ਹ ਦਾ ਭੇਦ;

੫. ਜੜ੍ਹ ਈਸ਼ ਦਾ ਭੇਦ।

(ਅ) **ਕਰਤਤ ਭਰਮ** :—ਕਰਤਾ-ਭੋਗਤਾ ਆਦਿਕ ਧਰਮਾਂ ਤੋਂ ਰਹਿਤ ਆਤਮਾ ਵਿਚ ਕਰਤਾ-ਭੋਗਤਾ ਆਦਿਕ ਧਰਮਾਂ ਦੀ ਪ੍ਰਤੀਤੀ ਹੋਣੀ, ਇਹ ਦੂਸਰਾ ਕਰਤੱਤ ਭਰਮ ਹੈ।

(ੲ) **ਪੁਨ ਸੰਗ ਭਰਮ** :—ਪੁਨਾ = ਬਹੁੜੋ ਅਸੰਗ ਆਤਮਾ ਵਿਚ ਦੇਹ ਆਦਿਕਾਂ ਦੇ ਸੰਗ ਦੀ ਪ੍ਰਤੀਤੀ ਹੋਣੀ, ਇਹ ਤੀਸਰਾ ਭਰਮ ਹੈ।

(ਸ) **ਵਿਕਾਰ ਭਰਮ** :—ਜਗਤ ਅਤੇ ਜੀਵ ਵਿਚ ਬ੍ਰਹਮ ਦੇ ਵਿਕਾਰ ਪ੍ਰਣਾਮ ਦੀ ਪ੍ਰਤੀਤੀ ਹੋਣੀ, ਇਹ ਚੌਥਾ ਭਰਮ ਹੈ।

(ਹ) **ਬ੍ਰਹਮ ਇਤਰ ਜਗ ਸਤ ਹੈ** :—ਬ੍ਰਹਮ ਤੋਂ ਬਿਨਾਂ ਸੱਤਾ ਰਹਿਤ ਜਗਤ ਵਿਚ ਸੱਤਤਾ ਦੀ ਪ੍ਰਤੀਤੀ ਹੋਣੀ, ਇਹ ਪੰਜਵਾਂ ਭਰਮ ਹੈ।

ਇਹ ਪੰਜ ਭਰਮ, ਇਨ੍ਹਾਂ ਪੰਜ ਦ੍ਰਿਸ਼ਟਾਂਤਾਂ ਨਾਲ ਦੂਰ ਹੁੰਦੇ ਹਨ :—

*'ਦੋਹਰਾ ॥ ਬਿੰਬ ਪ੍ਰਤਿਬਿੰਬ ਲੋਹਤ ਸਫਟਕ ਘਟਾਕਾਸ ਗੁਣ ਮਾਰ ॥*
*ਕਨਕ ਕੁੰਡਲ ਦ੍ਰਿਸ਼ਟਾਂਤ ਦੇ ਪਾਂਚੋਂ ਭਰਮ ਨਿਵਾਰ ॥'*

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਭਰਮ ਦੀ ਨਵਿਰਤੀ ਇਉਂ ਫ਼ੁਰਮਾਉਂਦੇ ਹਨ :—

*'ਸੰਤ ਸੰਗ ਜਿਹ ਰਿਦ ਬਸਿਓ ਨਾਨਕ ਤੇ ਨ ਭ੍ਰਮੇ ॥੧॥'*

[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੮]

## ਅਉਖਧੁ ਨਾਮੁ ਨਿਰਮਲ ਜਲੁ ਅੰਮ੍ਰਿਤੁ

ਅਗਿਆਨ ਰੂਪ ਰੋਗ ਦੀ ਨਵਿਰਤੀ ਕਰਨ ਨੂੰ ਪ੍ਰਮੇਸ਼ਰ ਦਾ ਨਾਮ ਔਸ਼ਧੀ (ਦਵਾਈ) ਰੂਪ ਹੈ, ਜਨਮ-ਮਰਨ ਰੂਪ ਰੋਗ ਦੀ ਨਵਿਰਤੀ ਕਰਨ ਨੂੰ ਪ੍ਰਮੇਸ਼ਰ ਦਾ ਨਾਮ ਅੰਮ੍ਰਿਤ ਰੂਪ ਹੈ ਅਤੇ ਮਨ ਨੂੰ ਸੀਤਲ ਕਰਨ ਵਾਸਤੇ ਪ੍ਰਮੇਸ਼ਰ ਦਾ ਨਿਰਮਲ ਜਲ ਹੈ।

ਅਥਵਾ :—ਪ੍ਰਮੇਸ਼ਰ ਦਾ ਨਾਮ-ਅੰਮ੍ਰਿਤ ਜੋ ਨਿਰਮਲ ਜਲ ਹੈ, ਏਹੀ ਇਕ ਔਸ਼ਧੀ ਰੂਪ ਹੈ। ਪ੍ਰਸ਼ਨ :—ਇਹ ਪ੍ਰਾਪਤ ਕਿਥੋਂ ਹੁੰਦਾ ਹੈ ? ਉੱਤਰ :—

## ਪਾਈਐ ਗੁਰੂ ਦੁਆਰੀ ॥੪॥

ਗੁਰਾਂ ਦੁਆਰੇ ਪ੍ਰਾਪਤ ਹੁੰਦਾ ਹੈ। ਨਾਮ-ਅੰਮ੍ਰਿਤ ਹੈ ਤਾਂ ਹਿਰਦੇ ਅੰਦਰ ਹੀ ਪਰ :—

੧. *'ਹਰਿ ਅਉਖਧੁ ਸਭ ਘਟ ਹੈ ਭਾਈ ॥ ਗੁਰ ਪੂਰੇ ਬਿਨੁ ਬਿਧਿ ਨ ਬਨਾਈ ॥'*
[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੯]

੨. *'ਇਸੁ ਕਾਇਆ ਅੰਦਰਿ ਨਾਮੁ ਨਉ ਨਿਧਿ ਪਾਈਐ ਗੁਰ ਕੈ ਸਬਦਿ ਵੀਚਾਰਾ ॥'*
[ਸੂਹੀ ਮਹਲਾ ੩, ਅੰਗ—੭੫੪]

੩. *'ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ ॥'*
[ਵਡਹੰਸੁ ਮਹਲਾ ੩, ਅੰਗ—੫੭੦]

## ਕਹੁ ਨਾਨਕ ਜਿਸੁ ਮਸਤਕਿ ਲਿਖਿਆ, ਤਿਸੁ ਗੁਰ ਮਿਲਿ ਰੋਗ ਬਿਦਾਰੀ ॥੫॥੧੭॥੨੯॥

ਸਤਿਗੁਰੂ ਜੀ ਕਥਨ ਕਰਦੇ ਹਨ, ਜਿਸਦੇ ਮੱਥੇ 'ਤੇ ਪੂਰਬਲੇ ਜਨਮ ਦੇ ਪੁੰਨਾਂ ਅਨੁਸਾਰ ਸ਼ੁਭ ਲੇਖ ਲਿਖਿਆ ਹੋਇਆ ਹੈ। ਉਸਨੇ ਗੁਰਾਂ ਨਾਲ ਮਿਲ ਕੇ ਮੋਹ, ਗਰਬ, ਹਉਮੈ ਆਦਿਕ ਵਿਕਾਰਾਂ ਦੇ ਰੋਗਾਂ ਨੂੰ ਨਾਸ ਕਰ ਲਿਆ ਹੈ। ਜਥਾ :—

੧. *'ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ ਦੁਰਜਨਾ ॥*
*ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਨਾ ॥'*
[ਗਉੜੀ ਕੀ ਵਾਰ ਮਹਲਾ ੪, ਅੰਗ—੩੦੧]

੨. *'ਸਭ ਰੋਗ ਮਿਟਾਵੇ ਨਵਾ ਨਿਰੋਆ ॥ ਨਾਨਕ ਰਖਾ ਆਪੇ ਹੋਆ ॥੨॥'*
[ਸੂਹੀ ਮਹਲਾ ੫, ਅੰਗ—੭੮੪]

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

## ੧੪.

**ਸੋਰਠਿ ਮਹਲਾ ੫ ॥** [ਅੰਗ—੬੧੭]

### ਅਬਿਨਾਸੀ ਜੀਅਨ ਕੋ ਦਾਤਾ ਸਿਮਰਤ ਸਭ ਮਲੁ ਖੋਈ ॥

**ਅਬਿਨਾਸੀ** = ਨਾਸ ਤੋਂ ਰਹਿਤ ਪ੍ਰਮੇਸ਼ਰ ਜੋ ਸਾਰਿਆਂ ਜੀਵਾਂ ਦਾ ਦਾਤਾ ਹੈ, ਉਸਦਾ ਸਿਮਰਨ ਕਰਦਿਆਂ ਹੀ ਸਾਰੀਆਂ ਮੈਲਾਂ ਨਾਸ ਹੋ ਜਾਂਦੀਆਂ ਹਨ।

**ਅਬਿਨਾਸੀ** = ਜੋ ਅਚੱਲ ਸਰੂਪ ਹੈ। ਯਥਾ :—

੧. *'ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥'*
[ਜਪੁਜੀ ਸਾਹਿਬ, ਅੰਗ—੧]

੨. *'ਸਭਿ ਧਿਆਵਹੁ ਆਦਿ ਸਤੇ ਜੁਗਾਦਿ ਸਤੇ,*
*ਪਰਤਖਿ ਸਤੇ ਸਦਾ ਸਦਾ ਸਤੇ,*
*ਜਨੁ ਨਾਨਕੁ ਦਾਸੁ ਦਸੋਨਾ ॥੫॥'* [ਕਾਨੜੇ ਕੀ ਵਾਰ ਮਹਲਾ ੪, ਅੰਗ—੧੩੧੫]

ਉਸ ਤੋਂ ਬਿਨਾਂ :—

੧. *'ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ ॥*
*ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ ॥'*
[ਰਾਮਕਲੀ ਮਹਲਾ ੧ ਦਖਣੀ ਓਅੰਕਾਰੁ, ਅੰਗ—੯੩੬]

੨. *'ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ ॥'*
[ਆਸਾ ਦੀ ਵਾਰ ਮਹਲਾ ੧, ਅੰਗ—੪੭੪]

੩. *'ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ ॥੪੭॥'*
[ਸਲੋਕ ਸੇਖ ਫਰੀਦ, ਅੰਗ—੧੩੮੦]

੪. *'ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥'* [ਮਾਰੂ ਮਹਲਾ ੫, ਅੰਗ—੧੦੮੩]

੫. *'ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਹੀ ॥੧॥'*
[ਸਾਰੰਗ ਮਹਲਾ ੯, ਅੰਗ—੧੨੩੧]

੬. *'ਘਟੰਤ ਰੂਪੰ ਘਟੰਤ ਦੀਪੰ ਘਟੰਤ ਰਵਿ ਸਸੀਅਰ ਨਖ੍ਹਤ੍ਰ ਗਗਨੰ ॥'*
[ਸਲੋਕ ਸਹਸਕ੍ਰਿਤੀ ਮਹਲਾ ੫, ਅੰਗ—੧੩੫੪]

**ਘਟੰਤ ਰੂਪੰ** = ਦੇਹਾਂ ਦੇ ਰੂਪ ਵੀ ਘਟ ਜਾਂਦੇ ਹਨ, ਬਿਰਧ ਹੋਇਆਂ ਤੋਂ ਸੁੱਕੀ ਮੂਲੀ

ਦੀ ਤਰ੍ਹਾਂ ਦੇਹ 'ਤੇ ਝੁਰੜੀਆਂ ਪੈ ਜਾਂਦੀਆਂ ਹਨ। **ਘਟੰਤ ਦੀਪੰ** = ਸੱਤ ਦੀਪ ਵੀ ਘਟ ਜਾਂਦੇ ਹਨ। **ਘਟੰਤ ਹਵਿ ਸਸੀਅਰ** = ਚੰਦ੍ਰਮਾਂ ਅਤੇ ਸੂਰਜ ਮਹਾਂ ਪਰਲੋ ਵੇਲੇ ਪੁੱਠੇ ਤਵੇ ਵਰਗੇ ਕਾਲੇ ਹੋ ਜਾਂਦੇ ਹਨ ਅਤੇ **ਨਖ੍ਰਤ੍ਰ ਗਗਨੰ** = ਅਕਾਸ਼ ਸਮੇਤ ਤਾਰੇ ਵੀ ਘਟ ਜਾਂਦੇ ਹਨ, ਭਾਵ ਇਹ ਸਾਰੇ ਨਾਸ ਹੋ ਜਾਂਦੇ ਹਨ, ਇਕ ਪ੍ਰਮੇਸ਼ਰ ਹੀ ਸਦਾ ਰਹਿਣ ਵਾਲਾ ਹੈ।

ਹਿੰਦੂ ਮੱਤ ਅਨੁਸਾਰ ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲੇ, ਪਾਲਣਾ ਕਰਨ ਵਾਲੇ ਅਤੇ ਨਾਸ ਕਰਨ ਵਾਲੇ ਜੋ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਮੰਨੇ ਹਨ, ਅੰਤ ਨੂੰ ਇਹਨਾਂ ਦੀਆਂ ਪੁਰੀਆਂ ਅਤੇ ਦੇਹਾਂ ਵੀ ਨਹੀਂ ਰਹਿਣਗੀਆਂ। ਯਥਾ :—

*'ਬ੍ਰਹਮ ਮਹੇਸਰ ਬਿਸਨ ਸਚੀਪਤਿ ਅੰਤ ਫਸੇ ਜਮ ਫਾਸ ਪਰੈਂਗੇ ॥'*

[ਦਸਮ, ਅੰਗ—੧੪]

**ਜੀਅਨ ਕੋ ਦਾਤਾ** = ਜੋ ਸਾਰੇ ਜੀਵਾਂ ਦਾ ਦਾਤਾ ਹੈ। ਯਥਾ :—

੧. *'ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੫॥'*

[ਜਪੁਜੀ ਸਾਹਿਬ, ਅੰਗ—੨]

੨. *'ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥*
*ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ ॥'*

[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੭]

੩. *'ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈ ਹੈ ॥*
*ਕਾਹੇ ਕੋ ਡੋਲਤ ਹੈ ਤੁਮਰੀ ਸੁਧ ਸੁੰਦਰ ਸ੍ਰੀ ਪਦਮਾਪਤਿ ਲੈ ਹੈ ॥'*

[ਦਸਮ, ਅੰਗ—੩੫]

੪. *'ਪੱਖਤ ਹੈ ਜਲ ਮੈ ਥਲ ਮੈ ਪਲ ਮੈ; ਕਲ ਕੇ ਨਹੀ ਕਰਮ ਬਿਚਾਰੈ ॥*
*ਦੀਨ ਦਇਆਲ ਦਇਆਨਿਧਿ; ਦੋਖਨ ਦੇਖਤ ਹੈ ਪਰ ਦੇਤ ਨ ਹਾਰੈ ॥'*

[ਦਸਮ, ਅੰਗ—੩੪]

੫. *'ਰੋਜੀ ਹੀ ਰਾਜ ਬਿਲੋਕਤ ਰਾਜਕ ਰੋਖ ਰੂਹਾਨ ਕੀ ਰੋਜੀ ਨ ਟਾਰੈ ॥੨॥'*

[ਦਸਮ, ਅੰਗ—੩੪]

੬. *'ਪਹਿਲੋ-ਦੇ ਤੈਂ ਰਿਜਕੁ ਸਮਾਹਾ ॥ ਪਿਛੋ-ਦੇ ਤੈਂ ਜੰਤੁ ਉਪਾਹਾ ॥'*

[ਮਾਝ ਮਹਲਾ ੫, ਅੰਗ—੧੩੦]

੭. *'ਪ੍ਰਤਿਪਾਲਿ ਮਾਤਾ ਉਦਰਿ ਰਾਖੇ ਲਗਨਿ ਦੇਤ ਨ ਸੇਕ ॥*
*ਸੋਈ ਸੁਆਮੀ ਈਹਾ ਰਾਖੈ ਬੂਝੁ ਬੁਧਿ ਬਿਬੇਕ ॥੧॥*
*ਮੇਰੇ ਮਨ ਨਾਮ ਕੀ ਕਰਿ ਟੇਕ ॥'* [ਮਾਰੂ ਮਹਲਾ ੫, ਅੰਗ—੧੦੦੭]

੮. *'ਅੰਨੁ ਖਾਣਾ ਕਪੜੁ ਪੈਨਣੁ ਦੀਆ ਰਸ ਅਨਿ ਭੋਗਾਣੀ ॥*
*ਜਿਨਿ ਦੀਏ ਸੁ ਚਿਤਿ ਨ ਆਵਈ ਪਸੂ ਹਉ ਕਰਿ ਜਾਣੀ ॥੩॥'*

[ਗਉੜੀ ਬੈਰਾਗਣਿ ਮਹਲਾ ੪, ਅੰਗ—੧੬੭]

ਅਵਿਦਿਆ, ਰਾਗ-ਦ੍ਵੈਖ, ਭੈੜੇ ਸੰਸਕਾਰਾਂ ਅਤੇ ਪਾਪਾਂ ਦੀਆਂ ਜੋ ਮੈਲਾ ਹਨ। ਯਥਾ :—

*'ਛਲੰ ਛਿਦ੍ਰੰ ਕੋਟਿ ਬਿਘਨੰ ਅਪਰਾਧੰ ਕਿਲਬਿਖ ਮਲੰ ॥'*

[ਸਲੋਕ ਸਹਸਕ੍ਰਿਤੀ ਮਹਲਾ ੫, ਅੰਗ—੧੩੫੭]

ਇਤਿਆਦਿਕ ਮੈਲਾਂ ਨਾਲ ਮਨ ਕਾਲਾ ਹੋਇਆ ਹੈ। ਯਥਾ :—

*'ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥'*

[ਸੋਰਠਿ ਕੀ ਵਾਰ ਮਹਲਾ ੪, ਅੰਗ—੬੫੧]

ਜੋ ਪ੍ਰਮੇਸ਼ਰ ਨਾਸ ਤੋਂ ਰਹਿਤ ਹੈ ਅਤੇ ਸਾਰਿਆਂ ਜੀਵਾਂ ਦਾ ਦਾਤਾ ਹੈ, ਉਸ ਵਾਹਿਗੁਰੂ ਦਾ **ਸਿਮਰਤ** = ਸਿਮਰਨ ਕਰਨ ਕਰਕੇ ਸਾਰੀਆਂ ਮੈਲਾਂ ਨਾਸ ਹੋ ਜਾਂਦੀਆਂ ਹਨ।

## ਗੁਣ ਨਿਧਾਨ ਭਗਤਨ ਕਉ ਬਰਤਨਿ

ਸ਼ੁਭ ਗੁਣਾਂ ਦਾ ਖ਼ਜ਼ਾਨਾ ਭਗਤਾਂ ਨੂੰ ਵਰਤਣ ਵਾਸਤੇ ਦਿੱਤਾ ਹੈ। ਯਥਾ :—

*'ਰਤਨ ਜਵੇਹਰ ਨਾਮ ॥ ਸਤੁ ਸੰਤੋਖੁ ਗਿਆਨ ॥*
*ਸੂਖ ਸਹਜ ਦਇਆ ਕਾ ਪੋਤਾ ॥ ਹਰਿ ਭਗਤਾ ਹਵਾਲੈ ਹੋਤਾ ॥੧॥'*

[ਰਾਮਕਲੀ ਮਹਲਾ ੫, ਅੰਗ—੮੯੩]

ਵਾ :—ਸ਼ੁਭ ਗੁਣਾਂ ਦਾ ਖ਼ਜ਼ਾਨਾ ਜੋ ਨਾਮ ਹੈ, ਭਗਤਾਂ ਨੂੰ ਵਰਤਣ ਵਾਸਤੇ ਦਿੱਤਾ ਹੈ, ਭਗਤ ਨਾਮ ਜਪ ਕੇ ਆਪਣੇ ਸਾਰੇ ਕਾਰਜ ਸਵਾਰ ਲੈਂਦੇ ਹਨ। ਪਰ ਹਰ ਕੋਈ ਨਾਮ ਪ੍ਰਾਪਤ ਨਹੀਂ ਕਰ ਸਕਦਾ।

## ਬਿਰਲਾ ਪਾਵੈ ਕੋਈ ॥੧॥

ਕੋਈ ਵਿਰਲਾ ਹੀ ਪਾਉਂਦਾ ਹੈ। ਯਥਾ :—

੧. *'ਇਕੁ ਅਧੁ ਨਾਇ ਰਸੀਅੜਾ ਕਾ ਵਿਰਲੀ ਜਾਇ ਵੁਠੀ ॥੩॥'*

[ਰਾਗੁ ਗਉੜੀ ਮਾਝ ਮਹਲਾ ੫, ਅੰਗ—੨੧੮]

੨. *'ਕੋਟਨ ਮੈ ਨਾਨਕ ਕੋਊ ਨਾਰਾਇਨ ਜਿਹ ਚੀਤਿ ॥੨੪॥'*

[ਸਲੋਕ ਮਹਲਾ ੯, ਅੰਗ—੧੪੨੭]

੩. *'ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥੧॥'*

[ਗੂਜਰੀ ਮਹਲਾ ੫, ਅੰਗ–੪੯੫]

## ਮੇਰੇ ਮਨ ਜਪਿ ਗੁਰ ਗੋਪਾਲ ਪ੍ਰਭੁ ਸੋਈ ॥

ਹੇ ਮੇਰੇ ਮਨ! ਗੁਰਾਂ ਦੁਆਰੇ ਉਸ ਗੋਪਾਲ ਪ੍ਰਭੂ ਦਾ ਨਾਮ ਜਪਣਾ ਕਰ, ਜੋ **ਗੋ** = ਪ੍ਰਿਥਵੀ, ਭਾਵ ਸ੍ਰਿਸ਼ਟੀ ਦੀ **ਪਾਲ** = ਪਾਲਣਾ ਕਰਨ ਵਾਲਾ ਹੈ, **ਪ੍ਰਭੁ** = ਪੰਜਾਂ ਤੱਤਾਂ ਦਾ ਪਰਾ ਰੂਪ ਹੈ, ਵਾ :—ਪੰਜਾਂ ਤੱਤਾਂ ਨੂੰ ਪ੍ਰਵਿਰਤ ਕਰਨ ਵਾਲਾ ਹੈ, ਵਾ :—ਸਮਰੱਥ ਹੈ।

## ਜਾ ਕੀ ਸਰਣਿ ਪਇਆਂ ਸੁਖੁ ਪਾਈਐ

ਜਿਸਦੀ ਸ਼ਰਨ ਵਿਚ ਪਿਆਂ ਅਜਿਹਾ ਸੁਖ ਪਾਈਦਾ ਹੈ, ਭਾਵ ਆਤਮਿਕ ਸੁਖ ਪਾਈਦਾ ਹੈ, ਜਿਸ ਕਰਕੇ ਐਸੀ ਅਵਸਥਾ ਬਣ ਜਾਂਦੀ ਹੈ :—

੧. *'ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ ॥*
*ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ ॥੧॥*
*ਸੋਗੁ ਨਾਹੀ ਸਦਾ ਹਰਖੀ ਹੈ ਰੇ ਛੋਡਿ ਨਾਹੀ ਕਿਛੁ ਲੇਤੈ ॥*
*ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ ਕਤ ਆਵੈ ਕਤ ਰਮਤੈ ॥੨॥'*

[ਕਾਨੜਾ ਮਹਲਾ ੫, ਅੰਗ–੧੩੦੨]

੨. *'ਕਾਇਆ ਕਾਪਰੁ ਚੀਰ ਬਹੁ ਫਾਰੇ ਹਰਿ ਰੰਗੁ ਨ ਲਹੈ ਸਭਾਗਾ ॥੩॥'*

[ਮਾਲੀਗਉੜਾ ਮਹਲਾ ੪, ਅੰਗ–੯੮੫]

੩. *'ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ ॥*
*ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ॥*
*ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮਰਾਮ ਪ੍ਰਗਾਸੁ ॥੧੬॥'*

[ਸਲੋਕ ਮਹਲਾ ੩, ਅੰਗ–[illegible]]

## ਬਾਹੁੜਿ ਦੂਖੁ ਨ ਹੋਈ ॥੧॥ਰਹਾਉ॥

ਜਿਸ ’ਤੇ ਮੁੜ ਕੇ ਕੋਈ ਦੁਖ ਨਹੀਂ ਹੁੰਦਾ। ਦੁਖ ਕਈ ਪ੍ਰਕਾਰ ਦਾ ਹੈ। [illegible]

*'ਦੁਖੁ ਵਿਛੋੜਾ ਇਕੁ ਦੁਖੁ ਭੂਖ ॥ ਇਕੁ ਦੁਖੁ ਸਕਤਵਾਰ ਜਮਦੂਤ ॥*
*ਇਕੁ ਦੁਖੁ ਰੋਗੁ ਲਗੈ ਤਨਿ ਧਾਇ ॥ ਵੈਦ ਨ ਭੋਲੇ ਦਾਰੂ ਲਾਇ ॥੧॥'*

[ਮਲਾਰ ਮਹਲਾ ੧, ਅੰਗ–[illegible]]

**ਦੁਖੁ ਵਿਛੋੜਾ** = ਦੁਨਿਆਵੀ ਵਿਛੋੜੇ, ਜਿਨ੍ਹਾਂ ਨੂੰ ਪੈ ਜਾਂਦੇ ਹਨ, ਉਹੀ ਜਾਣਦੇ ਹਨ ਕਿ ਇਨ੍ਹਾਂ ਦਾ ਕਿੰਨਾ ਕੁ ਦੁਖ ਹੈ। ਜਿਵੇਂ ਮਾਂ ਨੂੰ ਧੀ ਦਾ, ਧੀ ਨੂੰ ਮਾਂ ਦਾ, ਪਿਉ ਨੂੰ ਪੁੱਤਰ ਦਾ, ਪੁੱਤਰ ਨੂੰ ਪਿਉ ਦਾ, ਪਤੀ ਨੂੰ ਪਤਨੀ ਦਾ, ਪਤਨੀ ਨੂੰ ਪਤੀ ਦਾ, ਸੱਚੇ ਮਿੱਤਰ ਨੂੰ ਮਿੱਤਰ ਦਾ ਅਤੇ ਭਰਾ ਨੂੰ ਭਰਾ ਦਾ ਆਦਿ।

ਏਸੇ ਤਰ੍ਹਾਂ ਹੀ ਜਿਨ੍ਹਾਂ ਪ੍ਰਮੇਸ਼ਰ ਦੇ ਪਿਆਰਿਆਂ ਨੂੰ ਪ੍ਰਮੇਸ਼ਰ ਦਾ ਵਿਛੋੜਾ ਅਨੁਭਵ ਹੋ ਜਾਂਦਾ ਹੈ, ਉਨ੍ਹਾਂ ਨੂੰ ਬਹੁਤ ਦੁਖ ਹੁੰਦਾ ਹੈ। ਯਥਾ :—

*'ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ ॥*
*ਬਾਝੁ ਪਿਆਰੇ ਆਪਣੇ ਬਿਰਹੀ ਨ ਧੀਰੋਦਿ ॥੩॥'*

[ਮਾਰੂ ਵਾਰ ਮਹਲਾ ੫ ਡਖਣੇ, ਅੰਗ—੧੧੦੦]

ਪ੍ਰਮੇਸ਼ਰ ਦੇ ਦਰਸ਼ਨਾਂ ਬਗ਼ੈਰ ਉਨ੍ਹਾਂ ਦਾ ਮਰਨਾ ਹੁੰਦਾ ਹੈ, 'ਆਪਣੇ ਪਿਆਰੇ ਦੇ ਮਿਲਾਪ ਤੋਂ ਬਗ਼ੈਰ ਉਨ੍ਹਾਂ ਵਿਛੋੜੇ ਵਾਲੀਆਂ ਜੀਵ ਰੂਪ ਇਸਤ੍ਰੀਆਂ ਨੂੰ ਧੀਰਜ ਨਹੀਂ ਆਉਂਦੀ। ਯਥਾ :—

*'ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ ॥'*

[ਬਾਰਹ ਮਾਹਾ ਮਾਂਝ ਮਹਲਾ ੫, ਅੰਗ—੧੩੩]

ਜਿਸ ਤਰ੍ਹਾਂ ਚਕਵੀ ਵਾਸਤੇ ਅਨੇਕਾਂ ਚੰਦ ਚੜ੍ਹ ਜਾਣ ਤੇ ਚਕੋਰ ਵਾਸਤੇ ਅਨੇਕਾਂ ਸੂਰਜ ਚੜ੍ਹ ਜਾਣ, ਪਰ ਉਨ੍ਹਾਂ ਨੂੰ ਆਪਣੇ ਪਿਆਰੇ ਤੋਂ ਬਿਨਾਂ ਕਿਸੇ ਪ੍ਰਕਾਰ ਵੀ ਧੀਰਜ ਨਹੀਂ ਆਉਂਦੀ, ਏਸੇ ਤਰ੍ਹਾਂ ਪ੍ਰੇਮੀ ਜਗਿਆਸੂਆਂ ਨੂੰ ਵੀ ਮਾਇਆ ਦੀ ਪ੍ਰਾਪਤੀ ਹੋਣ ਰੂਪ ਚੰਦ ਚੜ੍ਹ ਜਾਵੇ, ਜਸ ਹੋਣ ਰੂਪ ਸੂਰਜ ਚੜ੍ਹ ਪਵੇ, ਅੰਨ੍ਹੇ ਅੱਗੇ ਕ੍ਰੋੜਾਂ ਦੀਵੇ ਬਾਲਣ ਵਾਂਗ ਉਨ੍ਹਾਂ ਨੂੰ ਅਨੇਕਾਂ ਬੇਦ ਸ਼ਾਸਤ੍ਰਾਂ ਦਾ ਗਿਆਨ ਵੀ ਕਿਉਂ ਨਾ ਭਾਵੇਂ ਕਥਨ ਕਰਕੇ ਸੁਣਾਇਆ ਜਾਵੇ, ਫਿਰ ਵੀ ਉਨ੍ਹਾਂ ਨੂੰ ਧੀਰਜ ਨਹੀਂ ਆਉਂਦੀ, ਉਹ ਤਾਂ ਆਪਣੇ ਪਿਆਰੇ ਦੇ ਮਿਲਾਪ ਤੋਂ ਬਗ਼ੈਰ ਇਉਂ ਜਾਣਦੇ ਹਨ :—

੧. *'ਮਹਲਾ ੨ ॥ ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥'*

[ਆਸਾ ਦੀ ਵਾਰ, ਅੰਗ—੪੬੩]

੨. *'ਮਹਲਾ ੨ ॥ ਨਾਨਕ ਤਿਨਾ ਬਸੰਤੁ ਹੈ ਜਿਨ੍ ਘਰਿ ਵਸਿਆ ਕੰਤੁ ॥*
*ਜਿਨ ਕੇ ਕੰਤ ਦਿਸਾਪੁਰੀ ਸੇ ਅਹਿਨਿਸਿ ਫਿਰਹਿ ਜਲੰਤ ॥੨॥'*

[ਵਾਰ ਸੂਹੀ ਕੀ, ਅੰਗ—੭੯੧]

ਉਨ੍ਹਾਂ ਨੂੰ ਹੀ ਮਨੁੱਖਾ ਜਨਮ ਰੂਪ ਬਸੰਤ ਰੁੱਤ ਚੰਗੀ ਹੈ, ਜਿਨ੍ਹਾਂ ਦੇ ਹਿਰਦੇ ਵਿਚ ਵਾਹਿਗੁਰੂ ਸਾਖਿਆਤ ਹੋਇਆ ਹੈ। ਪਰ ਜਿਨ੍ਹਾਂ ਦਾ ਪਤੀ-ਪ੍ਰਮੇਸ਼ਰ ਦੂਜੇ ਦੇਸ਼ ਗਿਆ ਹੋਇਆ ਹੈ, ਭਾਵ ਸਾਖਿਆਤ ਨਹੀਂ ਹੈ, ਉਨ੍ਹਾਂ ਨੂੰ ਧੀਰਜ ਨਹੀਂ ਆਉਂਦੀ, ਉਹ ਦਿਨੇ-ਰਾਤ ਸੜਦੇ ਰਹਿੰਦੇ ਹਨ। ਪਿਆਰੇ ਵਾਹਿਗੁਰੂ ਪਤੀ ਦੇ ਵਿਛੋੜੇ ਕਰਕੇ ਗਿੱਲੇ ਗੋਹੇ ਦੀ ਤਰ੍ਹਾਂ ਧੁਖਦੇ ਰਹਿੰਦੇ ਹਨ। ਯਥਾ :—

*'ਧੁਖਾਂ ਜਿਉ ਮਾਂਲੀਹ ਕਾਰਣਿ ਤਿੰਨ੍ਹਾ ਮਾ ਪਿਰੀ ॥੯੭॥'*

[ਸਲੋਕ ਸੇਖ ਫਰੀਦ, ਅੰਗ—੧੩੮੨]

ਸਿਆਣਿਆਂ ਨੇ ਵਿਛੋੜੇ ਵਾਲਿਆਂ ਦੀਆਂ ਨੌਂ ਨਿਸ਼ਾਨੀਆਂ ਲਿਖੀਆਂ ਹਨ :—

*'ਆਸ਼ਕਾਰਾ ਨਵ ਨਿਸ਼ਾਨੀ ਐ ਪਿਸਰ।*
*ਆਹ ਸ਼ਰਦੋ[੧], ਰੰਗ ਜ਼ਰਦੋ[੨], ਚਸ਼ਮ ਤਰ[੩]।*
*ਕਮ ਗੁਫਤਨੋ[੪], ਕਮ ਖੁਰਦਨੋ[੫], ਖੁਆਬਸ਼ ਹਰਾਮ[੬]।*
*ਇੰਤਜ਼ਾਰੀ[੭], ਬੇਕਰਾਰੀ[੮], ਦਸਤ ਸਰ[੯]।'*

[ਸ੍ਰੀ ਨਾਰਾਯਣ ਹਰੀ ਉਪਦੇਸ਼, ਕ੍ਰਿਤ ਪੰਡਿਤ ਹਰਦੇਵ ਸਿੰਘ ਜੀ, ਪੰਨਾ—੪੬੦]

੧. ਠੰਢੇ ਸਾਹ, ਭਾਵ ਹੌਕੇ ਲੈਣੇ, ੨. ਚਿਹਰੇ ਦਾ ਰੰਗ ਪੀਲਾ ਪੈ ਜਾਣਾ, ੩. ਅੱਖਾਂ 'ਚੋਂ ਅੱਥਰੂ ਵਗਦੇ ਰਹਿਣੇ। ਯਥਾ :—

*'ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ ॥੩॥'*

[ਮਾਝ ਮਹਲਾ ੪, ਅੰਗ—੯੪]

੪. ਗੱਲਾਂ ਘਟ ਜਾਣੀਆਂ, ੫. ਖਾਣਾ-ਪੀਣਾ ਘਟ ਜਾਣਾ, ੬. ਨੀਂਦ ਨਾ ਆਉਣੀ, ੭. ਪਿਆਰੇ ਪ੍ਰਮੇਸ਼ਰ ਦੀ ਸਦਾ ਉਡੀਕ ਰਹਿਣੀ। ਯਥਾ :—

*'ਮੋਹਨ ਨੀਦ ਨ ਆਵੈ ਹਾਵੈ ਹਾਰ ਕਜਰ ਬਸਤ੍ਰ ਅਭਰਨ ਕੀਨੇ ॥*
*ਉਡੀਨੀ ਉਡੀਨੀ ਉਡੀਨੀ ॥ ਕਬ ਘਰਿ ਆਵੈ ਰੀ ॥੧॥'*

[ਬਿਲਾਵਲੁ ਮਹਲਾ ੫, ਅੰਗ—੮੩੦]

੮. ਸਦਾ ਬੇਚੈਨੀ ਰਹਿਣੀ। ਯਥਾ :—

(ੳ) *'ਬਿਨੁ ਮਿਲਬੇ ਨਾਹੀ ਸੰਤੋਖਾ ਪੇਖਿ ਦਰਸਨੁ ਨਾਨਕੁ ਜੀਜੈ ॥੨॥'*

[ਕਲਿਆਨੁ ਮਹਲਾ ੫, ਅੰਗ—੧੩੨੧]

(ਅ) *'ਚਾਰਿ ਪਹਰ ਚਹੁ ਜੁਗਹ ਸਮਾਨੇ ॥ ਰੈਣਿ ਭਈ ਤਬ ਅੰਤੁ ਨ ਜਾਨੇ ॥੨॥'*

[ਆਸਾ ਮਹਲਾ ੫, ਅੰਗ—੩੭੪]

੬. ਹੱਥਾਂ ਨਾਲ ਸਿਰ ਫੜ੍ਹ ਕੇ ਬੈਠੇ ਰਹਿਣਾ ਅਤੇ ਸੋਚਦੇ ਰਹਿਣਾ ਕਿ ਪਿਆਰਾ ਪਤੀ-ਪ੍ਰਮੇਸ਼ਰ ਮੈਨੂੰ ਕਦੋਂ ਆ ਕੇ ਮਿਲੇਗਾ। ਯਥਾ :—

(ੳ) *'ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ ॥*
*ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ ॥*
*ਤਿਸੁ ਦਸਿ ਪਿਆਰੇ ਸਿਰੁ ਧਰੀ ਉਤਾਰੇ ਇਕ ਭੋਰੀ ਦਰਸਨੁ ਦੀਜੈ ॥*
*ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ ਇਕੁ ਤਿਲੁ ਭੀ ਨਾ ਧੀਰੀਜੈ ॥'*

[ਜੈਤਸਰੀ ਛੰਤ ਮਹਲਾ ੫, ਅੰਗ—੭੦੩]

(ਅ) *'ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ ॥*
*ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ ॥੧॥*
*ਮ: ੫ ॥ ਨੀਹੁ ਮਹਿੰਜਾ ਤਊ ਨਾਲਿ; ਬਿਆ ਨੇਹ ਕੂੜਾਵੇ ਡੇਖੁ ॥*
*ਕਪੜ ਭੋਗ ਡਰਾਵਣੇ ਜਿਚਰੁ ਪਿਰੀ ਨ ਡੇਖੁ ॥੨॥'*

[ਮਾਰੂ ਵਾਰ ਮਹਲਾ ੫ ਡਖਣੇ, ਅੰਗ—੧੦੯੪]

(ੲ) *'ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ ॥*
*ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥੩੫॥'*

[ਸਲੋਕ ਸੇਖ ਫਰੀਦ, ਅੰਗ—੧੩੭੯]

ਦਸਵੇਂ ਪਾਤਸ਼ਾਹ ਵੀ ਫੁਰਮਾਉਂਦੇ ਹਨ :—

*'ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ ॥*
*ਤੁਧੁ ਬਿਨੁ ਰੋਗੁ ਰਜਾਈਆ ਦਾ ਓਢਣ ਨਾਗ ਨਿਵਾਸਾ ਦੇ ਰਹਣਾ ॥*
*ਸੂਲ ਸੁਰਾਹੀ ਖੰਜਰੁ ਪਿਆਲਾ ਬਿੰਗ ਕਸਾਈਆ ਦਾ ਸਹਣਾ ॥*
*ਯਾਰੜੇ ਦਾ ਸਾਨੂੰ ਸਥਰੁ ਚੰਗਾ ਭੱਠ ਖੇੜਿਆ ਦਾ ਰਹਣਾ ॥੧॥੬॥'*

[ਦਸਮ, ਅੰਗ—੭੧੧]

ਪਰ ਜਿਨ੍ਹਾਂ ਦੇ ਹਿਰਦੇ ਵਿਚ ਪ੍ਰਮੇਸ਼ਰ ਦਾ ਵਿਛੋੜਾ ਅਨੁਭਵ ਨਹੀਂ ਹੁੰਦਾ, ਉਹ ਤਾਂ ਮੁਰਦਾ ਹਨ, ਉਨ੍ਹਾਂ ਨੇ ਪ੍ਰਮੇਸ਼ਰ ਨਾਲ ਮਿਲਣ ਦਾ ਕੀ ਯਤਨ ਕਰ ਲੈਣਾ ਹੈ। ਯਥਾ :—

*'ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥*
*ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥੩੬॥'*

[ਸਲੋਕ ਸੇਖ ਫਰੀਦ, ਅੰਗ—੧੩੭੯]

**ਇਕੁ ਦੁਖੁ ਭੁਖ ॥** ਸਾਧਸੰਗਤ ਜੀ ! ਭੁੱਖ ਦਾ ਵੀ ਇਕ ਬਹੁਤ ਭਾਰੀ ਦੁਖ ਹੈ। ਅਸੀਂ

ਕਹਿ ਤਾਂ ਬੜਾ ਸੌਖਾ ਹੀ ਦਿੰਦੇ ਹਾਂ ਕਿ ਸਿੰਘਾਂ ਨੇ ਮਹਾਰਾਜ ਦੇ ਕਹਿਣ 'ਤੇ, "ਮਹੀਨਾ, ਪੰਦਰਾਂ ਦਿਨ, ਇਕ ਹਫ਼ਤਾ ਹੋਰ ਠਹਿਰ ਜਾਓ, ਤੁਹਾਨੂੰ ਸਾਰੀ ਦੁਨੀਆਂ ਦਾ ਰਾਜ ਲੈ ਦੇਵਾਂਗੇ।" ਕਲਗੀਧਰ ਜੀ ਦਾ ਬਚਨ ਨਹੀਂ ਮੰਨਿਆ, ਉਹ ਬਹੁਤ ਮਾੜੇ ਸਨ। ਪਰ ਨਹੀਂ। ਉਹ ਸਾਡੇ ਨਾਲੋਂ ਬਹੁਤ ਚੰਗੇ ਸਨ! ਬਹੁਤ ਚੰਗੇ ਸਨ! ਜਿਨ੍ਹਾਂ ਨੇ ਬ੍ਰਿਛਾਂ ਦੇ ਪੱਤੇ ਅਤੇ ਛਿੱਲਾਂ ਖਾ-ਖਾ ਕੇ ਵੀ ਅੱਠ ਮਹੀਨੇ ਜੰਗ ਕੀਤਾ। ਕੀ ਹੋਇਆ! ਜੇ ਹੋਣਹਾਰ ਨੇ ਬਚਨ ਨਹੀਂ ਮੰਨਣ ਦਿੱਤਾ, ਫਿਰ ਵੀ ਜਿਹੜਾ ਬੇਦਾਵੇ ਦਾ ਕਾਗਜ਼ ਲਿਖ ਕੇ ਦਿੱਤਾ ਸੀ, ਜਿੰਨਾ ਚਿਰ ਪੜਵਾ ਨਹੀਂ ਲਿਆ, ਓਨਾ ਚਿਰ ਸੁਖ ਦਾ ਸਾਹ ਨਹੀਂ ਲਿਆ, ਚੈਨ ਨਾਲ ਨਹੀਂ ਬੈਠੇ, ਜਾਨਾਂ ਵਾਰ ਕੇ ਟੁੱਟੀ ਗੰਢਾਈ।

ਉਹ ਸਿੰਘ ਤਾਂ ਅੱਠ ਮਹੀਨੇ ਭੁੱਖੇ ਰਹਿ ਕੇ ਜੰਗ ਕਰਦੇ ਰਹੇ ਸਨ, ਆਪਾਂ ਅੱਠ ਦਿਨ ਵੀ ਭੁੱਖ ਰਹਿ ਕੇ ਵਿਖਾਈਏ! ਸਗੋਂ ਪ੍ਰਮੇਸ਼ਰ ਸਾਨੂੰ ਖਾਣ ਨੂੰ ਭੋਜਨ, ਪੀਣ ਨੂੰ ਪਾਣੀ, ਪਹਿਨਣ ਨੂੰ ਬਸਤਰ, ਰਹਿਣ ਨੂੰ ਘਰ, ਸਭ ਕੁਝ ਦੇ ਰਿਹਾ ਹੈ, ਏਨੇ ਸੁਖਾਂ ਵਿਚ ਰਹਿ ਕੇ, ਫਿਰ ਵੀ ਅਸੀਂ ਸਿੱਖੀ ਤੋਂ ਪਤਿਤ ਹੋ ਕੇ, ਗੁਰੂ ਤੋਂ ਬੇਮੁਖ ਹੋਣ ਰੂਪ ਬੇਦਾਵਾ ਲਿਖੀ ਜਾ ਰਹੇ ਹਾਂ। ਆਹ! ਜਿਹੜਾ ਦਾੜ੍ਹਾ-ਕੇਸ ਮੁਨਾਉਣੇ ਹਨ, ਮਾਸ-ਸ਼ਰਾਬ ਦੀ ਵਰਤੋਂ ਕਰਨੀ ਹੈ, ਇਹ ਬੇਦਾਵਾ ਹੀ ਤਾਂ ਲਿਖ ਕੇ ਦਿੰਦੇ ਹਾਂ ਤੇ ਫਿਰ ਸਾਰੀ ਉਮਰ ਗੁਰੂ ਤੋਂ ਬੇਮੁਖ ਰਹਿ ਕੇ ਹੀ ਮਰ ਜਾਂਦੇ ਹਾਂ, ਪਰ ਦੁਬਾਰਾ ਅੰਮ੍ਰਿਤ ਛਕ ਕੇ ਗੁਰੂ ਦੇ ਸਨਮੁਖ ਹੋਣ ਰੂਪ ਇਹ ਲਿਖਿਆ ਬੇਦਾਵਾ ਪੜਵਾਉਂਦੇ ਨਹੀਂ, ਤੇ ਤਰਕਾਂ ਉਨ੍ਹਾਂ 'ਤੇ ਕਰਦੇ ਹਾਂ, ਜਿਨ੍ਹਾਂ ਸਿੰਘਾਂ ਨੇ ਰਣਤੱਤੇ ਵਿਚ ਸ਼ਹਾਦਤਾਂ ਦਾ ਜਾਮ ਪੀ ਕੇ ਬੇਦਾਵਾ ਪੜਵਾ ਕੇ ਟੁੱਟੀ ਗੰਢਾਈ, ਸਤਿਗੁਰੂ ਜੀ ਦੀ ਪ੍ਰਸੰਨਤਾ ਪ੍ਰਾਪਤ ਕਰਕੇ ਲੋਕ-ਪ੍ਰਲੋਕ ਸਵਾਰਿਆ।

**ਇਕੁ ਦੁਖੁ ਸਕਤਵਾਰ ਜਮਦੂਤ ॥** ਸਾਧਸੰਗਤ ਜੀ! ਜ਼ੋਰਾਵਰ ਜਮਦੂਤਾਂ ਦਾ ਵੀ ਇਕ ਬੜਾ ਭਾਰੀ ਦੁਖ ਹੈ। ਯਥਾ:—

੧. *'ਪਾਪ ਕਰੇਦੜ ਸਰਪਰ ਮੁਠੇ ॥ ਅਜਰਾਈਲਿ ਫੜੇ ਫੜਿ ਕੁਠੇ ॥*
*ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ ॥੨॥'*

[ਮਾਰੂ ਮਹਲਾ ੫, ਅੰਗ—੧੦੧੯]

੨. *'ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ ॥*
*ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮਰਾਇ ॥੬॥'*

[ਸਲੋਕ ਮਹਲਾ ੫, ਅੰਗ—੧੪੨੫]

੩. *'ਅਗੈ ਜਮਕਾਲੁ ਲੇਖਾ ਲੇਵੈ ਜਿਉ ਤਿਲ ਘਾਣੀ ਪੀੜਾਇਦਾ ॥੬॥'*

[ਮਾਰੂ ਮਹਲਾ ੩, ਅੰਗ—੧੦੬੩]

੪. *'ਅਨਕਾਏ ਰਾਤੜਿਆ ਵਾਟ ਦੁਹੇਲੀ ਰਾਮ ॥*
*ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ ॥'*
*ਕੋਏ ਨ ਬੇਲੀ ਹੋਇ ਤੇਰਾ ਸਦਾ ਪਛੋਤਾਵਹੇ ॥*
*ਗੁਨ ਗੁਪਾਲ ਨ ਜਪਹਿ ਰਸਨਾ ਫਿਰਿ ਕਦਹੁ ਸੇ ਦਿਹ ਆਵਹੇ ॥*
*ਤਰਵਰ ਵਿਛੁੰਨੇ ਨਹ ਪਾਤ ਜੁੜਤੇ ਜਮ ਮਗਿ ਗਉਨੁ ਇਕੇਲੀ ॥*
*ਬਿਨਵੰਤ ਨਾਨਕ ਬਿਨੁ ਨਾਮ ਹਰਿ ਕੇ ਸਦਾ ਫਿਰਤ ਦੁਹੇਲੀ ॥੧॥'*
[ਬਿਹਾਗੜਾ ਮਹਲਾ ੫ ਛੰਤ, ਅੰਗ—੫੪੬]

**ਇਕੁ ਦੂਖੁ ਰੋਗੁ ਲਗੈ ਤਨਿ ਧਾਇ ॥** ਕੈਂਸਰ, ਕੋੜ੍ਹ ਆਦਿਕ ਕਈ ਐਸੀਆਂ ਅਸਾਧ ਬਿਮਾਰੀਆਂ ਹਨ, ਜਿਨ੍ਹਾਂ ਦਾ ਕੋਈ ਵੀ ਇਲਾਜ ਨਹੀਂ ਹੈ। ਕਈ ਵਾਰ ਇਨਸਾਨ ਇਨ੍ਹਾਂ ਤੋਂ ਇਤਨਾ ਤੰਗ ਆ ਜਾਂਦਾ ਹੈ ਕਿ ਰੱਬ ਕੋਲੋਂ ਹਰ ਵਕਤ ਮੌਤ ਮੰਗਦਾ ਰਹਿੰਦਾ ਹੈ, ਪਰ ਮੌਤ ਵੀ ਇਨ੍ਹਾਂ ਬਿਮਾਰੀਆਂ ਤੋਂ ਜੀਵ ਦਾ ਖਹਿੜਾ ਨਹੀਂ ਛੁਡਾਉਂਦੀ, ਉਹ ਵਿਚਾਰੇ ਦਿਨੇ-ਰਾਤ ਦੁਖੀ ਹੋ ਕੇ ਤੜਫਦੇ ਅਤੇ ਵਿਰਲਾਪ ਕਰਦੇ ਰਹਿੰਦੇ ਹਨ।

ਇਉਂ ਸਰੀਰਕ ਬਿਮਾਰੀਆਂ ਦਾ ਵੀ ਬਹੁਤ ਵੱਡਾ ਦੁਖ ਹੈ। ਪਰ ਜਿਹੜੇ ਸਤਿਗੁਰਾਂ ਦੀ ਸ਼ਰਨ ਵਿਚ ਪੈ ਜਾਂਦੇ ਹਨ, ਉਨ੍ਹਾਂ ਦੇ ਇਹ ਸਾਰੇ ਦੁਖ ਨਾਸ ਹੋ ਜਾਂਦੇ ਹਨ ਅਤੇ ਆ ਕੇ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ, ਮੁੜ ਕੇ ਕਦੀ ਵੀ ਦੁਖ ਨਹੀਂ ਲੱਗਦਾ। ਯਥਾ :—

*'ਸਤਿਗੁਰਿ ਪੂਰੈ ਸੇਵਿਐ ਦੂਖਾ ਕਾ ਹੋਇ ਨਾਸੁ ॥*
*ਨਾਨਕ ਨਾਮਿ ਅਰਾਧਿਐ ਕਾਰਜੁ ਆਵੈ ਰਾਸਿ ॥੧॥'*
[ਗਉੜੀ ਕੀ ਵਾਰ ਮਹਲਾ ੫, ਅੰਗ—੩੨੦]

**ਵਡਭਾਗੀ ਸਾਧਸੰਗੁ ਪਰਾਪਤਿ ਤਿਨ ਭੇਟਤ ਦੁਰਮਤਿ ਖੋਈ ॥**

ਵੱਡੇ ਚੰਗੇ ਭਾਗਾਂ ਕਰਕੇ ਸਾਧਸੰਗਤ ਦੀ ਪ੍ਰਾਪਤੀ ਹੁੰਦੀ ਹੈ, ਤਿਸ ਸਾਧਸੰਗਤ ਨਾਲ ਮਿਲਦਿਆਂ ਹੀ **ਦੁਰਮਤਿ** = ਖੋਟੀ ਬੁੱਧੀ **ਖੋਈ** = ਨਾਸ ਹੋ ਜਾਂਦੀ ਹੈ।

ਰਹਿਣੀ, ਕਹਿਣੀ, ਬਹਿਣੀ, ਸਹਿਣੀ ਸਭ ਸਾਧਸੰਗਤ ਵਿਚੋਂ ਸਿੱਖੀਦੀ ਹੈ। ਭਗਵੇਂ, ਚਿੱਟੇ, ਕਾਲੇ, ਪੀਲੇ ਜਾਂ ਨੀਲੇ ਕੱਪੜੇ ਪਹਿਨ ਕੇ ਸਾਧ ਨਹੀਂ ਬਣਿਆ ਜਾ ਸਕਦਾ। ਸਾਧ ਤਾਂ ਉਹ ਹਨ, ਜੋ :—

੧. *'ਸ੍ਵੈ ਕਾਰਜ ਸਿਧਤੀ ਪਰ ਕਾਰਜ ਧਾਇਤੀ ਸਾ ਸਾਧਾ।'* [ਲੌਕਕ]

੨. *'ਗੁਰਮੁਖਿ ਸਾਧਿ ਅਸਾਧੁ ਸਾਧੁ ਵਖਾਣੀਐ।'*
[ਭਾਈ ਗੁਰਦਾਸ ਜੀ, ਵਾਰ-੧੯, ਪਉੜੀ-੧੫]

੩. *'ਸਾਧ ਨਾਮ ਨਿਰਮਲ ਤਾ ਕੇ ਕਰਮ ॥'*

[ਗਉੜੀ ਸੁਖਮਨੀ ਮ: ੫, ਅੰਗ—੨੯੬]

ਅਸਲ 'ਚ ਤਾਂ ਸਤਿਗੁਰੂ ਜੀ ਹੀ ਸਾਧ ਹਨ। ਯਥਾ :—

੧. *'ਥੰਮੇ ਕੋਇ ਨ ਸਾਧੁ ਬਿਨੁ ਸਾਧੁ ਨ ਦਿਸੈ ਜਗਿ ਵਿਚਿ ਕੋਆ।'*

[ਭਾਈ ਗੁਰਦਾਸ ਜੀ, ਵਾਰ-੧, ਪਉੜੀ-੨੨]

੨. *'ਸਾਧ ਰੂਪ ਅਪਣਾ ਤਨੁ ਧਾਰਿਆ ॥ ਮਹਾ ਅਗਨਿ ਤੇ ਆਪਿ ਉਬਾਰਿਆ ॥'*

[ਮਾਰੂ ਮਹਲਾ ੫, ਅੰਗ—੧੦੦੫]

੩. *'ਸਾਧ ਮੂਰਤਿ ਗੁਰ ਭੇਟਿਓ ਨਾਨਕ ਮਿਲਿ ਸਾਗਰ ਬੂੰਦ ਨਹੀ ਅਨਹੋਰਾ ॥੨॥'*

[ਰਾਗੁ ਬਿਲਾਵਲੁ ਮਹਲਾ ੫, ਅੰਗ—੮੨੭]

ਐਸੇ ਸਤਿਗੁਰਾਂ ਦੀ ਸੰਗਤ ਬਾਬਤ ਹੀ ਹਜ਼ੂਰ ਦਾ ਫ਼ੁਰਮਾਨ ਹੈ :—

੧. *'ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥੩॥'*

[ਮਾਝ ਮਹਲਾ ੪, ਅੰਗ—੯੫]

੨. *'ਸਤਸੰਗਤਿ ਸਾਧ ਪਾਈ ਵਡਭਾਗੀ ਮਨੁ ਚਲਤੌ ਭਇਓ ਅਰੂੜਾ ॥'*

[ਜੈਤਸਰੀ ਮਹਲਾ ੪, ਅੰਗ—੬੯੮]

੩. *'ਸੰਗਤਿ ਕਾ ਗੁਨੁ ਬਹੁਤੁ ਅਧਿਕਾਈ ਪੜਿ ਸੂਆ ਗਨਕ ਉਧਾਰੇ ॥*

[ਨਟ ਮਹਲਾ ੪, ਅੰਗ—੯੮੧]

**ਤਿਨ ਕੀ ਧੂਰਿ ਨਾਨਕੁ ਦਾਸੁ ਬਾਛੈ ਜਿਨ ਹਰਿ ਨਾਮੁ ਰਿਦੈ ਪਰੋਈ ॥੨॥੫॥੩੩॥**

ਗੁਰੂ ਜੀ ਕਥਨ ਕਰਦੇ ਹਨ, (ਮੈਂ) ਦਾਸ ਉਹਨਾਂ ਦੇ ਚਰਨਾਂ ਦੀ ਧੂੜੀ ਨੂੰ **ਬਾਛੈ** = ਚਾਹੁੰਦਾ ਹਾਂ, ਜਿਨ੍ਹਾਂ ਨੇ ਹਿਰਦੇ ਵਿਚ ਹਰੀ ਨਾਮ ਪ੍ਰੋਇਆ ਹੋਇਆ ਹੈ। ਯਥਾ :—

੧. *'ਡਖਣਾ ॥ ਧੂੜੀ ਮਜਨੁ ਸਾਧ ਖੇ ਸਾਈ ਥੀਏ ਕ੍ਰਿਪਾਲ ॥*
*ਲਧੇ ਹਭੇ ਥੋਕੜੇ ਨਾਨਕ ਹਰਿ ਧਨੁ ਮਾਲ ॥੧॥'*

[ਸਿਰੀ ਰਾਗੁ ਮਹਲਾ ੫, ਅੰਗ—੮੦]

੨. *'ਨਾਨਕ ਦਾਸੁ ਇਹੈ ਸੁਖੁ ਮਾਗੈ ਮੋਕਉ ਕਰਿ ਸੰਤਨ ਕੀ ਧੂਰੇ ॥੪॥੫॥'*

[ਗਉੜੀ ਮਹਲਾ ੫, ਅੰਗ—੧੩]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

## ੧੫.

### ਸੋਰਠਿ ਮਹਲਾ ੫ ॥ [ਅੰਗ—੬੧੯]

### ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ ॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

## ਸਾਖੀ : ਗੁਰਬਾਣੀ ਲਿਖਾਉਣ ਦੀ

ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਜੋ ਪਰਉਪਕਾਰ ਕੀਤੇ ਹਨ, ਉਹ ਅਕੱਥ ਹਨ, ਆਪ ਅਕਾਲ ਪੁਰਖ ਸਰੂਪ ਹੁੰਦੇ ਹੋਏ ਮਾਨਸਿਕ ਲੀਲ੍ਹਾ ਦਿਖਾਈ ਹੈ। ਯਥਾ :—

*'ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖੵ ਹਰਿ ॥੭॥'*

[ਸਵਈਏ ਮਹਲੇ ਪੰਜਵੇ ਕੇ, ਅੰਗ—੧੪੦੯]

ਆਪ ਜੀ ਨੇ ਗੁਰਬਾਣੀ ਇਕੱਤਰ ਕੀਤੀ। ਜੋ ਬਾਬਾ ਮੋਹਣ ਜੀ ਪਾਸ ਵੱਡੇ ਸਤਿਗੁਰਾਂ ਦੀ ਬਾਣੀ ਸੀ। ਸਤਿਗੁਰੂ ਅਰਜਨ ਦੇਵ ਜੀ ਨੇ ਇਸ ਬਾਣੀ ਦੀਆਂ ਪੋਥੀਆਂ ਲਿਆਉਣ ਵਾਸਤੇ ਪਹਿਲਾਂ ਭਾਈ ਗੁਰਦਾਸ ਸਾਹਿਬ ਜੀ ਨੂੰ ਅਤੇ ਫਿਰ ਬਾਬਾ ਬੁੱਢਾ ਜੀ ਨੂੰ ਸ੍ਰੀ ਅੰਮ੍ਰਿਤਸਰ ਤੋਂ ਸ੍ਰੀ ਗੋਇੰਦਵਾਲ ਸਾਹਿਬ ਬਾਬਾ ਮੋਹਣ ਜੀ ਪਾਸ ਭੇਜਿਆ। ਪਰ ਦੋਹਾਂ ਨੂੰ ਪੋਥੀਆਂ ਲਿਆਉਣ ਵਿਚ ਸਫਲਤਾ ਨਾ ਮਿਲੀ। ਫਿਰ ਮਹਾਰਾਜ ਸਾਹਿਬ ਜੀ ਆਪ ਸ੍ਰੀ ਗੋਇੰਦਵਾਲ ਸਾਹਿਬ ਚੱਲ ਕੇ ਗਏ, ਗਲੀ ਵਿਚ ਚੁਬਾਰੇ ਸਾਹਿਬ ਅੱਗੇ, ਹੇਠਾਂ ਜਾ ਕੇ ਬੈਠ ਗਏ। ਜਦ ਸਿੱਖ ਬਸਤਰ ਵਿਛਾਉਣ ਲੱਗੇ ਤਾਂ ਸਤਿਗੁਰਾਂ ਰੋਕ ਦਿੱਤਾ, ਬੜੇ ਪ੍ਰੇਮ ਸਹਿਤ ਤੰਬੂਰਾ ਫੜ ਕੇ ਇਹ ਸ਼ਬਦ ਗਾਇਨ ਕਰਨ ਲੱਗ ਪਏ :—

*'ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ ॥*
*ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮਸਾਲਾ ॥'*

[ਗਉੜੀ ਮਹਲਾ ੫, ਅੰਗ—੨੪੮]

ਭਾਵੇਂ ਬਾਬਾ ਮੋਹਨ ਜੀ ਦੇ ਮਨ ਅੰਦਰ ਮੋਹਨ ਨਾਮ ਦੀ ਹੰਗਤਾ ਸੀ ਕਿ ਮੇਰਾ ਨਾਮ ਲੈ ਕੇ ਸ਼ਬਦ ਉਚਾਰ ਰਹੇ ਹਨ, ਪਰ ਸਤਿਗੁਰੂ ਜੀ ਤਾਂ ਅਕਾਲ ਪੁਰਖ ਦੇ ਸਨਮੁਖ ਉਚਾਰਨ ਕਰ ਰਹੇ ਸਨ।

ਪਹਿਲਾਂ ਤਾਂ ਬਾਬਾ ਮੋਹਨ ਜੀ ਨੇ ਆਪ ਜੀ ਨੂੰ ਫਿੱਕੇ ਬਚਨ ਕਹੇ, ਪਰ ਅਖ਼ੀਰ ਪੋਥੀਆਂ

ਲੈ ਕੇ ਪਾਸ ਆ ਗਏ ਅਤੇ ਬੜੀ ਨਿਮਰਤਾ ਵਿਚ ਆ ਕੇ ਕਿਹਾ, "ਮੈਂ ਪਿਤਾ ਸਤਿਗੁਰੂ ਜੀ ਦਾ ਬਚਨ ਮੰਨ ਕੇ, ਸ੍ਰੀ ਗੁਰੂ ਰਾਮਦਾਸ ਜੀ ਨੂੰ ਨਮਸਕਾਰ ਨਹੀਂ ਕੀਤੀ ਸੀ, ਜਿਸ ਕਰਕੇ ਮੈਨੂੰ ਅਫਰੇਵਾਂ ਹੋ ਰਿਹਾ ਹੈ। ਚੇਤੇ ਕਰਨ 'ਤੇ ਪਿਤਾ ਸਤਿਗੁਰੂ ਜੀ ਨੇ ਸਮਾਧੀ ਵਿਚ ਦਰਸ਼ਨ ਦਿੱਤੇ ਅਤੇ ਬੇਨਤੀ ਕਰਨ 'ਤੇ ਕਿਹਾ, 'ਸ੍ਰੀ ਗੁਰੂ ਰਾਮਦਾਸ ਜੀ ਦੇ ਛੋਟੇ ਸਾਹਿਬਜ਼ਾਦੇ ਤੇਰੇ ਪਾਸੋਂ ਪੋਥੀਆਂ ਲੈਣ ਵਾਸਤੇ ਆਉਣਗੇ, ਤਦੋਂ ਉਹਨਾਂ ਦੇ ਚਰਨੀਂ ਹੱਥ ਲਾਉਣੇ ਤਾਂ ਅਫਰੇਵਾਂ ਦੂਰ ਹੋ ਜਾਵੇਗਾ।' ਇਸ ਲਈ ਪਹਿਲਾਂ ਮੈਨੂੰ ਆਪਣੇ ਚਰਨਾਂ ਉੱਪਰ ਨਮਸਕਾਰ ਕਰ ਲੈਣ ਦਿਓ, ਪੋਥੀਆਂ ਫਿਰ ਦੇਵਾਂਗਾ।" ਤਾਂ ਸਤਿਗੁਰਾਂ ਕਿਹਾ, "ਮਾਮਾ ਜੀ ! ਨਮਸਕਾਰ ਕਰਨ ਦੇ ਥਾਂ ਤਾਂ ਤੁਸੀਂ ਹੀ ਹੋ, ਅੱਗੇ ਤੁਹਾਡੀ ਮਰਜ਼ੀ।"

ਫਿਰ ਸਤਿਗੁਰੂ ਅਰਜਨ ਦੇਵ ਜੀ ਗੁਰਬਾਣੀ ਦਾ ਸਤਿਕਾਰ ਰੱਖਣ ਵਾਸਤੇ, ਸਾਰੇ ਰਸਤੇ ਨੰਗੇ ਚਰਨੀਂ, ਪੋਥੀਆਂ ਉੱਪਰ ਚੌਰ ਕਰਦੇ ਹੋਏ, ਪੈਦਲ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚੇ। ਸ੍ਰੀ ਰਾਮਸਰ ਸਾਹਿਬ ਤੰਬੂ ਲਗਵਾ ਕੇ, ਬਾਣੀ ਉਚਾਰ ਕੇ, ਭਾਈ ਗੁਰਦਾਸ ਜੀ ਪਾਸੋਂ ਲਿਖਵਾਈ। ਜਦੋਂ ਸਤਿਗੁਰੂ ਜੀ ਨੇ ਭਗਤ ਬਾਣੀ ਲਿਖਵਾਈ ਤਾਂ ਭਾਈ ਗੁਰਦਾਸ ਜੀ ਨੇ ਬੇਨਤੀ ਕੀਤੀ, "ਪਹਿਲਾਂ ਆਪ ਹਰ ਸ਼ਬਦ ਦੀ ਸਮਾਪਤੀ ਤੋਂ ਬਾਅਦ 'ਨਾਨਕ' ਨਾਮ ਲਿਖਾਉਂਦੇ ਰਹੇ ਹੋ, ਪਰ ਹੁਣ ਸ਼ਬਦ ਦੀ ਸਮਾਪਤੀ ਤੋਂ ਬਾਅਦ ਭਗਤਾਂ ਦਾ ਨਾਮ ਲਿਖਾ ਰਹੇ ਹੋ ?" ਤਾਂ ਸਤਿਗੁਰਾਂ ਕਿਹਾ, "ਕੱਲ੍ਹ ਨੂੰ ਆਪਣੇ ਆਉਣ ਵਾਲੇ ਸਮੇਂ ਤੋਂ ਇਕ ਘੜੀ ਪਹਿਲਾਂ ਆਇਓ।" ਜਦੋਂ ਦੂਜੇ ਦਿਨ ਭਾਈ ਗੁਰਦਾਸ ਸਾਹਿਬ ਜੀ ਇਕ ਘੜੀ ਪਹਿਲਾਂ ਪਹੁੰਚੇ ਤਾਂ ਸਾਰੇ ਭਗਤਾਂ ਦੇ ਦਰਸ਼ਨ ਹੋਏ।*

ਜਦ ਲਾਹੌਰ ਵਿਚ ਕਾਨ੍ਹਾ ਜੀ ਨੂੰ ਪਤਾ ਲੱਗਾ ਕਿ ਸ੍ਰੀ ਗੁਰੂ ਅਰਜਨ ਦੇਵ ਜੀ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਬੀੜ ਵਿਚ ਭਗਤਾਂ ਦੀ ਬਾਣੀ ਵੀ ਲਿਖਵਾ ਰਹੇ ਹਨ ਤਾਂ ਇਸਨੇ ਛੱਜੂ, ਪੀਲੂ, ਸ਼ਾਹ ਹੁਸੈਨ ਨਾਲ ਮਿਲ ਕੇ ਸਲਾਹ ਕੀਤੀ ਕਿ ਆਪਾਂ ਵੀ ਅੰਮ੍ਰਿਤਸਰ ਸਾਹਿਬ ਜਾ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਿਚ ਆਪਣੀ ਬਾਣੀ ਲਿਖਵਾ ਲਈਏ, ਜਿਸ ਕਰਕੇ ਆਪਣਾ ਨਾਮ ਸੰਸਾਰ ਵਿਚ ਸਦਾ ਲਈ ਰਹੇਗਾ।

---

* ਸਾਰੇ ਭਗਤ ਬਿਦੇਹ ਮੁਕਤ ਹਨ। ਯਥਾ :—

*'ਜਲ ਵਿਚਹੁ ਬਿੰਬੁ ਉਠਾਲਿਓ ਜਲ ਮਾਹਿ ਸਮਾਈਆ ॥੬॥'*

[ਮਾਰੂ ਵਾਰ ਮਹਲਾ ੫, ਅੰਗ—੧੦੮੮]

ਆ ਕੇ ਆਪ ਬਾਣੀ ਲਿਖਾਉਂਦੇ ਸਨ। ਕਈ ਇਤਿਹਾਸਕਾਰਾਂ ਦਾ ਇਹ ਵੀ ਵਿਚਾਰ ਹੈ ਕਿ ਭਗਤਾਂ ਦੀਆਂ ਬਾਣੀਆਂ ਸਤਿਗੁਰੂ ਜੀ ਪਾਸ ਲਿਖਤੀ ਰੂਪ ਵਿਚ ਪਹਿਲਾਂ ਹੀ ਮੌਜੂਦ ਸਨ।

ਪਰ ਜੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਾਡੀ ਬਾਣੀ ਨਾ ਲਿਖੀ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਸਿੱਧ ਨਹੀਂ ਹੋਣੇ। ਇਉਂ ਹੰਕਾਰ ਸਹਿਤ* ਇਹ ਚਾਰੇ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚੇ ਅਤੇ ਸਤਿਗੁਰਾਂ ਪਾਸ ਰੋਸ ਪ੍ਰਗਟ ਕੀਤਾ, "ਅਸੀਂ ਮੰਨੇ-ਪ੍ਰਮੰਨੇ ਭਗਤ ਹਾਂ, ਤੁਸੀਂ ਸਾਨੂੰ ਕਿਉਂ ਨਹੀਂ ਸੱਦਿਆ ? ਅਸੀਂ ਵੀ ਆਪਣੀ ਬਾਣੀ ਲਿਖਾਉਣੀ ਹੈ।" ਤਾਂ ਸਤਿਗੁਰਾਂ ਕਿਹਾ, "ਆਓ! ਜੀ ਆਇਆਂ ਨੂੰ, ਚੰਗਾ ਕੀਤਾ ਦਰਸ਼ਨ ਦਿੱਤੇ ਹਨ, ਅੱਜ ਅਰਾਮ ਕਰੋ, ਕੱਲ੍ਹ ਨੂੰ ਤੁਹਾਡੀ ਬਾਣੀ ਸੁਣਾਂਗੇ, ਜੇ ਗੁਰਮਤਿ ਅਨੁਸਾਰ ਹੋਈ ਤਾਂ ਜ਼ਰੂਰ ਲਿਖਾਂਗੇ।" ਅਗਲੇ ਦਿਨ ਇਹ ਚਾਰੇ ਆਪੋ ਆਪਣੀ ਬਾਣੀ ਸੁਨਾਉਣ ਲੱਗੇ, ਪਹਿਲਾਂ ਕਾਨ੍ਹਾ ਭਗਤ ਬੋਲਿਆ :—

*'ਓਹੀ ਰੇ ਮੈਂ ਓਹੀ ਰੇ।*
*ਜਾ ਕਉ ਬੇਦ ਪੁਰਾਨ ਸਭਿ ਗਾਵੈਂ, ਖੋਜਤਿ ਖੋਜ ਨ ਕੋਈ ਰੇ।*
*ਜਾਕੋ ਨਾਰਦ ਸਾਰਦ ਸੇਵੈਂ, ਸੇਵੈ ਦੇਵੀ ਦੇਵਾ ਰੇ।*
*ਬ੍ਰਹਮਾ ਬਿਸਨ ਮਹੇਸ ਅਰਾਧਹਿ, ਸਭਿ ਕਰਦੇ ਜਾ ਕੀ ਸੇਵਾ ਰੇ।*
*ਕਹਿ ਕਾਨ੍ਹਾ ਅਸ ਮਮ ਸਰੂਪ ਹੈ, ਅਪਰੰਪਰ ਅਲਖ ਅਭੇਵਾ ਰੇ ॥੧॥'*

[ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ-੩, ਅੰਸੂ-੪੬, ਜਿਲਦ-੬, ਪੰਨਾ-੨੧੧੩]

ਗੁਰੂ ਸਾਹਿਬ ਜੀ ਨੇ ਕਿਹਾ, "ਕਾਨ੍ਹਿਆ! ਤੇਰੀ ਬਾਣੀ ਹੰਕਾਰ ਵਾਲੀ ਹੈ, ਇਹ ਗੁਰਮਤਿ ਅਨੁਸਾਰ ਨਹੀਂ। ਠੀਕ ਤੇਰਾ ਨਿਸ਼ਚਾ ਭਾਵੇਂ ਗਿਆਨ ਵਾਲਾ ਹੈ। ਪਰ ਅਸੀਂ ਸਿੱਖਾਂ ਅੰਦਰ ਭਗਤੀ ਅਤੇ ਗ਼ਰੀਬੀ ਭਰਨੀ ਹੈ।

ਜਿਸ ਤਰ੍ਹਾਂ ਘਿਉ, ਪਿਤ (ਗਰਮੀ) ਦੇ ਰੋਗੀ ਨੂੰ ਖੁਆ ਦੇਈਏ ਤਾਂ ਉਸਨੂੰ ਅਤੀਸਾਰ (ਮਰੋੜ) ਰੋਗ ਹੋ ਜਾਂਦਾ ਹੈ ਅਤੇ ਜੇਕਰ ਕਫ਼ (ਬਲਗਮ) ਦੇ ਰੋਗੀ ਨੂੰ ਖੁਆ ਦੇਈਏ ਤਾਂ ਖਈ (ਦਮਾ) ਰੋਗ ਹੋ ਜਾਂਦਾ ਹੈ। ਪਰ ਜੇਕਰ ਘਿਉ ਵਿਚ ਥੋੜ੍ਹੀ ਜਿਹੀ ਮਿਸ਼ਰੀ ਮਿਲਾ ਕੇ ਖੁਆਈਏ ਤਾਂ ਸੁਖਦਾਈ ਬਣ ਜਾਂਦਾ ਹੈ ਅਤੇ ਰੋਗ ਨੂੰ ਵੀ ਦੂਰ ਕਰ ਦਿੰਦਾ ਹੈ। ਇਸੇ ਤਰ੍ਹਾਂ ਹੀ ਬ੍ਰਹਮ ਗਿਆਨ ਘਿਉ ਦੀ ਨਿਆਈਂ ਹੈ। ਜੇਕਰ ਪਿਤ ਰੋਗੀ ਦੀ ਨਿਆਈਂ ਵਿਕਾਰੀ ਆਦਮੀ ਨੂੰ ਸੁਣਾ ਦੇਈਏ ਤਾਂ ਉਸਨੂੰ ਵਿਸ਼ਿਆਂ ਰੂਪ ਅਤੀਸਾਰ ਰੋਗ ਲੱਗ ਜਾਂਦਾ ਹੈ ਅਤੇ ਜੇਕਰ ਕਫ਼ ਰੋਗੀ ਦੀ ਨਿਆਈਂ ਹੰਕਾਰੀ ਆਦਮੀ ਨੂੰ ਸੁਣਾ ਦੇਈਏ ਤਾਂ ਹਉਮੈ ਰੂਪ ਖਈ ਰੋਗ ਹੋ ਜਾਂਦਾ ਹੈ। ਪਰ ਜੇਕਰ ਬ੍ਰਹਮ ਗਿਆਨ ਰੂਪ ਘਿਉ ਵਿਚ ਭਗਤੀ ਰੂਪ ਮਿਸ਼ਰੀ

---

* ਕਾਨ੍ਹੇ ਨੂੰ ਆਪਣੀ ੫੦੦ ਸਾਲ ਉਮਰ ਦਾ ਮਾਣ ਸੀ ਕਿ ਅਸੀਂ ਵੀ ਸੰਸਾਰ ਵਿਚ ਮਾਨਨੀਯ ਭਗਤ ਹਾਂ, ਵੇਦ-ਸ਼ਾਸਤ੍ਰ ਪੜ੍ਹਨ ਵਾਲੇ ਸਾਡੀ ਆਗਿਆ ਅਨੁਸਾਰ ਚੱਲਦੇ ਹਨ, ਸਤਿਗੁਰੂ ਜੀ ਨੇ ਸਾਨੂੰ ਕਿਉਂ ਨਹੀਂ ਸੱਦਿਆ ਬਾਣੀ ਲਿਖਵਾਉਣ ਲਈ।

ਮਿਲਾ ਕੇ ਪਿਤ ਅਤੇ ਕਫ਼ ਰੋਗੀ ਦੀ ਨਿਆਈਂ ਵਿਕਾਰੀ ਅਤੇ ਹੰਕਾਰੀ ਆਦਮੀ ਨੂੰ ਸੁਣਾ ਦੇਈਏ ਤਾਂ ਇਹਨਾਂ ਦੋਹਾਂ ਨੂੰ ਸੁਖਦਾਇਕ ਬਣਾ ਦਿੰਦਾ ਹੈ।" ਪਰ ਕਾਨ੍ਹਾ ਜੋ ਹੰਕਾਰੀ ਸੀ, ਸਤਿਗੁਰਾਂ ਦੇ ਇਹਨਾਂ ਬਚਨਾਂ ਨੂੰ ਨਾ ਸਮਝਿਆ। ਕਹਿਣ ਲੱਗਾ, "ਮੈਂ ਤੁਹਾਨੂੰ ਸਰਾਪ ਦਿੰਦਾ ਹਾਂ ਕਿ ਤੁਸੀਂ ਤੁਰਕਾਂ ਦੇ ਘਰ ਸਰੀਰ ਛੱਡੋਗੇ, ਉਸ ਵਕਤ ਤੁਹਾਡੇ ਪਾਸ ਕੋਈ ਵੀ ਸਬੰਧੀ ਨਹੀਂ ਹੋਵੇਗਾ।" ਸਤਿਗੁਰਾਂ ਕਿਹਾ, "ਤਾਂ ਕੀ ਵੱਡਾ ਹੋ ਗਿਆ, ਜੇ ਤੂੰ ਸਾਡੀ ਹੋਣਹਾਰ ਨੂੰ ਜਾਣ ਲਿਆ ਹੈ। ਜਾਹ! ਤੂੰ ਵੀ ਲਾਹੌਰ ਨਹੀਂ ਪਹੁੰਚ ਸਕਦਾ, ਜਿਸ ਦਸਵੇਂ ਦੁਆਰ ਦਾ ਤੂੰ ਮਾਣ ਕਰਦਾ ਹੈਂ, ਉਹ ਤੇਰਾ ਰਸਤੇ ਵਿਚ ਹੀ ਫੁੱਟ ਜਾਵੇਗਾ।" ਇਸੇ ਤਰ੍ਹਾਂ ਹੀ ਹੋਇਆ, ਹਨੇਰੀ ਵਗਣ ਕਾਰਨ ਰਥ ਦੇ ਉਲਟਣ ਕਰਕੇ ਕਾਨ੍ਹਾ ਰਥ ਤੋਂ ਹੇਠਾਂ ਡਿੱਗ ਪਿਆ ਅਤੇ ਪਹੀਏ ਸਿਰ ਉੱਪਰੋਂ ਦੀ ਲੰਘ ਗਏ, ਜਿਸ ਕਰਕੇ ਸਿਰ ਦੀ ਖੋਪਰੀ ਫਟ ਗਈ ਅਤੇ ਮੌਤ ਹੋ ਗਈ ਸੀ।

ਫਿਰ ਛੱਜੂ ਨੂੰ ਸਤਿਗੁਰਾਂ ਪੁੱਛਿਆ, ਤਾਂ ਬੋਲਿਆ :—

*'ਕਾਗਦ ਸੰਦੀ ਪੁਤਲੀ ਤਊ ਨ ਤ੍ਰਿਯਾ ਨਿਹਾਰ।*
*ਯੌਂ ਹੀ ਮਾਰ ਲਿਜਾਵਹੀ ਜਥਾ ਬਲੋਚਨਿ ਧਾਰ ॥੧॥'*

[ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ-੩, ਅੰਸੂ-੪੭, ਜਿਲਦ-੬, ਪੰਨਾ—੨੧੧੬]

ਇਹ ਸੁਣ ਕੇ ਸਤਿਗੁਰਾਂ ਕਿਹਾ, "ਤੇਰਾ ਇਹ ਸਿਧਾਂਤ ਠੀਕ ਨਹੀਂ ਹੈ। ਗੁਰਮਤਿ ਅੰਦਰ ਤਾਂ ਗ੍ਰਿਹਸਤ ਪ੍ਰਧਾਨ ਹੈ। ਅਸੀਂ ਗ੍ਰਿਹਸਤੀ ਸਿੱਖ ਪੈਦਾ ਕਰਨੇ ਹਨ, ਜੋ ਗ੍ਰਿਹਸਤ ਵਿਚ ਰਹਿ ਕੇ ਸਿਮਰਨ-ਭਜਨ ਕਰਦੇ ਹੋਏ ਜੀਵਨ-ਮੁਕਤੀ ਦਾ ਅਨੰਦ ਮਾਨਣਗੇ।"

ਫਿਰ ਸਤਿਗੁਰਾਂ ਨੇ ਪੀਲੂ ਨੂੰ ਆਪਣੀ ਬਾਣੀ ਸੁਨਾਉਣ ਲਈ ਕਿਹਾ ਤਾਂ ਪੀਲੂ ਬੋਲਿਆ :—

*'ਪੀਲੋ ਅਸਾਂ ਨਾਲੋਂ ਸੇ ਭਲੇ ਜੰਮਦਿਆਂ ਜੁ ਮੁਏ।*
*ਓਨਾਂ ਚਿੱਕੜ ਪਾਵ ਨ ਬੋੜਿਆ ਨ ਆਲੂਦ ਭਏ ॥੧॥'*

[ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ-੩, ਅੰਸੂ-੪੭, ਜਿਲਦ-੬, ਪੰਨਾ—੨੧੧੬]

ਸੁਣ ਕੇ ਸਤਿਗੁਰਾਂ ਕਿਹਾ, "ਕਾਰ-ਵਿਹਾਰ ਵੀ ਕਰੀਏ, ਸੇਵਾ ਵੀ ਕਰੀਏ, ਨਾਲ ਨਾਮ ਵੀ ਜਪੀਏ ਅਤੇ ਪ੍ਰਮੇਸ਼ਰ ਦਾ ਭਾਣਾ ਮਿੱਠਾ ਕਰਕੇ ਮੰਨੀਏ, ਇਉਂ ਪ੍ਰਮੇਸ਼ਰ ਦੀ ਪ੍ਰਾਪਤੀ ਕਰਕੇ ਮਨੁੱਖਾ ਜਨਮ ਸਫਲਾ ਕਰਨਾ ਚਾਹੀਦਾ ਹੈ।"

ਫਿਰ ਸਤਿਗੁਰਾਂ ਸ਼ਾਹ ਹੁਸੈਨ ਨੂੰ ਕਿਹਾ ਤਾਂ ਬੋਲਿਆ :—

*'ਚੁੱਪ ਵੇ ਅੜਿਆ ਚੁੱਪ ਵੇ ਅੜਿਆ। ਬੋਲਣ ਦੀ ਨਹੀਂ ਜਾਇ ਵੇ ਅੜਿਆ।*
*ਸੱਜਣਾਂ ਬੋਲਣ ਦੀ ਜਾਇ ਨਾਹੀਂ। ਅੰਦਰ ਬਾਹਰ ਹਿੱਕਾ ਸਾਈਂ।*
*ਕਿਸਨੂੰ ਆਖਿ ਸੁਣਾਈਂ। ਇਕੋ ਦਿਲਬਰ ਸਭਿ ਘਟ ਰਵਿਆ, ਦੂਜੀ ਨਹੀਂ ਕਦਾਈਂ।*
*ਕਹੈ ਹੁਸੈਨ ਫਕੀਰ ਨਿਮਾਣਾ, ਸਤਿਗੁਰ ਥੋਂ ਬਲਿ ਬਲਿ ਜਾਂਹੀ॥੧॥'*

[ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ-੩, ਅੰਸੂ-੪੭, ਜਿਲਦ-੬, ਪੰਨਾ-੨੧੧੭]

ਤਾਂ ਸਤਿਗੁਰਾਂ ਹੱਸ ਕੇ ਕਿਹਾ, "ਤੂੰ ਚੁੱਪ ਹੀ ਰਹੁ।" ਵਿਦਾ ਹੋ ਕੇ ਸਾਰੇ ਲਾਹੌਰ ਨੂੰ ਵਾਪਸ ਤੁਰ ਪਏ। ਲਾਹੌਰ ਤੋਂ ਇਕ ਕੋਹ 'ਤੇ ਹਨੇਰੀ ਆਉਣ ਕਰਕੇ ਰਥ ਵਿਚੋਂ ਡਿੱਗ ਕੇ ਕਾਨ੍ਹਾ ਮਰ ਗਿਆ ਸੀ।

ਭਾਵ, ਜਿਨ੍ਹਾਂ ਭਗਤਾਂ ਦੀ ਬਾਣੀ ਗੁਰਮਤਿ ਅਨੁਸਾਰ ਸੀ, ਉਨ੍ਹਾਂ ਦੀ ਬਾਣੀ ਹੀ ਸਤਿਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖਵਾਈ ਹੈ। ਭਾਵੇਂ ਉਹ ਕਿਸੇ ਵੀ ਜਾਤੀ ਵਿਚੋਂ ਸਨ, ਜਾਤ-ਪਾਤ ਅਤੇ ਊਚ-ਨੀਚਤਾ ਦੀ ਵਿਚਾਰ ਨਹੀਂ ਕੀਤੀ। ਜਿਨ੍ਹਾਂ ਦੀ ਬਾਣੀ ਗੁਰੂ ਸਿਧਾਂਤ ਤੋਂ ਉਲਟ ਸੀ, ਉਹ ਭਾਵੇਂ ਉੱਚੀ ਜਾਤ ਦੇ ਵੀ ਸਨ, ਸਤਿਗੁਰੂ ਜੀ ਨੇ ਉਨ੍ਹਾਂ ਦੀ ਬਾਣੀ ਨਹੀਂ ਲਿਖਵਾਈ।

ਇਸ ਸ਼ਬਦ ਵਿਚ ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਆਪਾਂ ਨੂੰ ਅਕਾਲ ਪੁਰਖ ਵਾਹਿਗੁਰੂ ਅੱਗੇ ਬੇਨਤੀਆਂ ਕਰਕੇ ਅਉਗਣ ਬਖ਼ਸ਼ਾਉਣ ਦੀ ਜਾਚ ਸਿਖਾਉਂਦੇ ਹਨ।

ਰਹਾਉ ਦੀ ਪੰਗਤੀ ਦਾ ਅਰਥ ਪਹਿਲੇ ਕਰਨਾ :—

*'ਸਾਚਾ ਸਾਹਿਬ ਸਦ ਮਿਹਰਵਾਣੁ॥'*

ਉਹ ਸੱਚਾ ਸਾਹਿਬ ਸਦਾ ਹੀ ਮਿਹਰਵਾਨ ਹੈ।

## ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ॥

ਉਸਨੇ ਆਪਣਾ ਪਤਿਤ-ਪਾਵਨ **ਬਿਰਦੁ** = ਧਰਮ ਪਛਾਣ ਕੇ ਅਸਾਡੇ ਕਰਮਾਂ ਦੀ ਕੋਈ ਗਿਣਤੀ ਨਹੀਂ **ਗਣੀਆ** = ਗਿਣੀ।

ਹੇ ਅਕਾਲ ਪੁਰਖ ਵਾਹਿਗੁਰੂ! ਸਾਡੇ ਅਉਗਣਾਂ ਦੀ ਕੋਈ ਗਿਣਤੀ-ਮਿਣਤੀ, ਹਿਸਾਬ ਲੇਖਾ ਨਾ ਕਰੋ, ਜੇ ਕਰੋਗੇ ਤਾਂ ਸਾਡਾ ਛੁਟਕਾਰਾ ਨਹੀਂ ਹੋਣਾ। ਯਥਾ :—

੧. *'ਸਲੋਕੁ॥ ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ॥*
*ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ॥੧॥'*

[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੬੧]

੨. 'ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥
ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ ॥
ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥
ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ ॥੪॥੫੮॥'
[ਸਵਈਏ ਮਹਲੇ ਚਉਥੇ ਕੇ, ਕੀਰਤਿ ਭੱਟ, ਅੰਗ—੧੪੦੬]

੩. 'ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ ॥
ਹਰਿ ਕਿਰਪਾ ਕਰਿਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰੁ ॥
ਹਰਿ ਜੀਉ ਲੇਖੈ ਵਾਰ ਨ ਆਵਈ ਤੂੰ ਬਖਸਿ ਮਿਲਾਵਣਹਾਰੁ ॥'
[ਸਲੋਕ ਮਹਲਾ ੩, ਅੰਗ—੧੪੧੬]

੪. 'ਸਾਸਿ ਸਾਸਿ ਹਮ ਭੂਲਨਹਾਰੇ ॥ ਤੁਮ ਸਮਰਥ ਅਗਨਤ ਅਪਾਰੇ ॥
ਸਰਨਿ ਪਰੇ ਕੀ ਰਾਖੁ ਦਇਆਲਾ ॥ ਨਾਨਕ ਤੁਮਰੇ ਬਾਲ ਗੁਪਾਲਾ ॥੪੮॥'
[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੬੦]

੫. 'ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ ॥
ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ ॥
ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ ॥੨॥'
[ਸੋਰਠਿ ਮਹਲਾ ੫, ਅੰਗ—੬੨੪-੨੫]

੬. 'ਤੋ ਸੋ ਨ ਨਾਥੁ, ਅਨਾਥ ਨ ਮੋ ਸਰਿ,
ਤੋ ਸੋ ਨ ਦਾਨੀ, ਨ ਮੋ ਸੋ ਭਿਖਾਰੀ ॥
ਮੋ ਸੋ ਨ ਦੀਨ, ਦਇਆਲ ਨ ਤੋ ਸਰਿ,
ਮੋ ਸੋ ਅਗਿਆਨੁ, ਨ ਤੋ ਸੋ ਬਿਚਾਰੀ ॥
ਮੋ ਸੋ ਨ ਪਤਿਤ, ਨ ਪਾਵਨ ਤੋ ਸਰਿ,
ਮੋ ਸੋ ਬਿਕਾਰੀ ਨ ਤੋ ਸੋ ਉਪਕਾਰੀ ॥
ਮੇਰੇ ਹੈ ਅਵਗੁਨ, ਤੂ ਗੁਨ ਸਾਗਰ,
ਜਾਤ ਰਸਾਤਲ ਓਟ ਤਿਹਾਰੀ ॥੫੨੮॥
[ਕਬਿਤ ਸਵੱਯੇ ਭਾਈ ਗੁਰਦਾਸ ਜੀ

ਆਪਣਾ **ਬਿਰਦੁ** = ਧਰਮ (ਸੁਭਾਅ, ਪ੍ਰਤੱਗਿਆ) ਪਛਾਨਣਾ ਕਰੋ ਜੀ। ਯਥਾ—
'ਕਹੁ ਨਾਨਕ ਹਰਿ ਬਿਰਦੁ ਪਛਾਨਉ ਭੂਲੇ ਸਦਾ ਪਰਾਨੀ ॥੩॥'
[ਸੋਰਠਿ ਮਹਲਾ ੯, ਅੰਗ—

ਆਪ ਜੀ ਦਾ ਬਿਰਦ ਹੈ:—ਭਗਤ-ਵਛਲ (ਭਗਤਾਂ ਨਾਲ ਪਿਆਰ ਕਰਨ ਵਾਲੇ), ਕਿਰਪਾ-ਨਿਧਾਨ (ਕਿਰਪਾ ਦੇ ਖ਼ਜ਼ਾਨੇ), ਗ਼ਰੀਬ-ਨਿਵਾਜ (ਗ਼ਰੀਬਾਂ ਨੂੰ ਨਿਵਾਜਣ ਵਾਲੇ, ਭਾਵ ਗ਼ਰੀਬਾਂ ਨੂੰ ਪਾਲਣ ਅਤੇ ਵਡਿਆਉਣ ਵਾਲੇ), ਪਤਿਤ-ਪਾਵਨ (ਪਾਪੀਆਂ ਨੂੰ ਪਵਿੱਤਰ ਕਰਨ ਵਾਲੇ) ਅਤੇ ਸ਼ਰਨ ਆਇਆਂ ਨੂੰ ਗਲ ਲਾਉਣ ਵਾਲੇ। ਯਥਾ:—

੧. *'ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥'*

[ਬਿਹਾਗੜਾ ਮਹਲਾ ੫, ਅੰਗ—੫੪੪]

੨. *'ਭਗਤ ਵਛਲ ਸੁਨਿ ਹੋਤ ਨਿਰਾਸ ਰਿਦੈ,*
*ਪਤਿਤ ਪਾਵਨ ਸੁਨਿ ਆਸਾ ਉਰਿਧਾਰਿ ਹੌਂ ॥*
*ਅੰਤਰਜਾਮੀ ਸੁਨਿ ਕੰਪਤ ਹੌਂ ਅੰਤਰਗਤਿ,*
*ਦੀਨ ਕੋ ਦਇਆਲ ਸੁਨਿ ਭੈ ਭ੍ਰਮ ਟਾਰਿ ਹੌਂ ॥*
*ਜਲਧਰ ਸੰਗਮ ਕੈ ਅਫਲ ਸੇਂਬਲ ਦ੍ਰੁਮ,*
*ਚੰਦਨ ਸੁਗੰਧ ਸਨਬੰਧ ਮਲਗਾਰ ਹੌਂ ॥*
*ਅਪਨੀ ਕਰਨੀ ਕਰਿ ਨਰਕ ਹੂੰ ਨ ਪਾਵਉ ਠਉਰ,*
*ਤੁਮਰੇ ਬਿਰਦ ਕਰਿ ਆਸਰੋ ਸਮ੍ਹਾਰ ਹੌਂ ॥੫੦੩॥'*

[ਕਬਿਤ ਸਵੱਯੇ ਭਾਈ ਗੁਰਦਾਸ ਜੀ]

ਮਹਾਰਾਜ ਸਾਹਿਬ ਜੀ! ਜਦ ਮੈਂ ਇਹ ਗੱਲ ਸੁਣਦਾ ਹਾਂ ਕਿ ਆਪ ਭਗਤਾਂ ਨਾਲ ਪਿਆਰ ਕਰਨ ਵਾਲੇ ਹੋ ਤਾਂ ਮੈਂ ਦਿਲ ਵਿਚ ਨਿਰਾਸ ਹੋ ਜਾਂਦਾ ਹਾਂ, ਕਿਉਂਕਿ ਮੇਰੇ ਵਿਚ ਭਗਤਾਂ ਵਾਲਾ ਕੋਈ ਵੀ ਗੁਣ ਨਹੀਂ ਹੈ। ਪਰ ਜਦ ਮੈਂ ਇਹ ਗੱਲ ਸੁਣਦਾ ਹਾਂ ਕਿ ਆਪ ਜੀ ਪਾਪੀਆਂ ਨੂੰ ਵੀ ਪਵਿੱਤਰ ਕਰਨ ਵਾਲੇ ਹੋ ਤਾਂ ਮੈਂ ਵੀ ਦਿਲ ਵਿਚ ਆਸਾ ਧਾਰ ਲੈਂਦਾ ਹਾਂ।

ਮੈਂ ਪਾਪੀ ਜਦੋਂ ਆਪ ਜੀ ਨੂੰ ਦਿਲ ਅੰਦਰਲੀਆਂ ਜਾਨਣ ਵਾਲਾ ਸੁਣਦਾ ਹਾਂ ਤਾਂ ਦਰੇ-ਅੰਦਰ ਕੰਬ ਉਠਦਾ ਹਾਂ, ਪਰ ਦੀਨਾਂ-ਦੁਖੀਆਂ 'ਤੇ ਵੀ ਦਇਆ ਕਰਨ ਵਾਲਾ ਸੁਣ ਡਰ-ਸੰਸੇ ਦੂਰ ਕਰ ਲੈਂਦਾ ਹਾਂ।

ਜਿਵੇਂ ਵਡੇ ਅਕਾਰ ਤੇ ਫੈਲਾਉ ਵਾਲਾ ਸਿੰਬਲ ਰੁਖ ਮੀਂਹ ਦੇ ਸੰਜੋਗ ਬਣਨ 'ਤੇ ਵੀ ਰਹਿਤ (ਨਿਸਫਲ) ਰਹਿੰਦਾ ਹੈ, ਪਰ ਉਹ ਮਲਯਾਗਰ (ਉੱਤਮ) ਚੰਦਨ ਦੇ ਮੇਲ ਨਾਲ ਗੀ ਵਾਲਾ ਚੰਦਨ ਹੋ ਜਾਂਦਾ ਹੈ। ਇਉਂ ਹੀ ਮੈਂ ਹੰਕਾਰੀ ਅਤੇ ਮਾਇਆ-ਜਾਲ ਵਿਚ ਾ ਹੋਇਆ ਵੀ, ਮਹਾਨ ਉੱਤਮ ਚੰਦਨ ਸਮਾਨ ਸਤਿਗੁਰੂ ਦੇ ਮੇਲ ਨਾਲ ਸੁਗੰਧੀ ਵਾਲਾ ਦਾ ਹਾਂ।

ਆਪਣੀ ਕਰਣੀ-ਕਰਤੂਤ ਕਰਕੇ ਤਾਂ ਮੈਂ ਨਰਕ ਵਿਚ ਵੀ ਥਾਂ ਨਹੀਂ ਲੈ ਸਕਦਾ, ਪਰ ਆਪ ਜੀ ਦੇ ਇਸ ਬਿਰਦ ਦਾ ਆਸਰਾ ਸੰਭਾਲ ਰਿਹਾ ਹਾਂ ਕਿ ਆਪ ਪਤਿਤ-ਪਾਵਨ ਹੋ, ਦੀਨ ਦਇਆਲ ਹੋ ਅਤੇ ਨਿਸਫਲਾਂ ਨੂੰ ਵੀ ਸੁਗੰਧਤ ਕਰਨ ਵਾਲੇ ਹੋ। ਆਪ ਜੀ ਮੇਰਾ ਪਾਪੀ ਦਾ ਵੀ ਜ਼ਰੂਰ ਉਧਾਰ ਕਰੋਗੇ। ਜਿਵੇਂ ਗਨਿਕਾ ਅਤੇ ਅਜਾਮਲ ਆਦਿਕ ਪਾਪੀਆਂ ਦਾ ਵੀ ਉਧਾਰ ਕੀਤਾ ਹੈ। ਯਥਾ :—

੧. *'ਸੁਣਿ ਸਾਖੀ ਮਨ ਜਪਿ ਪਿਆਰ ॥ ਅਜਾਮਲੁ ਉਧਰਿਆ ਕਹਿ ਏਕ ਬਾਰ ॥....*
*ਗਨਿਕਾ ਉਧਰੀ ਹਰਿ ਕਹੇ ਤੋਤ ॥'* [ਬਸੰਤੁ ਮਹਲਾ ੫, ਅੰਗ—੧੧੯੨]

੨. *'ਸੂਆ ਪੜਾਵਤ ਗਨਿਕਾ ਤਰੀ ॥ ਸੋ ਹਰਿ ਨੈਨਹੁ ਕੀ ਪੂਤਰੀ ॥*
*ਹਰਿ ਹਰਿ ਕਰਤ ਪੂਤਨਾ ਤਰੀ ॥ ਬਾਲ ਘਾਤਨੀ ਕਪਟਹਿ ਭਰੀ ॥'*
[ਗੋਂਡ ਸ੍ਰੀ ਨਾਮਦੇਵ ਜੀ, ਅੰਗ—੮੭੪]

੩. *'ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥'*
[ਸੋਰਠਿ ਮਹਲਾ ੯, ਅੰਗ—੬੩੨]

ਬਾਲਮੀਕ ਧਾੜਵੀ, ਸਧਨਾ ਕਸਾਈ ਆਦਿਕ ਬੇਅੰਤਾਂ ਦਾ ਉਧਾਰ ਕੀਤਾ ਹੈ, ਇਸੇ ਲਈ ਤਾਂ ਆਪ ਜੀ ਦਾ ਪਤਿਤ-ਪਾਵਨ ਨਾਮ ਪ੍ਰਸਿੱਧ ਹੈ। ਯਥਾ :—

੧. *'ਜਉ ਹਮ ਅਧਮ ਕਰਮ ਕਰਿ ਕੈ ਪਤਿਤ ਭਏ,*
*ਪਤਿਤ ਪਾਵਨ ਪ੍ਰਭੁ ਨਾਮ ਪ੍ਰਗਟਾਇਓ ਹੈ ॥*
*ਜਉ ਭਏ ਦੁਖਿਤ ਅਰੁ ਦੀਨ ਪਰਚੀਨ ਲਗਿ,*
*ਦੀਨ ਦੁਖ ਭੰਜਨ ਬਿਰਦੁ ਬਿਰਦਾਇਓ ਹੈ ॥*
*ਜਉ ਗ੍ਰਸੇ ਅਰਕ-ਸੁਤ* ਨਰਕ ਨਿਵਾਸੀ ਭਏ,*
*ਨਰਕ ਨਿਵਾਰਨ ਜਗਤ ਜਸੁ ਗਾਇਓ ਹੈ ॥*
*ਗੁਨ ਕੀਏ ਗੁਨ ਸਭ ਕੋਊ ਕਰੈ ਕ੍ਰਿਪਾ ਨਿਧਾਨ !*
*ਅਵਗੁਨ ਕੀਏ ਗੁਨ ਤੋਹੀ ਬਨਿ ਆਇਓ ਹੈ ॥੫੦੪॥'*
[ਕਬਿਤ ਸਵੱਯੇ ਭਾਈ ਗੁਰਦਾਸ ਜੀ]

੨. *'ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ ॥*
*ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ ॥੧॥'*
[ਬਾਣੀ ਸਧਨੇ ਕੀ ਰਾਗੁ ਬਿਲਾਵਲ, ਅੰਗ—੮੫੮]

---

* ਸੂਰਜ ਦਾ ਪੱਤਰ, ਯਮਰਾਜ।

## ਸਾਖੀ : ਭੇਖਧਾਰੀ ਵਿਸ਼ਨੂੰ ਦੀ

ਮੋਰਧੁਜ ਰਾਜੇ ਦੀ ਲੜਕੀ ਬੜੇ ਸੁੰਦਰ ਸਰੂਪ ਵਾਲੀ ਸੀ, ਉਸਨੇ ਪ੍ਰਤੱਗਿਆ ਕੀਤੀ ਕਿ ਮੈਂ ਵਿਸ਼ਨੂੰ ਭਗਵਾਨ ਨਾਲ ਹੀ ਸ਼ਾਦੀ ਕਰਵਾਵਾਂਗੀ। ਤਰਖਾਣਾਂ ਦੇ ਮੁੰਡੇ ਅਤੇ ਸੁਨਿਆਰਿਆਂ ਦੇ ਮੁੰਡੇ ਦੀ ਆਪਸ ਵਿਚ ਬੜੀ ਮਿੱਤਰਤਾ ਸੀ। ਤਰਖਾਣਾਂ ਦੇ ਮੁੰਡੇ ਨੇ ਸੁਨਿਆਰਿਆਂ ਦੇ ਮੁੰਡੇ ਨੂੰ ਕਿਹਾ, "ਤੇਰਾ ਰੰਗ ਵਿਸ਼ਨੂੰ ਵਰਗਾ ਸਿਆਮ (ਅਲਸੀ ਦੇ ਫੁੱਲ ਵਰਗਾ) ਹੈ। ਤੈਨੂੰ ਇਕ ਲੱਕੜ ਦਾ ਗਰੜ ਬਣਾ ਦਿੰਦਾ ਹਾਂ, ਤੂੰ ਹੀ ਜਾ ਕੇ ਰਾਜੇ ਦੀ ਲੜਕੀ ਨਾਲ ਸ਼ਾਦੀ ਕਰਵਾ ਲੈ।" ਤਰਖਾਣਾਂ ਦੇ ਮੁੰਡੇ ਨੇ ਲੱਕੜ ਦਾ ਇਕ ਗਰੜ ਬਣਾ ਦਿੱਤਾ, ਜਿਸਨੂੰ ਜਿਥੇ ਚਾਹੇ ਹੈਲੀਕਾਪਟਰ ਦੀ ਤਰ੍ਹਾਂ ਉਤਾਰ ਸਕੀਦਾ ਸੀ। ਉਸ ਗਰੜ 'ਤੇ ਸਵਾਰ ਹੋ ਕੇ ਸੁਨਿਆਰਿਆਂ ਦਾ ਮੁੰਡਾ ਮੋਰਧੁਜ ਰਾਜੇ ਦੇ ਮਹਿਲਾਂ 'ਤੇ ਆ ਉੱਤਰਿਆ। ਮੋਰਧੁਜ ਰਾਜੇ ਦੀ ਲੜਕੀ ਨੇ ਵਿਸ਼ਨੂੰ ਭਗਵਾਨ ਆਏ ਸਮਝ ਕੇ ਆਪਣੇ ਪਿਤਾ ਨੂੰ ਕਿਹਾ, "ਮੈਨੂੰ ਵਰਨ ਵਾਸਤੇ ਵਿਸ਼ਨੂੰ ਭਗਵਾਨ ਆ ਗਏ ਹਨ।" ਲੜਕੀ ਨੇ ਇਸਦਾ ਪਖੰਡ ਨਾ ਸਮਝਿਆ ਅਤੇ ਸ਼ਾਦੀ ਕਰ ਲਈ। ਇਸ ਪਖੰਡੀ ਨੇ ਕਿਹਾ, "ਮੈਂ ਆਪਣੀਆਂ ਦੋ ਬਾਹਾਂ ਹੀ ਰੱਖਿਆ ਕਰਾਂਗਾ, ਲੋੜ ਪੈਣ 'ਤੇ ਚਾਰ ਬਾਹਾਂ ਕਰ ਲਿਆ ਕਰਾਂਗਾ।" ਰਾਜੇ ਨੇ ਇਹ ਸੋਚ ਕੇ ਕਿ ਵਿਸ਼ਨੂੰ ਭਗਵਾਨ ਮੇਰੇ ਜਵਾਈ ਬਣ ਗਏ ਹਨ, ਹੁਣ ਮੈਨੂੰ ਫ਼ੌਜਾਂ ਰੱਖਣ ਦੀ ਕੀ ਲੋੜ ਹੈ ? ਆਪਣੀ ਸਾਰੀਆਂ ਫ਼ੌਜਾਂ ਹਟਾ ਦਿੱਤੀਆਂ। ਫ਼ੌਜਾਂ ਹਟਾਈਆਂ ਸੁਣ ਕੇ ਦੁਸ਼ਮਣ ਰਾਜੇ ਨੇ ਮੋਰਧੁਜ 'ਤੇ ਚੜ੍ਹਾਈ ਕਰ ਦਿੱਤੀ। ਰਾਜੇ ਨੇ ਭੇਖਧਾਰੀ ਵਿਸ਼ਨੂੰ ਬਣੇ ਹੋਏ ਨੂੰ ਬੇਨਤੀ ਕੀਤੀ, "ਮਹਾਰਾਜ ਜੀ! ਦੁਸ਼ਮਣ ਰਾਜਾ ਚੜ੍ਹਾਈ ਕਰਕੇ ਆ ਰਿਹਾ ਹੈ, ਮੇਰੀ ਸਹਾਇਤਾ ਕਰੋ।" ਇਸਨੇ ਕਿਹਾ, "ਤੁਸੀਂ ਫ਼ਿਕਰ ਨਾ ਕਰੋ, ਮੈਂ ਜ਼ਰੂਰ ਸਹਾਇਤਾ ਕਰਾਂਗਾ।" ਪਰ ਆਪਣੇ ਆਪ ਨੂੰ ਅਸਮਰੱਥ ਜਾਣ ਕੇ ਕਿ ਮੇਰਾ ਪਾਜ ਹੁਣ ਉੱਘੜ ਜਾਵੇਗਾ, ਚੁਬਾਰੇ ਵਿਚ ਚੜ੍ਹ ਕੇ ਫਾਹਾ ਲੈਣ ਲੱਗਾ ਤਾਂ ਵਿਸ਼ਨੂੰ ਭਗਵਾਨ ਜੀ ਨੇ ਪ੍ਰਗਟ ਹੋ ਕੇ ਕਿਹਾ, "ਕਾਮੀਆਂ! ਤੂੰ ਇਸ ਤਰ੍ਹਾਂ ਕਿਉਂ ਮਰਦਾ ਹੈਂ, ਤੂੰ ਮੇਰਾ ਭੇਖ ਧਾਰਿਆ ਹੈ, ਤੇਰੀ ਲਾਜ ਮੈਨੂੰ ਰੱਖਣੀ ਪਵੇਗੀ। ਤੂੰ ਹੁਣ ਸੱਚੀ ਭਗਤੀ ਕਰ, ਤੇਰਾ ਭਲਾ ਹੋਵੇਗਾ।" ਫਿਰ ਵਿਸ਼ਨੂੰ ਜੀ ਨੇ ਦੁਸ਼ਮਣ ਰਾਜੇ ਦੀਆਂ ਫ਼ੌਜਾਂ ਨੂੰ ਗੁਪਤ ਭੈ ਦੁਆਰਾ ਇਤਨਾ ਡਰਾਇਆ ਕਿ ਸਾਰੀਆਂ ਫ਼ੌਜਾਂ ਭੱਜ ਗਈਆਂ।

ਸੋ, ਇਸ ਤਰ੍ਹਾਂ ਸੁਨਿਆਰਿਆਂ ਦੇ ਮੁੰਡੇ ਨੇ **ਕਾਮਾਰਥੀ** = ਕਾਮ **ਅਰਥੀ** = ਵਾਸਤੇ **ਮਾਰਥੀ** = ਆਪ ਦੇ ਪ੍ਰਯੋਜਨ ਲਈ ਜੋ ਭੇਖ ਧਾਰਿਆ ਸੀ, ਤਿਸਦੀ ਪ੍ਰਤੱਗਿਆ ਪੂਰੀ ਕੀਤੀ। ਜਦੋਂ ਮਰਨ ਲੱਗਾ ਤਾਂ ਭਗਵਾਨ ਨੇ ਪ੍ਰਗਟ ਹੋ ਕੇ ਸੱਚੀ ਭਗਤੀ ਵਿਚ ਜੋੜਿਆ, ਆਪਣੇ ਭੇਖ ਧਾਰੇ ਦੀ ਲੱਜਿਆ ਰੱਖੀ, ਰਾਜੇ ਦੀ ਸਹਾਇਤਾ ਕੀਤੀ।

## ਸਾਖੀ : ਭੰਗੀ ਦੇ ਨਾਮ ਵਿਚ ਜੁੜਨ ਦੀ

ਦਸਮ ਗ੍ਰੰਥ ਵਿਚ ਸਾਖੀ ਆਉਂਦੀ ਹੈ ਕਿ ਇਕ ਭੰਗੀ, ਇਕ ਰਾਜੇ ਦੀ ਲੜਕੀ ਨੂੰ ਮਹਿਲਾਂ ਉੱਪਰ ਕੇਸ ਸੁਕਾਉਂਦੀ ਹੋਈ ਵੇਖ ਕੇ ਉਸਦੇ ਸੁੰਦਰ ਸਰੂਪ 'ਤੇ ਲੁਭਾਇਮਾਨ ਹੋ ਗਿਆ। ਘਰ ਆ ਕੇ ਭੰਗਣ ਨੂੰ ਕਿਹਾ, "ਮੈਂ ਰਾਜੇ ਦੀ ਲੜਕੀ ਦੇ ਮਿਲਾਪ ਤੋਂ ਬਿਨਾਂ ਜਿਊਂਦਾ ਨਹੀਂ ਰਹਿ ਸਕਦਾ।" ਭੰਗਣ ਨੇ ਕਿਹਾ, "ਮੈਂ ਤੇਰੀ ਇੱਛਾ ਪੂਰੀ ਕਰਨ ਦਾ ਯਤਨ ਕਰਾਂਗੀ।" ਭੰਗਣ ਹਰ ਰੋਜ਼ ਰਾਜੇ ਦੇ ਮਹਿਲਾਂ ਵਿਚ ਝਾੜੂ ਦਿਆ ਕਰਦੀ ਸੀ। ਝਾੜੂ ਦਿੰਦੀ ਹੋਈ ਰੋਜ਼ ਰੋਈ ਜਾਇਆ ਕਰੇ। ਇਕ ਦਿਨ ਰਾਜੇ ਦੀ ਲੜਕੀ ਨੇ ਵੇਖ ਕੇ ਪੁੱਛਿਆ, "ਤੂੰ ਕਿਉਂ ਰੋਂਦੀ ਹੈਂ ? ਜਦੋਂ ਲੜਕੀ ਨੇ ਬਹੁਤ ਵਾਰੀ ਪੁੱਛਿਆ ਤਾਂ ਭੰਗਣ ਨੇ ਕਿਹਾ, "ਜੇ ਤੁਸੀਂ ਮੈਨੂੰ ਕੋਈ ਸਜ਼ਾ ਨਾ ਦੇਵੋਗੇ ਤਾਂ ਦੱਸਾਂਗੀ।" ਲੜਕੀ ਨੇ ਕਿਹਾ, "ਤੂੰ ਬੇ-ਫ਼ਿਕਰ ਹੋ ਕੇ ਦੱਸ ਕੁਝ ਨਹੀਂ ਕਹਾਂਗੇ।" ਭੰਗਣ ਨੇ ਦੱਸਿਆ, "ਮੇਰਾ ਪਤੀ ਤੁਹਾਡੇ ਸੁੰਦਰ ਸਰੂਪ 'ਤੇ ਲੁਭਾਇਮਾਨ ਹੋ ਗਿਆ ਹੈ, ਇਸ ਲਈ ਤੁਹਾਨੂੰ ਉਸ ਨਾਲ ਜ਼ਰੂਰ ਮਿਲਣਾ ਚਾਹੀਦਾ ਹੈ ਕਿਉਂਕਿ ਉਹ ਤੁਹਾਡੇ ਮਿਲਾਪ ਤੋਂ ਬਿਨਾਂ ਜਿਊਂਦਾ ਨਹੀਂ ਰਹਿ ਸਕਦਾ।" ਲੜਕੀ ਸਿਆਣੀ ਸੀ, ਭੰਗਣ ਨੂੰ ਕਿਹਾ, "ਤੂੰ ਆਪਣੇ ਪਤੀ ਨੂੰ ਕਹਿ ਕਿ ਉਹ ਦਰਿਆ ਦੇ ਕਿਨਾਰੇ ਜਾ ਕੇ ਸਮਾਧੀ ਲਾ ਕੇ ਪ੍ਰਮੇਸ਼ਰ ਦਾ ਸਿਮਰਨ ਕਰੇ, ਕਿਸੇ ਨਾਲ ਵੀ ਕੋਈ ਗੱਲ ਨਾ ਕਰੇ, ਫਿਰ ਮੈਂ ਆਪੇ ਆ ਕੇ ਉਸਨੂੰ ਮਿਲਾਂਗੀ।" ਭੰਗੀ ਨੇ ਇਸੇ ਤਰ੍ਹਾਂ ਹੀ ਕੀਤਾ, ਦਰਿਆ ਦੇ ਕਿਨਾਰੇ ਜਾ ਕੇ ਸਮਾਧੀ ਲਾ ਕੇ ਬੈਠ ਗਿਆ। ਸਾਰੇ ਸ਼ਹਿਰ ਵਿਚ ਵਡਿਆਈ ਹੋਣ ਲੱਗ ਪਈ। ਲੋਕ ਦਰਸ਼ਨ ਕਰਨ ਆਉਣ ਲੱਗ ਪਏ। ਇਸ ਤਰ੍ਹਾਂ ਭੰਗੀ ਦਾ ਜੱਸ ਸੁਣ ਕੇ ਇਕ ਦਿਨ ਰਾਜਾ ਵੀ ਦਰਸ਼ਨ ਕਰਨ ਵਾਸਤੇ ਆਇਆ। ਅੱਗੋਂ ਇਹ ਪਖੰਡੀ, ਰਾਜੇ ਨਾਲ ਵੀ ਨਾ ਬੋਲਿਆ ਅਤੇ ਨਾ ਹੀ ਰਾਜੇ ਦੀ ਚੜ੍ਹਾਈ ਹੋਈ ਭੇਟਾ ਲਈ। ਰਾਜੇ ਨੇ ਜਾ ਕੇ ਆਪਣੀ ਲੜਕੀ ਨੂੰ ਕਿਹਾ, "ਪੁੱਤਰੀ ! ਦਰਿਆ ਕਿਨਾਰੇ ਬੜੇ ਪੂਰਨ ਸੰਤ ਮਹਾਤਮਾ ਬੈਠੇ ਹਨ, ਤੂੰ ਵੀ ਦਰਸ਼ਨ ਕਰਕੇ ਖ਼ੁਸ਼ੀਆਂ ਪ੍ਰਾਪਤ ਕਰ।" ਲੜਕੀ ਇਸ ਪਾਸ ਆ ਗਈ। ਆ ਕੇ ਕਿਹਾ, "ਕਾਮੀਆਂ ! ਮੈਂ ਆ ਗਈ ਹਾਂ, ਜੋ ਤੇਰੀ ਇੱਛਾ ਹੈ ਦੱਸ।" ਪ੍ਰਮੇਸ਼ਰ ਦਾ ਨਾਮ ਜਪਣ ਕਰਕੇ ਇਸਦੀ ਬੁੱਧੀ ਪਵਿੱਤਰ ਹੋ ਗਈ ਸੀ, ਅੱਗੋਂ ਕਿਹਾ, "ਮੈਂ ਗ਼ਲਤੀ ਕੀਤੀ, ਜੋ ਤੁਹਾਡਾ ਸੁੰਦਰ ਸਰੂਪ ਵੇਖ ਕੇ ਲੁਭਾਇਮਾਨ ਹੋ ਗਿਆ ਸੀ। ਤੁਸੀਂ ਬਹਾਨੇ ਨਾਲ ਨਾਮ ਜਪਾ ਕੇ ਮੇਰਾ ਮਨ ਪਵਿੱਤਰ ਕਰ ਦਿੱਤਾ ਹੈ। ਜਿਸ ਕਰਕੇ ਹੁਣ ਮੇਰੀ ਕੋਈ ਬੁਰੀ ਇੱਛਾ ਨਹੀਂ ਰਹੀ। ਮੈਨੂੰ ਗ਼ਲਤੀ ਦੀ ਮੁਆਫ਼ੀ ਦੇਵੋ।"

ਸੋ, ਇਸ ਪ੍ਰਕਾਰ ਬੁਰੀ ਨੀਅਤ ਨਾਲ ਨਾਮ ਜਪਣ ਵਾਲਿਆਂ ਨੂੰ ਵੀ ਪ੍ਰਮਾਤਮਾ ਦਾ ਨਾਮ, ਮਨ ਪਵਿੱਤਰ ਕਰਕੇ ਸੱਚੇ ਭਗਤ ਬਣਾ ਦਿੰਦਾ ਹੈ।

## ਹਾਥ ਦੇਇ ਰਾਖੇ ਕਰਿ ਅਪੁਨੇ ਸਦਾ ਸਦਾ ਰੰਗੁ ਮਾਣਿ ॥੧॥

ਆਪਣੇ ਜਾਣ ਕੇ ਜਿਨ੍ਹਾਂ ਉੱਪਰ ਪ੍ਰਤੱਖ ਹੱਥ ਦੇ ਕੇ, ਵਾ :—ਕਿਰਪਾ ਰੂਪ ਹੱਥ ਦੇ ਕੇ ਰੱਖਿਆ ਕੀਤੀ ਹੈ, ਉਹ ਸਦਾ-ਸਦਾ ਹੀ ਸਰੂਪ ਦੀ ਪ੍ਰਾਪਤੀ ਦਾ ਰੰਗੁ = ਅਨੰਦ ਮਾਣਦੇ ਹਨ।

ਦੁਨਿਆਵੀ ਰੰਗ ਤਾਂ ਚਾਰ ਦਿਨਾਂ ਦੇ ਪ੍ਰਾਹੁਣੇ ਹਨ। ਜਿਵੇਂ ਨਸ਼ਈ ਪੁਰਸ਼ ਰਾਤ ਨੂੰ ਖਾ-ਪੀ ਕੇ ਸੌਂਦੇ ਹਨ, ਪਰ ਉਹ ਰੰਗ ਸਵੇਰ ਨੂੰ ਲਹਿ ਜਾਂਦਾ ਹੈ। ਅੱਧਾ ਰੰਗ ਤਾਂ ਕੁੱਤੇ ਹੀ ਨਾਲੀਆਂ ਵਿਚ ਪਏ ਦਾ ਮੂੰਹ, ਸਰੀਰ ਚੱਟ ਕੇ ਲਾਹ ਦਿੰਦੇ ਹਨ। ਬਾਕੀ ਰਹਿੰਦਾ-ਖੂੰਹਦਾ ਰੰਗ ਆਪਸ ਵਿਚ ਲੜ-ਭਿੜ ਕੇ, ਸਿਰ ਪੜਵਾ ਕੇ, ਮੂੰਹ ਕਾਲਾ ਕਰਵਾ ਕੇ ਲਹਿ ਜਾਂਦਾ ਹੈ।

ਵਿਕਾਰੀ ਪੁਰਸ਼ ਇਥੇ ਵੀ ਦੁਖ ਪਾਉਂਦਾ ਹੈ, ਸਾਰੀ ਉਮਰ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ, ਵਿਕਾਰਾਂ ਦੀ ਤਪਸ਼ ਕਰਕੇ ਸੜਦਾ ਰਹਿੰਦਾ ਹੈ। ਸਰੀਰ ਰੋਗੀ ਹੋ ਜਾਂਦਾ ਹੈ, ਨਾਮ ਤੋਂ ਦੂਰ ਹੋਣ ਕਰਕੇ ਨਰਕਾਂ ਵਿਚ ਪੈਣਾ ਪੈਂਦਾ ਹੈ ਤੇ ਜਮ ਮਾਰ-ਮਾਰ ਕੇ ਖੱਲ ਉਧੇੜ ਦਿੰਦੇ ਹਨ, ਉਸ ਵਕਤ ਇਹ ਵਿਕਾਰਾਂ ਦਾ ਕੱਚਾ ਰੰਗ ਵੀ ਸਾਰਾ ਲਹਿ ਜਾਂਦਾ ਹੈ। ਮਾਇਆ ਦਾ ਰੰਗ ਵੀ ਫਿੱਕਾ ਅਤੇ ਨਾਸਵੰਤ ਹੈ। ਇਕ ਨਾਮ ਦਾ ਹੀ ਪੱਕਾ ਮਜੀਠੀ ਰੰਗ ਹੈ, ਜੋ ਸਰੀਰ ਨਾਸ ਹੋਣ 'ਤੇ ਵੀ ਨਹੀਂ ਲਹਿੰਦਾ। ਯਥਾ :—

੧. *'ਕਾਇਆ ਕਾਪਰੁ ਚੀਰੁ ਬਹੁ ਫਾਰੇ ਹਰਿ ਰੰਗੁ ਨ ਲਹੈ ਸਭਾਗਾ ॥'*

[ਮਾਲੀਗਉੜਾ ਮਹਲਾ ੪, ਅੰਗ—੯੮੫]

੨. *'ਹਰਿ ਨਾਮਾ ਹਰਿ ਰੰਙੁ ਹੈ ਹਰਿ ਰੰਙੁ ਮਜੀਠੈ ਰੰਙੁ ॥*
*ਗੁਰਿ ਤੁਠੈ ਹਰਿ ਰੰਗੁ ਚਾੜਿਆ ਫਿਰਿ ਬਹੁੜਿ ਨ ਹੋਵੀ ਭੰਙੁ ॥੧॥'*

[ਸੂਹੀ ਮਹਲਾ ੪, ਅੰਗ—੭੩੧]

## ਸਾਚਾ ਸਾਹਿਬੁ ਸਦ ਮਿਹਰਵਾਣ ॥

ਉਹ ਸੱਚਾ ਸਾਹਿਬ ਪ੍ਰਮਾਤਮਾ ਸਦਾ ਹੀ ਮਿਹਰਵਾਨ ਹੈ। ਯਥਾ :—

*'ਮਿਹਰਵਾਨੁ ਸਾਹਿਬੁ ਮਿਹਰਵਾਨੁ ॥ ਸਾਹਿਬੁ ਮੇਰਾ ਮਿਹਰਵਾਨੁ ॥*

[ਤਿਲੰਗ ਮਹਲਾ ੫, ਅੰਗ—੭੨੪]

## ਬੰਧੁ ਪਾਇਆ ਮੇਰੈ ਸਤਿਗੁਰਿ ਪੂਰੈ ਹੋਈ ਸਰਬ ਕਲਿਆਣ ॥ਰਹਾਉ॥

ਮੇਰੇ ਪੂਰਨ ਸਤਿਗੁਰਾਂ ਨੇ ਮੇਰੇ ਹਿਰਦੇ ਵਿਚ ਵਿਸ਼ਿਆਂ ਵੱਲੋਂ ਬੰਧੁ = ਰੋਕ ਪਾਈ ਹੈ। ਵਾ :—ਮਾਇਆ ਵੱਲੋਂ ਬੰਧੁ = ਸੰਤੋਖ ਪਾਇਆ ਹੈ, ਭਾਵ ਸੰਤੋਖ ਬਖ਼ਸ਼ਿਆ ਹੈ। ਵਾ :—ਮੇਰੇ

ਪੂਰਨ ਸਤਿਗੁਰਾਂ ਨੇ ਮੈਨੂੰ ਆਪਣਾ ਸਿੱਖ ਬਨਾਉਣ ਰੂਪ ਮੇਰੇ ਨਾਲ **ਬੰਧੁ** = ਸਬੰਧ ਪਾਇਆ ਹੈ। **ਹੋਈ ਸਰਬ ਕਲਿਆਣ** = ਇਸ ਕਰਕੇ ਸਭ ਤਰ੍ਹਾਂ ਦੀ **ਕਲਿਆਣ** = ਰੱਖਿਆ ਹੋਈ ਹੈ। ਵਾ :—**ਕਲਿਆਣ** = ਸੁਖ ਦੀ ਪ੍ਰਾਪਤੀ ਹੋਈ ਹੈ। ਵਾ :—ਇਸ ਕਰਕੇ **ਕਲਿਆਣ** = ਸਾਰੀਆਂ ਮੁਕਤੀਆਂ, ਭਾਵ ਸਲੋਕ, ਸਮੀਪ, ਸਰੂਪ, ਸਜੁਜ ਤੇ ਜੀਵਨ ਮੁਕਤੀ ਪ੍ਰਾਪਤ ਹੋਈਆਂ ਹਨ।

## ਜੀਉ ਪਾਇ ਪਿੰਡੁ ਜਿਨਿ ਸਾਜਿਆ ਦਿਤਾ ਪੈਨਣੁ ਖਾਣੁ ॥

ਜਿਸ ਪ੍ਰਭੂ ਨੇ ਮਾਤਾ ਦੇ ਉਦਰ ਵਿਚ **ਪਿੰਡੁ** = ਸਰੀਰ ਨੂੰ ਸਾਜ ਕੇ ਵਿਚ ਜੀਵ ਨੂੰ ਪਾਉਣਾ ਕੀਤਾ ਹੈ ਅਤੇ ਪਹਿਨਣ ਵਾਸਤੇ ਬਸਤਰ, ਖਾਣ-ਪੀਣ ਲਈ ਪਦਾਰਥ ਦਿੱਤੇ ਹਨ। ਯਥਾ :—

੧. *'ਮਨੁ ਹਰਿ ਕੀਆ ਤਨੁ ਸਭੁ ਸਾਜਿਆ ॥*
*ਪੰਚ ਤਤ ਰਚਿ ਜੋਤਿ ਨਿਵਾਜਿਆ ॥*
*ਸਿਹਜਾ ਧਰਤਿ ਬਰਤਨ ਕਉ ਪਾਨੀ ॥*
*ਨਿਮਖ ਨ ਵਿਸਾਰਹੁ ਸੇਵਹੁ ਸਾਰਿਗਪਾਨੀ ॥੧॥'*

[ਪ੍ਰਭਾਤੀ ਮਹਲਾ ੫, ਅੰਗ—੧੩੩੭]

੨. *'ਅੰਨੁ ਖਾਣਾ ਕਪੜੁ ਪੈਨਣੁ ਦੀਆ ਰਸ ਅਨਿ ਭੋਗਾਣੀ ॥*
*ਜਿਨਿ ਦੀਏ ਸੁ ਚਿਤਿ ਨ ਆਵਈ ਪਸੂ ਹਉ ਕਰਿ ਜਾਣੀ ॥੩॥'*

[ਗਉੜੀ ਬੈਰਾਗਣਿ ਮਹਲਾ ੪, ਅੰਗ—੧੬੭]

੩. *'ਪਹਿਲੋ-ਦੇ ਤੈਂ ਰਿਜਕੁ ਸਮਾਹਾ ॥ ਪਿਛੋ-ਦੇ ਤੈਂ ਜੰਤੁ ਉਪਾਹਾ ॥'*

[ਮਾਝ ਮਹਲਾ ੫, ਅੰਗ—੧੩੦]

੪. *'ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥*
*ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ ॥'*

[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੭]

੫. *'ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ ॥*
*ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ ॥੧॥*
*ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ ॥*
*ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ ॥੨॥*
*ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ ॥*
*ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ ॥੩॥੩॥'*

[ਆਸਾ ਧੰਨਾ ਜੀ, ਅੰਗ—੪੮੮]

੬. 'ਪ੍ਰਤਿਪਾਲਿ ਮਾਤਾ ਉਦਰਿ ਰਾਖੈ ਲਗਨਿ ਦੇਤ ਨ ਸੇਕ ॥
ਸੋਈ ਸੁਆਮੀ ਈਹਾ ਰਾਖੈ ਬੂਝੁ ਬੁਧਿ ਬਿਬੇਕ ॥੧॥
ਮੇਰੇ ਮਨ ਨਾਮ ਕੀ ਕਰਿ ਟੇਕ ॥' [ਮਾਰੂ ਮਹਲਾ ੫, ਅੰਗ—੧੦੦੭]

ਦਮਦਮੀ ਟਕਸਾਲ ਦੇ ੧੧ਵੇਂ ਮੁਖੀ ਸ੍ਰੀਮਾਨ ਸੰਤ ਬਾਬਾ ਸੁੰਦਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੇ ਧਾਰੀਵਾਲ ਨਹਿਰ 'ਤੇ ਪੱਥਰ ਚੀਰਦਿਆਂ ਤੋਂ ਸ਼ੱਕਰਖੋਰ ਕੀੜਾ (ਜਿਸ ਦੇ ਮੂੰਹ ਵਿਚ ਸ਼ੱਕਰ ਦਾ ਦਾਣਾ ਸੀ) ਦੇਖ ਕੇ ਗੁਰਬਾਣੀ ਦੀ ਇਹ ਪੰਗਤੀ ਪੜ੍ਹੀ :—

'ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥'
[ਰਾਗੁ ਗੂਜਰੀ ਮਹਲਾ ੫, ਅੰਗ—੧੦]

ਪਾਕਿਸਤਾਨ ਬਣਨ ਤੋਂ ਪਹਿਲਾਂ ਮਹਿਤੇ ਨਗਰ ਦੇ ਤਕੀਏ ਵਾਲੇ ਮੁਸਲਮਾਨਾਂ ਘਰੋਂ ਮਿੱਟੀ ਦੇ ਤਵੇ ਵਿਚੋਂ ਇਕ ਜਿਊਂਦਾ ਕੀੜਾ ਨਿਕਲਿਆ ਸੀ, ਜਿਸ ਉਪਰ ਉਹ ਸੱਤ ਸਾਲ ਰੋਟੀਆਂ ਪਕਾਉਂਦੇ ਰਹੇ ਸਨ। ਜਿਥੋਂ ਕੀੜਾ ਨਿਕਲਿਆ ਉਸ ਥਾਂ ਤੋਂ ਰੋਟੀ ਕੱਚੀ ਰਹਿੰਦੀ ਹੁੰਦੀ ਸੀ। ਸੋ, ਪ੍ਰਮੇਸ਼ਰ ਹਰ ਇਕ ਜੀਵ ਨੂੰ ਰੋਜ਼ੀ ਪਹੁੰਚਾਉਂਦਾ ਹੈ। ਯਥਾ :—

੧. 'ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈ ਹੈ ॥
ਕਾਹੇ ਕੋ ਡੋਲਤ ਹੈ ਤੁਮਰੀ ਸੁਧ ਸੁੰਦਰ ਸ੍ਰੀ ਪਦਮਾਪਤਿ ਲੈ ਹੈ ॥'
[ਦਸਮ, ਅੰਗ—੩੫]

੨. 'ਪੋਖਤ ਹੈ ਜਲ ਮੈ ਥਲ ਮੈ ਪਲ ਮੈ; ਕਲ ਕੇ ਨਹੀ ਕਰਮ ਬਿਚਾਰੈ ॥
ਦੀਨ ਦਇਆਲ ਦਇਆਨਿਧਿ; ਦੋਖਨ ਦੇਖਤ ਹੈ ਪਰ ਦੇਤ ਨ ਹਾਰੈ ॥'
[ਦਸਮ, ਅੰਗ—੩੪]

੩. 'ਰੋਜੀ ਹੀ ਰਾਜ ਬਿਲੋਕਤ ਰਾਜਕ ਰੋਖ ਰੂਹਾਨ ਕੀ ਰੋਜੀ ਨ ਟਾਰੈ ॥'
[ਦਸਮ, ਅੰਗ—੩੪]

**ਅਪਣੇ ਦਾਸ ਕੀ ਆਪਿ ਪੈਜ ਰਾਖੀ ਨਾਨਕ ਸਦ ਕੁਰਬਾਣੁ ॥੨॥੧੬॥੪੪॥**

ਗੁਰੂ ਜੀ ਕਥਨ ਕਰਦੇ ਹਨ, ਉਸ ਪ੍ਰਭੂ ਨੇ ਆਪਣੇ ਦਾਸ ਦੀ **ਪੈਜ** = ਲੱਜਾ ਆਪ ਰੱਖੀ ਹੈ, ਮੈਂ ਉਸ ਵਾਹਿਗੁਰੂ ਤੋਂ **ਸਦ** = ਸਦਾ ਬਲਿਹਾਰ ਜਾਂਦਾ ਹੈ। ਜਦੋਂ ਵੀ ਕਿਸੇ ਭਗਤ 'ਤੇ ਭੀੜ ਬਣਦੀ ਹੈ ਤਾਂ ਆਪ ਆ ਕੇ ਸਹਾਇਤਾ ਕਰਦਾ ਹੈ। ਯਥਾ :—

੧. 'ਜਹ ਜਹ ਸੰਤ ਅਰਾਧਹਿ ਤਹ ਤਹ ਪ੍ਰਗਟਾਇਆ ॥'
[ਆਸਾ ਮਹਲਾ ੫, ਅੰਗ—੪੫੬-੫੭]

੨. *'ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥*
*ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥੧॥*
*ਸੇਵਕ ਕਉ ਨਿਕਟੀ ਹੋਇ ਦਿਖਾਵੈ ॥*
*ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ ॥੧॥'*

[ਆਸਾ ਮਹਲਾ ੫, ਅੰਗ—੪੦੩]

## ਸਾਖੀ : ਭਗਤਿ ਵਛਲੁ ਜਗਿ ਬਿਰਦ ਸਦਾਇਆ ॥

ਕਿਸੇ ਮਹਾਤਮਾ ਪਾਸੋਂ ਇਕ ਰਾਜੇ ਨੇ ਪੁੱਛਿਆ, "ਪਰਜਾ ਵਿਚੋਂ ਕਿਸੇ ਬੰਦੇ 'ਤੇ ਭੀੜ ਬਣ ਜਾਏ ਤਾਂ ਮੈਂ ਕੋਈ ਆਪਣਾ ਅਫ਼ਸਰ ਭੇਜ ਦਿੰਦਾ ਹਾਂ। ਜੇ ਕਿਤੇ ਬਹੁਤਾ ਕੰਮ ਹੋਵੇ ਤਾਂ ਆਪਣਾ ਵਜ਼ੀਰ ਭੇਜ ਦਿੰਦਾ ਹਾਂ ਜਾਂ ਫ਼ੌਜ ਨੂੰ ਭੇਜਦਾ ਹਾਂ। ਪਰ ਮੈਂ ਸੁਣਿਆ ਹੈ ਕਿ ਪ੍ਰਮੇਸ਼ਰ ਭਗਤਾਂ ਦੀ ਸਹਾਇਤਾ ਕਰਨ ਵਾਸਤੇ ਆਪ ਆਉਂਦਾ ਹੈ, ਉਹ ਕਿਸੇ ਦੇਵੀ-ਦੇਵਤੇ ਜਾਂ ਹੋਰ ਕਿਸੇ ਨੂੰ ਕਿਉਂ ਨਹੀਂ ਭੇਜਦਾ ? ਆਪ ਕਿਉਂ ਆਉਂਦਾ ਹੈ ?" ਤਾਂ ਸੰਤਾਂ ਨੇ ਕਿਹਾ, "ਇਸਦਾ ਉੱਤਰ ਫਿਰ ਕਿਤੇ ਦੇਵਾਂਗੇ।"

ਸੰਤਾਂ ਨੇ ਇਕ ਛੋਟਾ ਜਿਹਾ ਲੱਕੜ ਦਾ ਬੁੱਤ ਰਾਜੇ ਦੇ ਬੱਚੇ ਵਰਗਾ ਬਣਵਾ ਲਿਆ ਅਤੇ ਰਾਜੇ ਨੂੰ ਕਹਿ ਕੇ ਇਕ ਸਰੋਵਰ ਦੇ ਕਿਨਾਰੇ 'ਤੇ ਸਭਾ ਲਗਵਾਈ। ਓਧਰ ਗੋਲੀ ਨੂੰ ਸਮਝਾ ਦਿੱਤਾ ਕਿ ਜਦੋਂ ਸਭਾ ਭਰ ਜਾਵੇ ਤਾਂ ਇਹ ਲੱਕੜ ਦਾ ਬੱਚਾ ਲਿਆਵੀਂ। ਜਦੋਂ ਰਾਜੇ ਦੀ ਸਭਾ ਭਰ ਗਈ ਤਾਂ ਗੋਲੀ ਲੱਕੜ ਦਾ ਬੱਚਾ ਕਿਸੇ ਕੱਪੜੇ ਵਿਚ ਲਪੇਟ ਕੇ ਲੈ ਆਈ। ਸੰਤਾਂ ਨੇ ਅੱਗੋਂ ਹੀ ਉੱਠ ਕੇ ਉਹ ਬੱਚਾ ਆਪਣੇ ਹੱਥਾਂ ਵਿਚ ਲੈ ਲਿਆ। ਰਾਜਾ ਬੜਾ ਖ਼ੁਸ਼ ਹੋਇਆ ਕਿ ਮੇਰੇ ਲੜਕੇ ਨੂੰ ਸੰਤਾਂ ਨੇ ਸਫਲਾ ਕੀਤਾ ਹੈ। ਇਉਂ ਰਾਜੇ ਦੇ ਵੇਖਦਿਆਂ ਹੀ ਸੰਤਾਂ ਨੇ ਬੱਚਾ ਵਗਾਹ ਕੇ ਤਲਾਬ ਵਿਚ ਸੁੱਟ ਦਿੱਤਾ। ਰਾਜੇ ਨੇ ਸਣੇ ਕੱਪੜੀਂ ਛਾਲ ਮਾਰ ਕੇ ਉਸਨੂੰ ਜਾ ਹੱਥ ਪਾਇਆ, ਜਦੋਂ ਲੱਕੜ ਦਾ ਬੁੱਤ ਹੱਥ ਆਇਆ ਤਾਂ ਬੜਾ ਸ਼ਰਮਿੰਦਾ ਹੋਇਆ, ਪਰ ਬਾਹਰ ਲੈ ਆਂਦਾ, ਸਾਰੇ ਕੱਪੜੇ ਭਿੱਜ ਗਏ। ਜਦੋਂ ਬਾਹਰ ਆਇਆ ਤਾਂ ਸੰਤਾਂ ਨੇ ਹੱਸ ਕੇ ਆਖਿਆ, "ਰਾਜਾ ਜੀ ! ਤੁਸੀਂ ਕਿਸੇ ਨੌਕਰ ਨੂੰ ਭੇਜ ਦਿੰਦੇ, ਆਪ ਕਿਉਂ ਛਾਲ ਮਾਰੀ ?" ਰਾਜੇ ਨੇ ਕਿਹਾ, "ਮੇਰਾ ਲੜਕੇ ਨਾਲ ਇਤਨਾ ਪ੍ਰੇਮ ਹੈ, ਮੈਨੂੰ ਚੇਤਾ ਹੀ ਨਾ ਰਿਹਾ ਕਿਸੇ ਨੂੰ ਕਹਿਣ ਦਾ।" ਤਾਂ ਸੰਤਾਂ ਨੇ ਕਿਹਾ, "ਏਸੇ ਤਰ੍ਹਾਂ ਹੀ ਪ੍ਰਮੇਸ਼ਰ ਨੂੰ ਵੀ ਆਪਣੇ ਪਿਆਰਿਆਂ ਭਗਤਾਂ ਦੀ ਰੱਖਿਆ ਕਰਨ ਵਾਸਤੇ ਕਿਸੇ ਦੇਵੀ-ਦੇਵਤੇ ਨੂੰ ਕਹਿਣ ਦਾ ਚੇਤਾ ਨਹੀਂ ਰਹਿੰਦਾ।"

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

## ੧੬.

### ਸੋਰਠਿ ਮਹਲਾ ੫॥ [ਅੰਗ—੬੨੧]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

**ਉਥਾਨਕਾ** :—ਜਦੋਂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਵਡਾਲੀ ਸਾਹਿਬ ਤੋਂ ਪਰਿਵਾਰ ਸਮੇਤ ਸ੍ਰੀ ਅੰਮ੍ਰਿਤਸਰ ਸਾਹਿਬ ਆਏ ਤਾਂ ਸਿੱਖ ਸੰਗਤਾਂ ਨੇ ਪੁੱਛਿਆ, "ਸੁਖ ਸਾਂਦ ਨਾਲ ਆਏ ਹੋ?" ਤਾਂ ਸਤਿਗੁਰਾਂ ਨੇ ਸਿੱਖ-ਸੰਗਤਾਂ ਨੂੰ ਉਪਦੇਸ਼ ਬਖ਼ਸ਼ਣ ਵਾਸਤੇ ਇਹ ਸ਼ਬਦ ਉਚਾਰਨ ਕੀਤਾ ਹੈ :—

### ਗੁਰਿ ਪੂਰੈ ਕਿਰਪਾ ਧਾਰੀ॥

ਪੂਰਨ ਗੁਰੂ, ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ, ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ, ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ, ਪਿਤਾ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਮਹਾਰਾਜ ਜੀ ਨੇ ਕਿਰਪਾ ਕੀਤੀ ਹੈ।*

### ਪ੍ਰਭਿ ਪੂਰੀ ਲੋਚ ਹਮਾਰੀ॥

ਪ੍ਰਭੂ ਨੇ **ਹਮਾਰੀ** = ਸਾਡੀ **ਲੋਚ** = ਇੱਛਾ ਪੂਰੀ ਕੀਤੀ ਹੈ, ਸ੍ਰੀ ਅੰਮ੍ਰਿਤ ਸਰੋਵਰ ਪੱਕਾ ਕਰਨ ਦੀ, ਹਰਿਮੰਦਰ ਸਾਹਿਬ ਜੀ ਦੀ ਰਚਨਾ ਕਰਨ ਦੀ, ਸਦਾ ਲਈ ਸੰਸਾਰ ਦੇ ਉਧਾਰ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਤਿਆਰ ਕਰਨ ਦੀ ਅਤੇ ਗੁਰਗੱਦੀ ਦੇ ਮਾਲਕ ਸਾਹਿਬਜ਼ਾਦੇ ਸ੍ਰੀ ਹਰਿਗੋਬਿੰਦ ਜੀ ਦੇ ਅਵਤਾਰ ਧਾਰਨ ਦੀ†।

### ਕਰਿ ਇਸਨਾਨੁ ਗ੍ਰਿਹਿ ਆਏ॥

ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਕੇ ਅਸੀਂ ਆਪਣੇ **ਗ੍ਰਿਹਿ** = ਗੁਰੂ ਕੇ ਮਹਿਲਾਂ ਵਿਚ ਆਏ ਹਾਂ। ਅਥਵਾ :—ਨਾਮ ਜਲ ਵਿਚ ਇਸ਼ਨਾਨ ਕਰਕੇ ਸਰੂਪ ਰੂਪ ਘਰ ਵਿਚ ਆਏ ਹਾਂ।

### ਅਨਦ ਮੰਗਲ ਸੁਖ ਪਾਏ॥੧॥

ਅਨੰਦ ਰੂਪ ਜੋ ਪ੍ਰਭੂ ਹੈ, ਮੰਗਲਾਂ ਦੇ ਕਰਨ ਵਾਲਾ, ਭਾਵ ਖ਼ੁਸ਼ੀਆਂ ਬਖ਼ਸ਼ਣ ਵਾਲਾ,

---

* ਪੂਰਨ ਗੁਰੂ ਬਾਬਤ ਵਿਆਖਿਆ ਇਸ ਪੋਥੀ ਦੇ ੨੪੬ ਪੰਨੇ ਤੋਂ ਪੜ੍ਹੋ ਜੀ।

† ਜੇ ਸਮਾਂ ਹੋਵੇ ਤਾਂ ਇਥੇ ਬਾਬਾ ਬੁੱਢਾ ਸਾਹਿਬ ਜੀ ਤੋਂ ਵਰ ਲੈਣ ਦੀ ਸਾਰੀ ਸਾਖੀ ਲਾਉ ਜੀ।

ਉਸਦੀ ਪ੍ਰਾਪਤੀ ਦਾ ਸੁਖ ਪਾਇਆ ਹੈ।੧॥

## ਸੰਤਹੁ ਰਾਮ ਨਾਮਿ ਨਿਸਤਰੀਐ ॥

ਹੇ ਸੰਤੋ ! **ਰਾਮ** = ਪ੍ਰਮੇਸ਼ਰ ਦਾ ਨਾਮ ਜਪਣ ਕਰਕੇ **ਨਿਸ** = ਸੰਸਾਰ ਤੋਂ **ਤਰੀਐ** = ਤਰੀਦਾ ਹੈ। ਜਿਹੜਾ ਸੰਸਾਰ ਐਸਾ ਹੈ :—

੧. *'ਮਨ ਰੇ ਸੰਸਾਰੁ ਅੰਧ ਗਹੇਰਾ ॥ ਚਹੁ ਦਿਸ ਪਸਰਿਓ ਹੈ ਜਮ ਜੇਵਰਾ ॥੧॥'*

[ਸੋਰਠਿ ਕਬੀਰ ਜੀ, ਅੰਗ—੬੫੪]

੨. *'ਇਹੁ ਜਗੁ ਧੂਏ ਕਾ ਪਹਾਰ ॥ ਤੈ ਸਾਚਾ ਮਾਨਿਆ ਕਿਹ ਬਿਚਾਰਿ ॥੧॥'*

[ਬਸੰਤ ਮਹਲਾ ੯, ਅੰਗ—੧੧੮੬-੮੭]

ਇਸ ਤੋਂ ਤਰਨ ਦਾ ਤਰੀਕਾ ਇਹ ਹੈ :—

## ਊਠਤ ਬੈਠਤ ਹਰਿ ਹਰਿ ਧਿਆਈਐ

ਉਠਦਿਆਂ, ਬਹਿੰਦਿਆਂ ਹਰਿ-ਹਰਿ ਨਾਮ ਨੂੰ ਧਿਆਉਣਾ ਕਰੀਏ। ਵਾ :—ਬੈਠੇ ਹੋਏ ਜਦੋਂ ਖੜ੍ਹੇ ਹੋਣ ਲੱਗੀਏ ਅਤੇ ਖੜ੍ਹੇ ਹੋਏ ਬੈਠਣ ਲੱਗੀਏ ਤਾਂ **ਹਰਿ** = ਹਰੀ ਦੇ ਨਾਮ ਨੂੰ ਧਿਆਉਣਾ ਕਰੀਏ, ਜੋ ਸਾਰਿਆਂ ਨੂੰ **ਹਰਿ** = ਹਰੇ-ਭਰੇ ਕਰਨ ਵਾਲਾ ਹੈ। ਭਾਵ ਇਤਨੇ ਥੋੜ੍ਹੇ ਸਮੇਂ ਨੂੰ ਵੀ ਵਿਅਰਥ ਨਾ ਜਾਣ ਦੇਈਏ, ਸਦਾ ਹੀ ਹਰੀ ਨਾਮ ਨੂੰ ਧਿਆਈਏ। ਯਥਾ :—

੧. *'ਉਠਦਿਆ ਬਹਦਿਆ ਸੁਤਿਆ ਸਦਾ ਸਦਾ ਹਰਿ ਨਾਮੁ ਧਿਆਈਐ,*
*ਜਨ ਨਾਨਕ ਗੁਰਮੁਖਿ ਹਰਿ ਲਹੀਐ ॥੨੧॥'*

[ਵਡਹੰਸ ਕੀ ਵਾਰ ਮਹਲਾ ੪, ਅੰਗ—੫੯੪]

੨. *'ਊਠਤ ਬੈਠਤ ਸੋਵਤ ਨਾਮ ॥ ਕਹੁ ਨਾਨਕ ਜਨ ਕੈ ਸਦ ਕਾਮ ॥੬॥'*

[ਗਉੜੀ ਸੁਖਮਨੀ ਮਃ ੫, ਅੰਗ—੨੮੬]

## ਅਨਦਿਨੁ ਸੁਕ੍ਰਿਤੁ ਕਰੀਐ ॥੧॥ਰਹਾਉ॥

ਅਤੇ **ਅਨ** = ਰਾਤ **ਦਿਨੁ** = ਦਿਨੇ **ਸੁਕ੍ਰਿਤੁ** = ਪੁੰਨ ਕਰਮਾਂ ਨੂੰ ਕਰੀਏ।

## ਸੰਤ ਕਾ ਮਾਰਗੁ ਧਰਮ ਕੀ ਪਉੜੀ

ਸੰਤਾਂ ਦਾ ਦੱਸਿਆ ਹੋਇਆ ਜੋ **ਮਾਰਗੁ** = ਰਾਹ ਹੈ, ਇਹੀ ਧਰਮ ਦੀ ਪਉੜੀ ਹੈ, ਭਾਵ ਸੰਤਾਂ ਦੇ ਦੱਸੇ ਹੋਏ ਰਸਤੇ ਉੱਪਰ ਚਲ ਕੇ ਧਰਮ ਦੀ ਪ੍ਰਾਪਤੀ ਹੁੰਦੀ ਹੈ। ਇਸ ਪਉੜੀ ...

ਗਿਆਨ ਦੀਆਂ ਸੱਤ ਭੂਮਿਕਾ ਰੂਪ ਸੱਤ ਡੰਡੇ ਹਨ। ਗਿਆਨਵਾਨਾਂ ਨੇ ਇਹ ਸੱਤ ਭੂਮਿਕਾ ਮੰਨੀਆਂ ਹਨ :—

੧. **ਸੁਭ ਇੱਛਾ** :—ਸੁਭ ਇੱਛਾ ਹੋਣੀ ਕਿ ਮੈਂ ਬਾਣੀ ਪੜ੍ਹਾਂ, ਗੁਰਦੁਆਰੇ ਸਾਹਿਬ ਹਰ ਰੋਜ਼ ਜਾਵਾਂ, ਸੰਗਤ ਦੀ ਸੇਵਾ ਕਰਾਂ, ਸੰਤਾਂ-ਮਹਾਤਮਾ ਦੀ ਸੇਵਾ ਕਰਾਂ।

ਪ੍ਰਮੇਸ਼ਰ ਦਾ ਸਿਮਰਨ ਮੇਰੇ ਕੋਲੋਂ ਹੋਵੇ ਅਤੇ ਮੈਂ ਸ੍ਰੇਸ਼ਟ ਪੁਰਖਾਂ ਦੀ ਸੰਗਤ ਕਰਾਂ। ਹਮੇਸ਼ਾ ਲਈ ਵਿਸ਼ਿਆਂ ਵੱਲੋਂ ਨਫ਼ਰਤ, ਕੁਸੰਗਤ ਵੱਲੋਂ ਮਨ ਦਾ ਰੁਕ ਜਾਣਾ ਅਤੇ ਸੁਭ ਖ਼ਿਆਲ ਫੁਰੇ ਕਿ ਮੈਨੂੰ ਪ੍ਰਮੇਸ਼ਰ ਦੀ ਪ੍ਰਾਪਤੀ ਇਸੇ ਜਨਮ ਵਿਚ ਹੀ ਹੋ ਜਾਵੇ। ਜਿੰਨਾਂ ਚਿਰ ਮੇਰਾ ਸਰੀਰ ਹੈ, ਮੈਥੋਂ ਪ੍ਰਮੇਸ਼ਰ ਦਾ ਭਜਨ ਹੁੰਦਾ ਰਹੇ। ਮਹਾਂਪੁਰਖਾਂ ਦੀ ਸੰਗਤ ਕਰਦਾ ਰਹਾਂ, ਤੀਰਥ ਯਾਤਰਾ ਕਰਾਂ, ਪਰਉਪਕਾਰ ਕਰਾਂ, ਇਹ ਸੁਭ ਇੱਛਾ ਪਹਿਲੀ ਭੂਮਿਕਾ ਹੈ। ਪ੍ਰਮੇਸ਼ਰ ਦੀ ਕਥਾ ਅਤੇ ਕੀਰਤਨ ਸੁਣਦਿਆਂ ਰੋਮਾਵਲੀ ਖੜ੍ਹੀ ਹੋ ਜਾਣੀ। ਗੁਰਬਾਣੀ ਵਿਚ ਇਹ ਭੂਮਿਕਾ ਇਸ ਪ੍ਰਕਾਰ ਦਰਸਾਈ ਹੈ :—

*'ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ ॥*
*ਉਰ ਨ ਭੀਜੈ ਪਗੁ ਨਾ ਖਿਸੈ ਹਰਿ ਦਰਸਨ ਕੀ ਆਸਾ ॥੧॥'*

[ਗਉੜੀ ਕਬੀਰ ਜੀ, ਅੰਗ—੩੩੭-੩੮]

ਸਿਆਣਿਆਂ ਨੇ ਵਿਛੋੜੇ ਵਾਲਿਆਂ ਦੀਆਂ ਨੌਂ ਨਿਸ਼ਾਨੀਆਂ ਲਿਖੀਆਂ ਹਨ :—

*'ਆਸ਼ਕਾਰਾ ਨਵ ਨਿਸ਼ਾਨੀ ਐ ਪਿਸਰ।*
*ਆਹ ਸ਼ਰਦੋ[1], ਰੰਗ ਜ਼ਰਦੋ[2], ਚਸ਼ਮ ਤਰ[3]।*
*ਕਮ ਗੁਫਤਨੋ[4], ਕਮ ਖੁਰਦਨੋ[5], ਖੁਆਬਸ਼ ਹਰਾਮ[6]।*
*ਇੰਤਜ਼ਾਰੀ[7], ਬੇਕਰਾਰੀ[8], ਦਸਤ ਸਰ[9]।'*

[ਸ੍ਰੀ ਨਾਰਾਯਣ ਹਰੀ ਉਪਦੇਸ਼, ਕ੍ਰਿਤ ਪੰਡਿਤ ਹਰਦੇਵ ਸਿੰਘ ਜੀ, ਪੰਨਾ—੪੬੦]

੨. **ਸੁ-ਵਿਚਾਰਨਾ** :—ਸ੍ਰੇਸ਼ਟ ਵਿਚਾਰ ਪ੍ਰਾਪਤ ਹੋਣੀ ਕਿ ਮੈਂ ਕੀ ਵਸਤੂ ਹਾਂ, ਸੰਸਾਰ ਕੀ ਹੈ ? ਬ੍ਰਹਮ ਕੀ ਚੀਜ਼ ਹੈ ? ਮੈਂ ਕੀ ਕਰਨ ਵਾਸਤੇ ਆਇਆ ਹਾਂ ਅਤੇ ਮੈਨੂੰ ਕੀ ਕਰਨਾ ਚਾਹੀਦਾ ਹੈ ? ਏਸ ਪ੍ਰਕਾਰ ਦੀ ਸੁਭ ਵਿਚਾਰ ਫੁਰਦੀ ਰਹਿਣੀ ਕਿ ਮੈਂ ਕੋਈ ਚੀਜ਼ ਨਹੀਂ ਹਾਂ, ਸਭ ਕੁਛ ਪ੍ਰਮੇਸ਼ਰ ਹੀ ਹੈ। ਯਥਾ :—

---

੧. ਠੰਢੇ ਸੁਆਸ ਆਉਣੇ, ੨. ਰੰਗ ਪੀਲਾ ਹੋ ਜਾਣਾ, ੩. ਨੇਤ੍ਰਾਂ 'ਚੋਂ ਜਲ ਵਹਿਣਾ, ੪. ਘੱਟ ਬੋਲਣਾ, ੫. ਖਾਣਾ ਘੱਟ ਕਰ ਦੇਣਾ, ੬. ਨੀਂਦ ਹਰਾਮ ਹੋ ਜਾਣੀ, ਭਾਵ ਨਾ ਆਉਣੀ, ੭. ਉਡੀਕਦੇ ਰਹਿਣਾ, ੮. ਬੇਚੈਨੀ ਹੋਣੀ, ੯. ਮੱਥੇ 'ਤੇ ਹੱਥ ਰੱਖ ਕੇ ਸੋਗ ਸਹਿਤ ਹੋਣਾ।

੧. *'ਸਾਧੋ ਇਹ ਤਨੁ ਮਿਥਿਆ ਜਾਨਉ ॥*
*ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥੧॥'*

[ਰਾਗੁ ਬਸੰਤੁ ਹਿੰਡੋਲ ਮਹਲਾ ੯, ਅੰਗ–੧੧੮੬]

੨. *'ਹਮ ਕਿਛੁ ਨਾਹੀ ਏਕੈ ਓਹੀ ॥ ਆਗੈ ਪਾਛੈ ਏਕੋ ਸੋਈ ॥'*

[ਆਸਾ ਮਹਲਾ ੫, ਅੰਗ–੩੯੧]

੩. **ਤਨੂੰ ਮਾਨਸਾ :—ਤਨੂੰ** = ਮਨ ਦੀਆਂ **ਮਾਨਸਾ** = ਵਾਸ਼ਨਾਂ ਸੂਖਮ ਹੋ ਜਾਣੀਆਂ, ਰੁਕ ਜਾਣੀਆਂ, ਪਤਲੀਆਂ ਪੈ ਜਾਣੀਆਂ।

*'ਸੁਤ ਬਿਤ ਲੋਕ ਈਖਣਾ ਤੀਨੀ।'*

ਇਹ ਵਾਸ਼ਨਾਂ ਮਿਟ ਜਾਣੀਆਂ, ਇਹ ਤਨੂੰ ਮਾਨਸਾ ਭੂਮਿਕਾ ਹੈ। ਯਥਾ :—

*'ਕਾਮ ਕ੍ਰੋਧ ਮਿਟੇ ਤਿਸੁ ਲੋਭਾ ॥'* [ਪ੍ਰਭਾਤੀ ਮਹਲਾ ੫, ਅੰਗ–੧੩੩੮]

੪. **ਸਤੁਆਪਤ** :—ਸੱਤ ਦੀ ਪ੍ਰਾਪਤੀ ਹੋਣੀ। ਜਿਵੇਂ ਸੁੱਤਾ ਪਿਆ ਆਦਮੀ ਜਦੋਂ ਜਾਗ ਪਵੇ, ਜਾਗੇ ਹੋਏ ਨੂੰ ਸਾਰਾ ਗਿਆਨ ਹੋ ਜਾਂਦਾ ਹੈ, ੪੨ ਭਾਵ ਫੁਰਨ ਲੱਗ ਜਾਂਦੇ ਹਨ। ਇਉਂ ਸੱਤ ਸਰੂਪ ਦੇ ਯਥਾਰਥ ਗਿਆਨ ਦੀ **ਆਪਤ** = ਪ੍ਰਾਪਤੀ ਹੋ ਜਾਣੀ। ਇਹ ਅਵਸਥਾ ਗਿਆਨਵਾਨਾਂ ਦੀ ਹੈ, ਜੋ ਜਾਗ੍ਰਤ ਅਵਸਥਾ ਦੀ ਨਿਆਈਂ ਹੈ। ਸਾਰਾ ਸੰਸਾਰ ਆਤਮ ਸਰੂਪ ਪ੍ਰਤੀਤ ਹੋਣਾ, ਜਿਵੇਂ ਸਮੁੰਦਰ, ਲਹਿਰਾਂ, ਝੱਗ, ਬੁਦਬੁਦੇ ਜਲ ਰੂਪ ਹੀ ਹਨ। ਯਥਾ :—

੧. *'ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ ॥'*

[ਆਸਾ ਨਾਮਦੇਉ, ਅੰਗ–੪੮੫]

੨. *'ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥'*

[ਗਉੜੀ ਸੁਖਮਨੀ ਮਃ ੫, ਅੰਗ–੨੯੩]

੫. **ਅਸੰਸਕਤ :—ਅਸੰ** = ਹੰਕਾਰ ਅਤੇ **ਸਕਤ** = ਮੋਹ ਦੀ ਨਿਵਿਰਤੀ ਹੋ ਜਾਣੀ। ਜਿਵੇਂ ਸੁਪਨੇ ਦੇ ਪਦਾਰਥ ਜਾਗ ਕੇ ਸੱਚੇ ਨਹੀਂ ਮੰਨੇ ਜਾਂਦੇ, ਇਉਂ ਅਸੰਸਕਤ ਪੰਜਵੀਂ ਭੂਮਿਕਾ ਦੀ ਪ੍ਰਾਪਤੀ ਵਾਲੇ ਜੀਵਨ-ਮੁਕਤ ਨੂੰ ਸੰਸਾਰ ਸੁਪਨੇ ਦੀ ਨਿਆਈਂ ਪ੍ਰਤੀਤ ਹੋਣ ਲੱਗ ਜਾਂਦਾ ਹੈ। ਯਥਾ :—

*'ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ ॥'*

[ਬਿਲਾਵਲੁ ਮਹਲਾ ੯, ਅੰਗ–੮੩੧]

੬. **ਪਦਾਰਥਾ ਭਾਵਨੀ** :—ਪ੍ਰਮੇਸ਼ਰ ਤੋਂ ਬਿਨਾਂ ਕੋਈ ਵੀ ਪਦਾਰਥ ਪ੍ਰਤੀਤ ਨਾ ਹੋਣਾ। ਜਿਵੇਂ ਸੁਖੋਪਤ ਅਵਸਥਾ ਵਿਚ ਸਾਰੇ ਪਦਾਰਥ ਮਿਟ ਜਾਂਦੇ ਹਨ, ਇਸੇ ਪ੍ਰਕਾਰ ਇਸ ਵਿਚ ਸਭ ਪਦਾਰਥਾਂ ਦਾ ਚੇਤਾ ਭੁੱਲ ਜਾਂਦਾ ਹੈ। ਇਹ ਪਦਾਰਥਾ ਭਾਵਨੀ ਭੂਮਿਕਾ ਸੁਖੋਪਤ ਅਵਸਥਾ ਦੀ ਨਿਆਈਂ ਹੈ। ਯਥਾ :—

*'ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨ ਮਸੁੰਨੰ ॥*
*ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ ॥'*

[ਰਾਮਕਲੀ ਮਹਲਾ ੧ ਸਿਧ ਗੋਸਟਿ, ਅੰਗ—੯੪੩]

੭. **ਤੁਰੀਆ ਪਦ** :—ਹਰ ਵਕਤ ਬਿਰਤੀ ਵਿਚ ਬ੍ਰਹਮ ਭਾਵ ਦੀ ਅਨੁਭਵਤਾ ਹੋਣੀ, ਜੀਵ ਭਾਵ ਮਿਟ ਜਾਣਾ। ਤੁਰੀਆ ਪਦ ਵਿਚ ਜਾਗ੍ਰਤ, ਸੁਪਨ, ਸੁਖੋਪਤ ਇਨ੍ਹਾਂ ਤਿੰਨਾਂ ਅਵਸਥਾ ਦਾ ਹੋਣਾ ਜਾਂ ਨਾ ਹੋਣਾ ਨਵਿਰਤ ਹੋ ਜਾਂਦਾ ਹੈ, ਭਾਵ-ਅਭਾਵ ਕੁਝ ਵੀ ਪ੍ਰਤੀਤ ਨਹੀਂ ਹੁੰਦਾ।

*'ਭਾਵਾਭਾਵ ਨਾ ਤਹਾ ਕਿਛੁ ਸਪਤਮ ਤੁਰੀਆ ਮਾਹਿ।'*

ਕੇਵਲ **ਤੁਰੀਆ** = ਤੱਤ ਸਰੂਪ ਸਾਖੀ ਰੂਹ ਹੀ ਰਹਿ ਜਾਣਾ। ਜਿਹੜੀਆਂ ਸ਼ਾਖਾਂ ਪ੍ਰਤੀਤ ਹੋ ਰਹੀਆਂ ਹਨ, ਅਭਾਸ ਬਿਰਤੀ ਆਦਿਕਾਂ ਦੇ ਸੁਭਾਉ, ਸਾਰੇ ਚੇਤੇ ਭੁੱਲ ਜਾਣੇ। ਜਾਗ੍ਰਤ, ਸੁਪਨ, ਸੁਖੋਪਤ ਤੋਂ ਪਰੇ, ਜਿਹੜਾ ਇਨ੍ਹਾਂ ਤਿੰਨਾਂ ਦਾ ਸਾਖੀ ਹੈ, ਇਹ ਤੁਰੀਆ ਪਦ ਹੈ। ਯਥਾ :—

੧. *'ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥'*

[ਧਨਾਸਰੀ ਮਹਲਾ ੯, ਅੰਗ—੬੮੪]

੨. *'ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥'*

[ਆਸਾ ਨਾਮਦੇਉ, ਅੰਗ—੪੮੫]

੩. *'ਕਹੀ ਨ ਉਪਜੈ ਉਪਜੀ ਜਾਣੈ ਭਾਵ ਅਭਾਵ ਬਿਹੂਣਾ ॥*
*ਉਦੈ ਅਸਤ ਕੀ ਮਨ ਬੁਧਿ ਨਾਸੀ ਤਉ ਸਦਾ ਸਹਜਿ ਲਿਵਲੀਣਾ ॥੩॥'*

[ਆਸਾ ਸ੍ਰੀ ਕਬੀਰ ਜੀਉ, ਅੰਗ—੪੭੫]

**ਕੋ ਵਡਭਾਗੀ ਪਾਏ ॥**

ਪਰ ਇਸ ਪਉੜੀ ਨੂੰ ਕੋਈ ਵੱਡਿਆਂ ਭਾਗਾਂ ਵਾਲਾ ਹੀ ਪਾਉਂਦਾ ਹੈ।

**ਕੋਟਿ ਜਨਮ ਕੇ ਕਿਲਬਿਖ ਨਾਸੇ ਹਰਿ ਚਰਣੀ ਚਿਤੁ ਲਾਏ ॥੨॥**

(ੳ) ਹਰੀ ਦੇ ਚਰਨਾਂ ਵਿਚ, ਵਾ :—ਹਰੀ ਸਰੂਪ ਗੁਰਾਂ ਦੇ ਚਰਨਾਂ ਵਿਚ ਚਿੱਤ ਲਗਾਉਣ ਕਰਕੇ ਕ੍ਰੋੜਾਂ ਹੀ ਜਨਮਾਂ ਦੇ **ਕਿਲਬਿਖ** = ਪਾਪ **ਨਾਸੇ** = ਨੱਸ ਜਾਂਦੇ ਹਨ।

(ਅ) **ਹਰਿ** = ਵਾਹਿਗੁਰੂ ਦੇ ਚਰਨਾਂ ਵਿਚ ਚਿੱਤ ਜੋੜਨ ਕਰਕੇ **ਕੋਟਿ** = ਕਰੋੜਾਂ ਜਨਮਾਂ ਦੇ ਕੀਤੇ ਹੋਏ **ਕਿਲਬਿਖ** = ਵਿਹੁ ਰੂਪ ਪਾਪ ਜੋ ਕਿੱਲੇ ਵਾਂਗ ਹਿਰਦੇ ਵਿਚ ਠੁਕੇ ਹੋਏ ਹਨ, ਨਾਸ ਹੋ ਜਾਂਦੇ ਹਨ। ਕਿਲਬਿਖ ਪਾਪ ਇਹ ਹਨ :—

*'ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥'*

[ਸਲੋਕ ਮਹਲਾ ੩, ਅੰਗ—੧੪੧੩]

**ਉਸਤਤਿ ਕਰਹੁ ਸਦਾ ਪ੍ਰਭ ਅਪਨੇ ਜਿਨਿ ਪੂਰੀ ਕਲ ਰਾਖੀ ॥**

ਆਪਣੇ ਪ੍ਰਭੂ ਦੀ ਹਮੇਸ਼ਾ ਉਸਤਤੀ ਕਰਦੇ ਰਹੋ, **ਜਿਨਿ** = ਜਿਸਨੇ ਆਪਣੀ ਪੂਰੀ **ਕਲ** = ਸ਼ਕਤੀ ਸੰਸਾਰ ਵਿਚ ਰੱਖੀ ਹੋਈ ਹੈ। ਅਥਵਾ :—**ਜਿਨਿ** = ਜਿਸ ਪ੍ਰਭੂ ਨੇ ਪੂਰੀ ਤਰ੍ਹਾਂ ਇਸ **ਕਲ** = ਕਲਜੁਗ ਵਿਚ **ਕਲ** = ਇੱਜ਼ਤ ਰੱਖਣਾ ਕੀਤੀ ਹੈ।

**ਜੀਅ ਜੰਤ ਸਭਿ ਭਏ ਪਵਿਤ੍ਰਾ ਸਤਿਗੁਰ ਕੀ ਸਚੁ ਸਾਖੀ ॥੩॥**

ਜਿਨ੍ਹਾਂ ਨੇ ਸਤਿਗੁਰਾਂ ਦੀ ਸੱਚੀ ਸਿਖਿਆ ਸੁਣੀ ਹੈ, ਉਹ ਸੂਖਮ-ਸਥੂਲ ਸਾਰੇ ਜੀਆ ਜੰਤ ਸੰਸਾਰ ਵਿਚ ਪਵਿੱਤਰ ਹੋਏ ਹਨ।

**ਬਿਘਨ ਬਿਨਾਸਨ ਸਭਿ ਦੁਖ ਨਾਸਨ ਸਤਿਗੁਰਿ ਨਾਮੁ ਦ੍ਰਿੜਾਇਆ ॥**

ਜੋ ਬਿਘਨਾਂ ਦੇ **ਬਿਨਾਸਨ** = ਨਾਸ ਕਰਨ ਵਾਲਾ ਅਤੇ ਸਾਰਿਆਂ ਦੁਖਾਂ ਦੇ **ਨਾਸਨ** = ਮਿਟਾਉਣ ਵਾਲਾ ਹੈ, ਉਹ ਨਾਮ ਸਤਿਗੁਰਾਂ ਨੇ ਦ੍ਰਿੜ੍ਹ ਕਰਵਾਇਆ ਹੈ।

**ਖੋਏ ਪਾਪ ਭਏ ਸਭਿ ਪਾਵਨ ਜਨ ਨਾਨਕ ਸੁਖਿ ਘਰਿ ਆਇਆ ॥੪॥੩॥੫੩॥**

ਗੁਰੂ ਜੀ ਕਥਨ ਕਰਦੇ ਹਨ, ਸਾਰਿਆਂ ਪਾਪਾਂ ਦੇ **ਖੋਏ** = ਨਾਸ ਹੋਣ ਕਰਕੇ ਉਹ **ਪਾਵਨ** = ਪਵਿੱਤਰ ਹੋਏ ਹਨ। ਅਥਵਾ :—ਪਾਪਾਂ ਦੇ ਨਾਸ ਹੋਣ ਕਰਕੇ ਸਾਰੇ ਇੰਦ੍ਰੇ, ਅਥਵਾ :—ਪਰਿਵਾਰ ਦੇ ਸਾਰੇ ਜੀਆ-ਜੰਤ ਪਵਿੱਤਰ ਹੋਏ ਹਨ। ਉਨ੍ਹਾਂ ਦੇ ਪ੍ਰਤੱਖ ਘਰ ਵਿਚ, ਅਥਵਾ :—ਸਰੀਰ ਘਰ ਵਿਚ, ਵਾ :—ਹਿਰਦੇ ਘਰ ਵਿਚ ਆ ਕੇ ਸੁਖ ਪ੍ਰਾਪਤ ਹੋਇਆ ਹੈ। ਅਥਵਾ :—ਉਹ ਗੁਰਮੁਖ-ਜਨ ਸਰੂਪ ਰੂਪ ਸੁਖ-ਘਰ ਵਿਚ ਆਇਆ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

## ੧੭.

### ਸੋਰਠਿ ਮਹਲਾ ੫ ॥ [ਅੰਗ—੬੨੩]

**ਗੁਰਿ ਪੂਰੈ ਚਰਨੀ ਲਾਇਆ ॥ ਹਰਿ ਸੰਗਿ ਸਹਾਈ ਪਾਇਆ ॥**

ਜਿਸ ਨੂੰ ਪੂਰਨ ਸਤਿਗੁਰਾਂ* ਨੇ ਆਪਣੇ ਚਰਨੀਂ ਲਾਇਆ ਹੈ, ਉਸਨੇ ਅੰਗ-ਸੰਗ ਹੋ ਕੇ ਸਹਾਇਤਾ ਕਰਨ ਵਾਲਾ ਹਰੀ-ਪ੍ਰਮੇਸ਼ਰ ਪਾ ਲਿਆ ਹੈ।

ਜਿਹੜਾ ਸਿੱਖ ਸ਼ਰਧਾ ਨਾਲ ਚੱਲ ਕੇ ਗੁਰੂ ਚਰਨਾਂ 'ਤੇ ਪਹੁੰਚਦਾ ਹੈ, ਉਸਨੂੰ ਅਠਾਹਠ ਤੀਰਥਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੁੰਦਾ ਹੈ। ਯਥਾ :—

੧. *'ਅਠਿਸਠਿ ਤੀਰਥ ਗੁਰ ਕੀ ਚਰਣੀ ਪੂਜੈ ਸਦਾ ਵਿਸੇਖੁ ॥'*

[ਵਾਰ ਮਾਝ ਕੀ ਤਥਾ ਸਲੋਕ ਮਹਲਾ ੧, ਅੰਗ—੧੪੭]

੨. *'ਚਰਨ ਸਰਨਿ ਗੁਰੁ ਏਕ ਪੈਂਡਾ ਜਾਇ ਚਲ,*
*ਸਤਿਗੁਰੁ ਕੋਟਿ ਪੈਂਡਾ ਆਗੇ ਹੋਇ ਲੇਤ ਹੈ ॥*
*ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰ,*
*ਸਿਮਰਨ ਤਾਹਿ ਬਾਰੰਬਾਰ ਗੁਰੁ ਹੇਤ ਹੈ ॥*
*ਭਾਵਨੀ ਭਗਤਿ ਭਾਇ ਕਉਡੀ ਅਗ੍ਰਭਾਗ ਰਾਖੈ,*
*ਤਾਹਿ ਗੁਰੁ ਸਰਬ ਨਿਧਾਨ ਦਾਨ ਦੇਤ ਹੈ ॥*
*ਸਤਿਗੁਰੁ ਦਇਆ ਨਿਧਿ ਮਹਿਮਾ ਅਗਾਧਿ ਬੋਧਿ,*
*ਨਮੋ ਨਮੋ ਨਮੋ ਨਮੋ ਨੇਤਿ ਨੇਤਿ ਨੇਤਿ ਹੈ ॥੧੧੧॥*

[ਕਬਿਤ ਸਵੱਯੇ ਭਾਈ ਗੁਰਦਾਸ ਜੀ]

ਪ੍ਰਸ਼ਨ :—ਚਰਨ ਕਿਹੜੇ ਹਨ ? ਉੱਤਰ :—

ਨਿਰਗੁਨ ਸਰੂਪ ਵਿਚ ਅਧਸ਼ਟਾਨ ਰੂਪ ਚਰਨ ਹਨ, ਨਾਮ ਰੂਪ ਚਰਨ ਹਨ। ਯਥਾ :—

*'ਚਿਤ ਚਰਨ ਨਾਮ ॥'* [ਦਸਮ, ਅੰਗ—੬]

ਬਾਣੀ ਰੂਪ ਚਰਨ ਹਨ। ਯਥਾ :—

*'ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਂਧਿਓ ਪਾਲ ॥੨॥'*

[ਧਨਾਸਰੀ ਮਹਲਾ ੫, ਅੰਗ—੬੮੦]

---

* ਪੂਰਨ ਗੁਰਾਂ ਬਾਬਤ ਵਿਆਖਿਆ ਇਸ ਪੋਥੀ ਦੇ ੨੪੬ ਪੰਨੇ ਤੋਂ ਪੜ੍ਹੋ ਜੀ।

ਅਤੇ ਸਰਗੁਨ ਸਰੂਪ ਵਿਚ :—

*'ਜਿਥੇ ਬਾਬਾ ਪੈਰ ਧਰਿ ਪੂਜਾ ਆਸਣੁ ਥਾਪਣਿ ਸੋਆ।'*

[ਭਾਈ ਗੁਰਦਾਸ ਜੀ, ਵਾਰ-੧, ਪਉੜੀ-੨੭]

ਹਜ਼ੂਰ ਨੇ ਜਿਥੇ-ਜਿਥੇ ਵੀ ਆਪਣੇ ਪਵਿੱਤਰ ਚਰਨ ਕਵਲ ਪਾਏ ਹਨ, ਉਥੇ-ਉਥੇ ਇਤਿਹਾਸਕ ਗੁਰਦੁਆਰੇ ਸਾਹਿਬ ਬਣ ਗਏ ਹਨ, ਜਿਥੋਂ ਭੁੱਖਿਆਂ ਨੂੰ ਅੰਨ, ਨੰਗਿਆਂ ਨੂੰ ਬਸਤਰ ਪ੍ਰਾਪਤ ਹੁੰਦੇ ਹਨ ਅਤੇ ਜਗਿਆਸੂਆਂ ਨੂੰ ਆਤਮਿਕ ਤ੍ਰਿਪਤੀ ਵਾਸਤੇ ਗੁਰਬਾਣੀ ਦਾ ਪਾਠ, ਕਥਾ, ਕੀਰਤਨ ਦੀ ਦਾਤ ਪ੍ਰਾਪਤ ਹੁੰਦੀ ਹੈ। ਜਿਸਨੇ ਮਨ, ਬਾਣੀ, ਸਰੀਰ ਕਰਕੇ ਚਰਨਾਂ 'ਤੇ ਨਮਸਕਾਰ ਕੀਤੀ ਹੈ, ਉਸਨੂੰ ਕੋਈ ਦੁਖ ਤਕਲੀਫ਼ ਨਹੀਂ ਹੁੰਦੀ, ਉਸਦੀ ਹਾਲਤ ਬਦਲ ਜਾਂਦੀ ਹੈ, ਹਰ ਵਕਤ ਮਸਤੀ ਚੜ੍ਹੀ ਰਹਿੰਦੀ ਹੈ। ਚਰਨਾਂ ਦਾ ਅਨੰਦ ਜਿਸਨੂੰ ਪ੍ਰਾਪਤ ਹੋਇਆ ਹੈ, ਉਹੀ ਅਨੁਭਵ ਕਰ ਸਕਦਾ ਹੈ। ਯਥਾ :—

੧. *'ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ ॥*
*ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥੧੨੧॥'*

[ਸਲੋਕ ਕਬੀਰ, ਅੰਗ—੧੩੭੦]

੨. *'ਮਾਈ ਚਰਨ ਗੁਰ ਮੀਠੇ ॥*
*ਵਡੈ ਭਾਗਿ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ ॥'*

[ਟੋਡੀ ਮਹਲਾ ੫, ਅੰਗ—੭੧੭]

## ਸਾਖੀ : ਤੁਲਸਾਂ ਦਾਸੀ ਦੀ

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨਨਕਾਣਾ ਸਾਹਿਬ ਵਿਖੇ ਬਿਰਾਜੇ ਹੋਏ ਹਨ। ਮਾਤਾ ਜੀ ਨੇ ਪ੍ਰਸ਼ਾਦਿ ਤਿਆਰ ਕੀਤਾ। ਤੁਲਸਾਂ ਦਾਸੀ ਨੂੰ ਕਿਹਾ, "ਤੂੰ ਜਾ ਕੇ ਲਾਲ ਜੀ ਨੂੰ ਪ੍ਰਸ਼ਾਦਾ ਛਕਣ ਵਾਸਤੇ ਬੁਲਾ ਲਿਆ।" ਤੁਲਸਾਂ ਦਾਸੀ ਨੇ ਜਾ ਕੇ ਦੇਖਿਆ ਕਿ ਹਜ਼ੂਰ ਨੇ ਆਪਣਾ ਸਾਰਾ ਸਰੀਰ ਚਾਦਰੇ ਨਾਲ ਢੱਕਿਆ ਹੋਇਆ ਹੈ, ਸਿਰਫ਼ ਇਕ ਸੱਜਾ ਚਰਨ ਹੀ ਨੰਗਾ ਹੈ। ਦਾਸੀ ਦੇ ਚੰਗੇ ਭਾਗ ਜਾਗ ਪਏ, ਉਠਾਉਣ ਦੀ ਥਾਂ ਸ਼ਰਧਾ-ਭਾਵਨਾ ਨਾਲ ਚਰਨਾਂ ਵਾਲੇ ਪਾਸੇ ਹੋ ਕੇ ਨਮਸਕਾਰ ਕੀਤੀ ਅਤੇ ਪ੍ਰੇਮ ਵਿਚ ਆ ਕੇ ਆਪਣੀ ਜ਼ਬਾਨ ਨਾਲ ਹਜ਼ੂਰ ਦੇ ਸੱਜੇ ਚਰਨ ਨੂੰ ਚੱਟਣ ਲੱਗ ਪਈ ਤਾਂ ਝੱਟ ਹੀ ਤ੍ਰਿਲੋਕੀ ਦਾ ਗਿਆਨ ਹੋ ਆਇਆ, ਸਾਰੀ ਸੂਝ ਹੋ ਗਈ। ਕੀ ਦੇਖਿਆ ਕਿ ਗੁਰੂ ਜੀ ਆਪਣਾ ਦੂਸਰਾ ਸਰੀਰ ਧਾਰ ਕੇ ਮਨਸੁਖ ਸ਼ਾਹੂਕਾਰ ਦੇ ਸੰਗਲਾਦੀਪ ਨੂੰ ਜਾਂਦੇ, ਸੁਮੰਦਰ ਵਿਚ ਡੁੱਬ

ਰਹੇ ਜਹਾਜ਼ ਨੂੰ ਆਪਣਾ ਮੋਢਾ ਲਾ ਕੇ ਪਾਰ ਕਰ ਰਹੇ ਹਨ। ਇਸ ਤਰ੍ਹਾਂ ਦੇਖ ਕੇ ਉਠਾਉਣ ਤੋਂ ਬਿਨਾਂ ਹੀ ਵਾਪਸ ਮੁੜ ਆਈ। ਆ ਕੇ ਮਾਤਾ ਜੀ ਨੂੰ ਕਿਹਾ, "ਲਾਲ ਜੀ ਤਾਂ ਮਨਸੁਖ ਸ਼ਾਹੂਕਾਰ ਦਾ ਡੁੱਬਦਾ ਹੋਇਆ ਜਹਾਜ਼ ਬੰਨੇ ਲਾ ਰਹੇ ਹਨ, ਜਦੋਂ ਇਹ ਕਾਰਜ ਕਰਕੇ ਆ ਜਾਣਗੇ ਤਾਂ ਸੱਦ ਲਿਆਵਾਂਗੀ।" ਫਿਰ ਮਾਤਾ ਜੀ ਨੇ ਹਜ਼ੂਰ ਨੂੰ ਆਪ ਜਾ ਕੇ ਉਠਾਇਆ ਅਤੇ ਕਿਹਾ, "ਹੋਰਨਾਂ ਨੇ ਤਾਂ ਮਖੌਲ ਕਰਨੇ ਹੀ ਹਨ, ਹੁਣ ਤਾਂ ਦਾਸੀ ਵੀ ਮੈਨੂੰ ਮਖੌਲ ਕਰਦੀ ਹੈ।" ਸਤਿਗੁਰਾਂ ਕਿਹਾ, "ਮਾਤਾ ਜੀ! ਇਸ ਕਮਲੀ ਦੀਆਂ ਗੱਲਾਂ ਸੁਣ ਕੇ ਭਰੋਸਾ ਨਾ ਕਰਿਆ ਕਰੋ।" ਸਤਿਗੁਰਾਂ ਦੇ ਇਸ ਤਰ੍ਹਾਂ ਬਚਨ ਕਰਨ ਦੀ ਦੇਰ ਹੀ ਸੀ ਕਿ ਦਾਸੀ ਝੱਟ ਕਮਲੀ ਹੋ ਗਈ। ਪਰ ਅੰਦਰੋਂ ਸੁਰਤ ਉਸੇ ਤਰ੍ਹਾਂ ਰਹੀ। ਜਿਤਨਾਂ ਸਮਾਂ ਜਿਊਂਦੀ ਰਹੀ, ਉਦੋਂ ਤੱਕ ਨਾਮ ਜਪਣ ਦਾ ਅਨੰਦ ਮਾਣਦੀ ਰਹੀ ਅਤੇ ਫਿਰ ਸਰੀਰ ਦੀ ਪ੍ਰਾਰਬਧ ਖ਼ਤਮ ਹੋਣ ਤੋਂ ਬਾਅਦ ਸਚਖੰਡ ਨੂੰ ਗਈ।

## ਸਾਖੀ : ਭਾਈ ਸਾਈਂਦਾਸ ਤੇ ਬੀਬੀ ਰਾਮੋ ਜੀ ਦੀ

ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਭਾਈ ਕੀ ਡਰੋਲੀ ਭਾਈ ਸਾਈਂਦਾਸ ਜੀ ਦੇ ਘਰ ਬਿਰਾਜੇ ਹੋਏ ਹਨ। ਗਰਮੀਆਂ ਦੇ ਦਿਨ ਹਨ, ਭਾਈ ਸਾਈਂਦਾਸ ਜੀ ਹਜ਼ੂਰ ਦੇ ਚਰਨਾਂ ਦੀ ਸੇਵਾ ਕਰ ਰਹੇ ਹਨ ਅਤੇ ਬੀਬੀ ਰਾਮੋ ਜੀ* ਸਤਿਗੁਰਾਂ ਨੂੰ ਪੱਖਾ ਕਰ ਰਹੇ ਹਨ। ਕੀ ਦੇਖਿਆ, ਹਜ਼ੂਰ ਦੇ ਕੇਸਾਂ ਵਿਚੋਂ ਪਾਣੀ ਨਿਕਲ ਰਿਹਾ ਹੈ। ਬੀਬੀ ਰਾਮੋ ਜੀ ਨੇ ਕਿਹਾ, "ਮੈਂ ਬੜੇ ਜ਼ੋਰ ਨਾਲ ਪੱਖਾ ਕਰ ਰਹੀ ਹਾਂ, ਇਹ ਮੁੜ੍ਹਕਾ ਤਾਂ ਨਹੀਂ ਹੋ ਸਕਦਾ।" ਭਾਈ ਸਾਈਂਦਾਸ ਨੇ ਕਿਹਾ, "ਤੂੰ ਚੁੱਪ ਕਰਕੇ ਪੱਖਾ ਕਰੀ ਚੱਲ, ਸਤਿਗੁਰੂ ਜੀ ਤਾਂ ਸਿੱਖ ਦਾ ਡੁੱਬਦਾ ਹੋਇਆ ਜਹਾਜ਼ ਬੰਨੇ ਲਾ ਰਹੇ ਹਨ।" ਗੁਰੂ ਜੀ ਉੱਠ ਬੈਠੇ ਅਤੇ ਕਿਹਾ, "ਤੁਸੀਂ ਸਾਡੀਆਂ ਗੁਪਤ ਗੱਲਾਂ ਨੂੰ ਸਮਝਣ ਲੱਗ ਪਏ ਹੋ, ਹੁਣ ਅਸੀਂ ਇਥੇ ਤੁਹਾਡੇ ਪਾਸ ਨਹੀਂ ਰਹਿਣਾ, ਸ੍ਰੀ ਅੰਮ੍ਰਿਤਸਰ ਸਾਹਿਬ ਜਾਂਦੇ ਹਾਂ।"

## ਸਾਖੀ : ਭਾਈ ਕੀਰਤੀਏ ਦੇ ਰਿੱਛ ਬਣੇ ਪਿਤਾ ਦੀ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਇਕ ਰਿੱਛ ਵਾਲਾ ਆਇਆ, ਥੋੜ੍ਹੇ ਸਿੰਘ ਹੀ ਪਾਸ ਸਨ। ਸਤਿਗੁਰਾਂ ਕਿਹਾ, "ਖੇਡ ਦਿਖਾ।" ਨੱਚਦੇ-ਟੱਪਦੇ ਹੋਏ ਰਿੱਛ ਨੂੰ ਦੇਖ ਕੇ ਸਤਿਗੁਰਾਂ ਦਾ ਚੌਰ-ਬਰਦਾਰ ਭਾਈ ਕੀਰਤੀਆ ਜੀ ਬਹੁਤ ਹੱਸਿਆ। ਸਤਿਗੁਰਾਂ ਨੇ ਕਿਹਾ, "ਤੂੰ ਕਿਉਂ

* ਜੋ ਸੰਸਾਰਕ ਰਿਸ਼ਤੇ ਵੱਲੋਂ ਹਜ਼ੂਰ ਦੇ ਸਾਲੀ ਜੀ ਲਗਦੇ ਸਨ।

ਹੱਸ ਰਿਹਾ ਹੈਂ ? ਇਹ ਰਿੱਛ ਤਾਂ ਤੇਰਾ ਹੀ ਪਿਤਾ ਹੈ।" ਸੁਣ ਕੇ ਭਾਈ ਕੀਰਤੀਏ ਨੇ ਗ਼ੁੱਸੇ ਨਾਲ ਕਿਹਾ, "ਜੇ ਆਪ ਜੀ ਦੀ ਸੇਵਾ ਕਰਨ ਕਰਕੇ ਇਸ ਤਰ੍ਹਾਂ ਦਾ ਹੀ ਫਲ ਮਿਲਦਾ ਹੈ ਤਾਂ ਮੈਂ ਫਿਰ ਬਾਂਦਰ ਬਣਾਂਗਾ। ਇਸ ਲਈ ਹੁਣ ਮੈਂ ਆਪ ਜੀ ਦੀ ਸੇਵਾ ਵਿਚ ਨਹੀਂ ਰਹਿਣਾ, ਮੈਨੂੰ ਛੁੱਟੀ ਬਖ਼ਸ਼ੋ, ਮੈਂ ਜਾਂਦਾ ਹਾਂ।" ਸਤਿਗੁਰੂ ਜੀ ਨੇ ਕਿਹਾ, "ਤੂੰ ਇਤਨਾ ਕਾਹਲਾ ਕਿਉਂ ਪੈਂਦਾ ਹੈਂ, ਇਸਦੀ ਸਾਰੀ ਵਾਰਤਾ ਵੀ ਸਮਝਣੀ ਚਾਹੀਦੀ ਹੈ ਕਿ ਇਹ ਰਿੱਛ ਕਿਉਂ ਬਣਿਆ ? ਸੁਣ ! ਤੇਰਾ ਪਿਤਾ, ਪਿਤਾ ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪਾਸ ਇਕ ਦਿਨ ਕੜਾਹ ਪ੍ਰਸ਼ਾਦਿ ਵਰਤਾਅ ਰਿਹਾ ਸੀ। ਇਕ ਲਿਵ ਵਾਲਾ ਨਾਮ ਅਭਿਆਸੀ, ਗੁਰਮੁਖ ਸਿਖ ਭਾਈ ਧੰਨਾ ਜੀ ਗੁੜ ਦਾ ਗੱਡਾ ਲਈ ਆਉਂਦਾ ਸੀ। ਉਸਨੇ ਸੋਚਿਆ ਕਿ ਸਤਿਗੁਰਾਂ ਦੇ ਦਰਸ਼ਨ ਹੀ ਕਰ ਚੱਲੀਏ। ਗੱਡਿਆਂ ਨਾਲ ਗੱਡਾ ਰਲਾ ਕੇ ਗੁੜ ਦੀ ਭੇਲੀ ਲਈ, ਆ ਕੇ ਸਤਿਗੁਰਾਂ ਨੂੰ ਨਮਸਕਾਰ ਕੀਤੀ। ਫਿਰ ਕਾਹਲੀ ਨਾਲ ਪ੍ਰਸ਼ਾਦਿ ਲੈਣ ਲਈ ਅੱਗੇ ਵਧਿਆ। ਤੇਰੇ ਪਿਤਾ ਸੋਭਾ ਰਾਮ ਨੇ ਗ਼ੁੱਸੇ ਨਾਲ ਕਿਹਾ, 'ਤੂੰ ਕਿਉਂ ਰਿੱਛ ਵਾਂਗ ਟੱਪਦਾ ਹੈਂ, ਬੈਠ ਜਾਹ ਮਿਲ ਜਾਏਗਾ।' ਪ੍ਰਸ਼ਾਦਿ ਵਰਤਾਉਂਦਿਆਂ ਤੇਰੇ ਪਿਤਾ ਦੇ ਹੱਥੋਂ ਪ੍ਰਸ਼ਾਦਿ ਦਾ ਇਕ ਨਿੱਕਾ ਜਿਹਾ ਕਿਨਕਾ ਧਰਤੀ 'ਤੇ ਡਿੱਗ ਪਿਆ, ਸਿੱਖ ਨੇ ਸੀਤ ਪ੍ਰਸ਼ਾਦਿ ਜਾਣਿਆ ਤੇ ਚੁੱਕ ਕੇ ਮੂੰਹ ਵਿਚ ਪਾ ਲਿਆ ਅਤੇ ਤੇਰੇ ਪਿਤਾ ਨੂੰ ਕਿਹਾ, 'ਹੇ ਸਿੱਖਾ ! ਤੂੰ ਐਸੇ ਗਰਮ ਸੁਭਾਅ ਵਾਲਾ ਸਤਿਗੁਰਾਂ ਦੇ ਪਾਸ ਰਹਿਣ ਦੇ ਯੋਗ ਨਹੀਂ ਹੈਂ, ਤੇਰੇ ਆਖੇ ਮੈਂ ਕਿਉਂ ਰਿੱਛ ਬਣਾਂਗਾ, ਰਿੱਛ ਬਣਨ ਦੇ ਲਾਇਕ* ਤਾਂ ਤੂੰ ਹੀ ਹੈਂ।' "

ਇਉਂ ਸਤਿਗੁਰਾਂ ਪਾਸੋਂ ਆਪਣੇ ਪਿਤਾ ਦੀ ਸਾਰੀ ਵਾਰਤਾ ਸੁਣ ਕੇ ਭਾਈ ਕੀਰਤੀਏ ਨੇ ਆਪਣੀ ਗ਼ਲਤੀ ਦੀ ਮੁਆਫ਼ੀ ਮੰਗੀ ਤੇ ਬੇਨਤੀ ਕੀਤੀ, "ਜੀ ! ਇਸਦਾ ਉਧਾਰ ਕਰੋ।" ਸਤਿਗੁਰਾਂ ਨੇ ਕਿਹਾ, "ਇਸਨੂੰ ਮੁੱਲ ਲੈ ਲਉ।" ਰਿੱਛ ਵਾਲੇ ਨੇ ਪਹਿਲਾਂ ਤਾਂ ਦੋ ਸੌ ਰੁਪਿਆ ਮੰਗਿਆ। ਜਦੋਂ ਦੋ ਸੌ ਰੁਪਏ ਸਿੱਖ ਦੇਣ ਲੱਗੇ ਤਾਂ ਲਾਲਚ ਕਰਕੇ ਕਹਿਣ ਲੱਗਾ, "੫੦੦ ਰੁਪਏ ਲਵਾਂਗਾ।" ਸਤਿਗੁਰਾਂ ਨੇ ਸਿੱਖ ਨੂੰ ਹੁਕਮ ਕੀਤਾ, "ਇਹ ਬਚਨ ਤੋਂ ਮੁੱਕਰਦਾ ਹੈ, ਇਸ ਪਾਸੋਂ ਰਿੱਛ ਲੈ ਲਵੋ ਤੇ ਦੋ ਸੌ ਰੁਪਏ ਇਸਦੀ ਝੋਲੀ ਵਿਚ ਪਾ ਦੇਵੋ।" ਫਿਰ ਰਿੱਛ ਨੂੰ ਸਤਿਗੁਰਾਂ ਨੇ ਆਪਣਾ ਸੀਤ ਪ੍ਰਸ਼ਾਦਿ ਛਕਾਇਆ। ਛਕਣ ਸਾਰ ਹੀ ਰਿੱਛ ਸਰੀਰ ਛੱਡ ਕੇ ਸਚਖੰਡ ਨੂੰ ਚਲਾ ਗਿਆ।

---

* ਇਥੋਂ ਇਹ ਸਿਖਿਆ ਲੈਣੀ ਕਿ ਜਦੋਂ ਪ੍ਰਸ਼ਾਦਿ ਵਰਤਾਈਏ ਤਾਂ ਹਰ-ਇਕ ਨੂੰ ਪ੍ਰੇਮ ਨਾਲ ਇਕੋ ਜਿਹਾ ਛਾਂਦਾ ਦੇਣਾ ਚਾਹੀਦਾ ਹੈ। ਸਤਿਗੁਰਾਂ ਦਾ ਹੁਕਮ ਹੈ :—

*'ਜੋ ਪ੍ਰਸਾਦਿ ਕੋ ਬਾਂਟ ਹੈ ਮਨ ਮੇ ਧਾਰੇ ਲੋਭ। ਕਿਸੈ ਥੋੜ੍ਹਾ ਕਿਸੈ ਅਗਲਾ ਸਦਾ ਰਹੈ ਤਿਸ ਸੋਗ।'*

[ਤਨਖਾਹਨਾਮਾ ਭਾਈ ਨੰਦ ਲਾਲ ਜੀ]

## ਸਾਖੀ : ਦੇਵੀ ਦਾਸ ਦੀ

ਦੇਵੀ ਦਾਸ ਭੀਮਚੰਦ ਦਾ ਵਜ਼ੀਰ ਸੀ। ਜਦੋਂ ਦੇਵੀ ਦਾਸ ਨੇ ਭੀਮਚੰਦ ਪਾਸ ਸਤਿਗੁਰਾਂ ਦੀ ਬਹੁਤ ਉਸਤਤਿ ਕੀਤੀ ਤਾਂ ਭੀਮਚੰਦ ਨੂੰ ਸੁਣ ਕੇ ਅੱਗ ਲੱਗ ਗਈ। ਗ਼ੁੱਸੇ ਵਿਚ ਆ ਕੇ ਜ਼ਲਾਦਾਂ ਪਾਸੋਂ ਦੇਵੀ ਦਾਸ ਦੀਆਂ ਅੱਖਾਂ ਵਿਚ ਗਰਮ ਸਿਲਾਈਆਂ ਫਿਰਵਾ ਕੇ ਪਹਾੜ ਤੋਂ ਰੇੜ੍ਹ ਦਿੱਤਾ। ਪਰ ਦੇਵੀ ਦਾਸ ਨੇ ਅੱਖਾਂ ਵਿਚ ਸਤਿਗੁਰੂ ਜੀ ਦੇ ਚਰਨ ਕਵਲਾਂ ਦਾ ਧਿਆਨ ਧਾਰਿਆ ਹੋਇਆ ਸੀ। ਸਤਿਗੁਰਾਂ ਨੇ ਗਰਮ ਸਿਲਾਈਆਂ ਆਪਣੇ ਚਰਨਾਂ 'ਤੇ ਸਹਾਰੀਆਂ, ਦੇਵੀ ਦਾਸ ਦੀਆਂ ਅੱਖਾਂ ਸਾਬਤ ਰਹਿ ਗਈਆਂ। ਮਾਤਾ ਜੀ ਨੂੰ ਜਦ ਮਾਸ ਸੜਦੇ ਦੀ ਗੰਧ ਆਈ ਤਾਂ ਆ ਕੇ ਚਰਨਾਂ ਵਿਚੋਂ ਖ਼ੂਨ ਵਗਦਾ ਦੇਖਿਆ। ਕਾਰਨ ਪੁੱਛਣ 'ਤੇ ਹਜ਼ੂਰ ਨੇ ਦੱਸਿਆ, "ਮਾਤਾ ਜੀ! ਇਕ ਪ੍ਰੇਮੀ ਨੇ ਸਾਡੇ ਚਰਨਾਂ ਦਾ ਧਿਆਨ ਧਾਰਿਆ ਸੀ, ਉਸਦੀਆਂ ਅੱਖਾਂ ਵਿਚ ਫੇਰੀਆਂ ਗਰਮ ਸਿਲਾਈਆਂ ਨੂੰ ਅਸੀਂ ਆਪਣੇ ਚਰਨਾਂ 'ਤੇ ਸਹਾਰ ਕੇ ਉਸਦੀ ਰੱਖਿਆ ਕੀਤੀ ਹੈ।"

ਫਿਰ ਜਦੋਂ ਦੇਵੀ ਦਾਸ ਹਜ਼ੂਰ ਦੇ ਚਰਨਾਂ ਵਿਚ ਪਹੁੰਚਿਆ ਤਾਂ ਚਰਨਾਂ 'ਤੇ ਪੱਟੀਆਂ ਬੰਨ੍ਹੀਆਂ ਦੇਖ ਕੇ ਕਾਰਨ ਪੁੱਛਿਆ। ਹਜ਼ੂਰ ਨੇ ਕਿਹਾ, "ਤੂੰ ਆਪਣੀਆਂ ਅੱਖਾਂ ਵਿਚ ਸਾਡੇ ਚਰਨ ਵਸਾਏ ਹੋਏ ਸਨ, ਇਸ ਲਈ ਅਸੀਂ ਇਹ ਦੁਖ ਆਪਣੇ ਚਰਨਾਂ 'ਤੇ ਸਹਾਰਿਆ ਹੈ, ਤੈਨੂੰ ਕੁਝ ਨਹੀਂ ਹੋਣ ਦਿੱਤਾ, ਤੇਰੀਆਂ ਅੱਖਾਂ ਅਤੇ ਤੇਰਾ ਸਰੀਰ ਸਾਬਤ ਰੱਖਿਆ ਹੈ।"

## ਸਾਖੀ : ਦਸਮ ਪਿਤਾ ਨੇ ਕਾਂ ਦਾ ਬੱਚਾ ਮਰਵਾਉਣਾ

ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਮੁਕਤਸਰ ਸਾਹਿਬ ਦਾ ਜੰਗ ਕਰਕੇ ਜਦੋਂ ਝੱਖੜ-ਝੋਲੇ ਪਹੁੰਚੇ। ਉਥੇ ਇਕ ਦਰੱਖਤ 'ਤੇ ਆਲ੍ਹਣੇ ਵਿਚ ਕਾਂ ਦੇ ਤਿੰਨ ਬੱਚੇ ਸਨ। ਹਜ਼ੂਰ ਨੇ ਭਾਈ ਦਾਨ ਸਿੰਘ ਨੂੰ ਕਿਹਾ, "ਇਹਨਾਂ ਤਿੰਨਾਂ ਵਿਚੋਂ ਜਿਹੜਾ ਬੱਚਾ ਤੇਰੇ ਵੱਲ ਦੇਖੇ, ਤੂੰ ਉਸਦੀ ਗਰਦਨ ਮਰੋੜ ਕੇ ਮਾਰ ਦੇਵੀਂ।" ਭਾਈ ਦਾਨ ਸਿੰਘ ਨੇ ਐਸਾ ਹੀ ਕੀਤਾ। ਇਹ ਦੇਖ ਕੇ ਸਿੱਖਾਂ ਨੇ ਬੇਨਤੀ ਕੀਤੀ, "ਮਹਾਰਾਜ ਜੀ! ਤੁਸੀਂ ਕਾਂ ਦਾ ਬੱਚਾ ਕਿਉਂ ਮਰਵਾਇਆ ਹੈ?" ਸਤਿਗੁਰਾਂ ਕਿਹਾ, "ਇਹ ਸਾਡਾ ਲਾਂਗਰੀ ਸੀ, ਗੁਰਸਿੱਖਾਂ ਨੂੰ ਕੌੜਾ-ਫਿੱਕਾ ਬੋਲਦਾ ਹੁੰਦਾ ਸੀ। ਇਕ ਦਿਨ ਇਕ ਸਿੱਖ ਨੇ ਇਸਨੂੰ ਕਹਿ ਦਿੱਤਾ, 'ਤੂੰ ਕਾਂ ਦੀ ਤਰ੍ਹਾਂ ਕਾਂ-ਕਾਂ ਕਿਉਂ ਕਰਦਾ ਹੈਂ, ਕਾਂ ਹੀ ਬਣੇਂਗਾ।'" ਇਉਂ ਇਸਨੇ ਉਸ ਸਿੱਖ ਦੇ ਬਚਨ ਕਰਕੇ ਕਾਂ ਦੀ ਜੂਨੀ ਪਾਈ ਹੈ, ਹੁਣ ਅਸੀਂ ਇਸਨੂੰ ਮੁਕਤ ਕੀਤਾ ਹੈ।

ਸੋ, ਜਿਸਨੂੰ ਹਜ਼ੂਰ ਆਪਣੇ ਚਰਨਾਂ ਨਾਲ ਲਾ ਲੈਂਦੇ ਹਨ, ਉਸਦੀ ਅੰਗ-ਸੰਗ ਹੋ ਕੇ ਸਹਾਇਤਾ ਕਰਦੇ ਹਨ।

**ਜਹ ਜਾਈਐ ਤਹਾ ਸੁਹੇਲੇ ॥**

ਫਿਰ ਉਹ ਜਿਥੇ ਵੀ ਜਾਂਦੇ ਹਨ, ਉਥੇ ਹੀ **ਸੁਹੇਲੇ** = ਸੁਖੀ ਰਹਿੰਦੇ ਹਨ। ਵਾ :— ਸੋਭਨੀਕ ਹੁੰਦੇ ਹਨ। ਯਥਾ :—

੧. *'ਰੇ ਰੇ ਦਰਗਹ ਕਹੈ ਨ ਕੋਊ ॥ ਆਉ ਬੈਠੁ ਆਦਰੁ ਸੁਭ ਦੇਊ ॥'*

[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੨]

੨. *'ਤਿਰਸਕਾਰ ਨਹ ਭਵੰਤਿ ਨਹ ਭਵੰਤ ਮਾਨ ਭੰਗਨਹ ॥*
*ਸੋਭਾ ਹੀਨ ਨਹ ਭਵੰਤਿ ਨਹ ਪੋਹੰਤਿ ਸੰਸਾਰ ਦੁਖਨਹ ॥*
*ਗੋਬਿੰਦ ਨਾਮ ਜਪੰਤਿ ਮਿਲਿ ਸਾਧਸੰਗਹ ਨਾਨਕ ਸੇ ਪ੍ਰਾਣੀ ਸੁਖ ਬਾਸਨਹ ॥੨੮॥'*

[ਸਲੋਕ ਸਹਸਕ੍ਰਿਤੀ ਮਹਲਾ ੫, ਅੰਗ—੧੩੫੬]

੩. *'ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ ॥*
*ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥੧੦॥'*

[ਸਲੋਕ ਮਹਲਾ ੫, ਅੰਗ—੧੪੨੫]

ਮਹਾਰਾਜਾ ਜਨਕ ਜੀ ਦੀ ਤਰ੍ਹਾਂ ਨਰਕਾਂ ਵਿਚ ਵੀ ਚਲੇ ਜਾਣ ਤਾਂ ਧਰਮਰਾਜਾ ਵੀ ਸਤਿਕਾਰ ਕਰਦਾ ਹੈ।

**ਕਰਿ ਕਿਰਪਾ ਪ੍ਰਭਿ ਮੇਲੇ ॥੧॥**

ਕਿਉਂਕਿ ਕਿਰਪਾ ਕਰਕੇ **ਪ੍ਰਭਿ** = ਪ੍ਰਮੇਸ਼ਰ ਨੇ ਆਪਣੇ ਵਿਚ ਮੇਲ ਲਏ ਹਨ,

**ਹਰਿ ਗੁਣ ਗਾਵਹੁ ਸਦਾ ਸੁਭਾਈ ॥**

ਜੋ ਹਰੀ ਸਦੀਵ ਕਾਲ **ਸੁਭਾਈ** = ਸੋਭਨੀਕ ਹੈ, ਉਸ ਹਰੀ ਦੇ ਗੁਣ ਸਦਾ ਗਾਵਣਾ ਕਰੋ। ਅਥਵਾ :—**ਸੁਭਾਈ** = ਪ੍ਰੇਮ ਸਹਿਤ ਹੋ ਕੇ **ਹਰਿ** = ਪ੍ਰਮੇਸ਼ਰ ਦੇ ਗੁਣ ਸਦਾ ਹੀ ਗਾਵੋ। ਯਥਾ :—

*'ਗਾਵੀਐ ਸੁਣੀਐ ਮਨਿ ਰਖੀਐ ਭਾਉ ॥'* [ਜਪੁਜੀ ਸਾਹਿਬ, ਅੰਗ—੨]

ਅਥਵਾ :—ਫਿਰ **ਸੁ** = ਭਲੀ ਪ੍ਰਕਾਰ **ਭਾਈ** = ਪ੍ਰਕਾਸ਼ ਹੋ ਜਾਵੇਗਾ। ਯਥਾ :—

੧. *'ਗੁਣ ਗਾਵਤ ਹੋਵਤ ਪਰਗਾਸੁ ॥ ਚਰਨ ਕਮਲ ਮਹਿ ਹੋਇ ਨਿਵਾਸੁ ॥੧॥'*

[ਰਾਗੁ ਰਾਮਕਲੀ ਮਹਲਾ ੫, ਅੰਗ—੯੦੧]

੨. *'ਸੁਖਿ ਅਰਾਧਨੁ ਦੂਖਿ ਅਰਾਧਨੁ ਬਿਸਰੈ ਨ ਕਾਹੂ ਬੇਰਾ ॥*
*ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥੧॥'*
[ਜੈਤਸਰੀ ਮਹਲਾ ੫, ਅੰਗ—੭੦੦]

## ਮਨ ਚਿੰਦੇ ਸਗਲੇ ਫਲ ਪਾਵਹੁ

ਅਤੇ ਸਾਰੇ ਮਨ ਇੱਛਤ ਫਲ ਵੀ ਪ੍ਰਾਪਤ ਕਰ ਲਵੋਗੇ। ਯਥਾ :—

*'ਇਛਾ ਪੂਰਕੁ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ ॥*
*ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ ਤਾ ਸਰਬ ਸੁਖ ਪਾਵਹਿ ਮੇਰੇ ਮਨਾ ॥'*
[ਧਨਾਸਰੀ ਮਹਲਾ ੪, ਅੰਗ—੬੬੯-੭੦]

## ਜੀਅ ਕੈ ਸੰਗਿ ਸਹਾਈ ॥੧॥ਰਹਾਉ॥

ਫਿਰ ਇਹ ਤੁਹਾਡੇ ਜੀਅ ਦੇ ਨਾਲ ਅੱਗੇ ਪ੍ਰਲੋਕ ਵਿਚ ਵੀ ਸਹਾਇਤਾ ਕਰਨ ਵਾਲਾ ਹੋਵੇਗਾ। ਯਥਾ :—

*'ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ ॥ ਹਰਿ ਕਾ ਨਾਮੁ ਊਹਾ ਸੰਗਿ ਤੋਸਾ ॥*
*ਜਿਹ ਪੈਡੈ ਮਹਾ ਅੰਧ ਗੁਬਾਰਾ ॥ ਹਰਿ ਕਾ ਨਾਮੁ ਸੰਗਿ ਉਜੀਆਰਾ ॥*
*ਜਹਾ ਪੰਥਿ ਤੇਰਾ ਕੋ ਨ ਸਿਞਾਨੂ ॥ ਹਰਿ ਕਾ ਨਾਮੁ ਤਹ ਨਾਲਿ ਪਛਾਨੂ ॥'*
[ਗਉੜੀ ਸੁਖਮਨੀ ਮਃ ੫, ਅੰਗ—੨੬੪]

## ਨਾਰਾਇਣ ਪ੍ਰਾਣ ਅਧਾਰਾ ॥

ਉਹ ਨਰਾਇਣ ਹੀ ਅਸਾਡੇ ਪ੍ਰਾਣਾਂ ਦਾ **ਅਧਾਰਾ** = ਆਸਰਾ ਹੈ, ਜਿਸ ਤੋਂ ਬਗ਼ੈਰ ਸਾਡੇ ਪ੍ਰਾਣ ਜੜ੍ਹ ਹਨ। ਜੋ **ਨਰ** = ਨਰਾਂ-ਨਰਾਂ ਵਿਚ **ਆਇਣ** = ਆਇਆ ਹੋਇਆ ਹੈ। ਅਥਵਾ :—**ਨਾ** = ਨਹੀਂ ਹੈ, ਜਿਸ ਵਿਚ ਅਵਿਦਿਆ ਰੂਪ ਰਾਤ, ਅਥਵਾ :—ਜਿਸ ਵਿਚ ਨਾ = ਨਹੀਂ ਹੈ **ਅਰ** = ਕਾਮਾਦਿਕ ਵੈਰੀਆਂ ਦਾ **ਆਇਣ** = ਘਰ, ਭਾਵ ਜੋ ਨਿਰਵਿਕਾਰ ਸਰੂਪ ਹੈ।

## ਹਮ ਸੰਤ ਜਨਾਂ ਰੇਨਾਰਾ ॥

ਅਸਾਨੂੰ ਸੰਤ ਜਨਾਂ ਦੀ ਚਰਨ ਧੂੜ ਪ੍ਰਾਪਤ ਹੋਵੇ। ਯਥਾ :—

੧. *'ਸਗਲ ਸੰਤਨ ਪਹਿ ਵਸਤੁ ਇਕ ਮਾਂਗਉ ॥*
*ਕਰਉ ਬਿਨੰਤੀ ਮਾਨੁ ਤਿਆਗਉ ॥*
*ਵਾਰਿ ਵਾਰਿ ਜਾਈ ਲਖ ਵਰੀਆ ਦੇਹੁ ਸੰਤਨ ਕੀ ਧੂਰਾ ਜੀਉ ॥੧॥'*
[ਮਾਝ ਮਹਲਾ ੫, ਅੰਗ—੯੯]

੨. *'ਡਖਣਾ ॥ ਧੂੜੀ ਮਜਨੁ ਸਾਧ ਖੇ ਸਾਈ ਥੀਏ ਕ੍ਰਿਪਾਲ ॥*
*ਲਧੇ ਹਭੇ ਥੋਕੜੇ ਨਾਨਕ ਹਰਿ ਧਨੁ ਮਾਲ ॥੧॥'*
[ਸਿਰੀ ਰਾਗੁ ਮਹਲਾ ੫, ਅੰਗ—੮੦]

੩. *'ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥'*
[ਸਲੋਕ ਮਹਲਾ ੫, ਅੰਗ—੧੪੨੪-੨੫]

੪. *'ਨਾਨਕ ਦਾਸੁ ਇਹੈ ਸੁਖੁ ਮਾਗੈ ਮੋਕਉ ਕਰਿ ਸੰਤਨ ਕੀ ਧੂਰੇ ॥੪॥੫॥'*
[ਰਾਗੁ ਗਉੜੀ ਪੂਰਬੀ ਮਹਲਾ ੫, ਅੰਗ—੧੩]

## ਪਤਿਤ ਪੁਨੀਤ ਕਰਿ ਲੀਨੇ ॥

ਜਿਸਨੇ **ਪਤਿਤ** = ਪਾਪੀਆਂ ਨੂੰ **ਪੁਨੀਤ** = ਪਵਿੱਤਰ ਕਰ ਲਿਆ ਹੈ।

## ਕਰਿ ਕਿਰਪਾ ਹਰਿ ਜਸੁ ਦੀਨੇ ॥੨॥

ਉਸ ਹਰੀ ਨੇ ਕਿਰਪਾ ਕਰਕੇ ਮੈਨੂੰ ਆਪਣਾ ਜਸ ਕਰਨਾ ਦਿੱਤਾ ਹੈ। ਅਥਵਾ :—ਸੰਤ ਮਹਾਂਪੁਰਖ ਮਿਹਰ ਕਰਕੇ ਹਰੀ ਦੇ ਨਾਮ ਦਾ ਜੱਸ ਕਰਨਾ ਦੱਸ ਦਿੰਦੇ ਹਨ। ਯਥਾ :—

੧. *'ਜੇਤੀ ਸਮਗ੍ਰੀ ਦੇਖਹੁ ਰੇ ਨਰ ਤੇਤੀ ਹੀ ਛਡਿ ਜਾਨੀ ॥*
*ਰਾਮ ਨਾਮ ਸੰਗਿ ਕਰਿ ਬਿਉਹਾਰਾ ਪਾਵਹਿ ਪਦੁ ਨਿਰਬਾਨੀ ॥੧॥'*
[ਸੋਰਠਿ ਮਃ ੫, ਅੰਗ—੬੧੪]

੨. *'ਰਾਮ ਜਪਉ ਜੀਅ ਐਸੇ ਐਸੇ ॥ ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ ॥੧॥'*
[ਗਉੜੀ ਕਬੀਰ ਜੀ, ਅੰਗ—੩੩੭]

## ਪਾਰਬ੍ਰਹਮੁ ਕਰੇ ਪ੍ਰਤਿਪਾਲਾ ॥

ਜੋ ਪ੍ਰਕ੍ਰਿਤੀ ਦੇ ਪਾਰਾਵਾਰ ਤੋਂ **ਪਾਰ** = ਪਰੇ **ਬ੍ਰਹਮੁ** = ਵਿਆਪਕ ਸਰੂਪ ਵਾਹਿਗੁਰੂ ਹੈ, ਉਹੀ ਸਾਰੇ ਜੀਵਾਂ ਦੀ **ਪ੍ਰਤਿਪਾਲਾ** = ਪਾਲਣਾ ਕਰਦਾ ਹੈ। ਯਥਾ :—

੧. *'ਪਹਿਲੋ-ਦੇ ਤੈਂ ਰਿਜਕੁ ਸਮਾਹਾ ॥ ਪਿਛੋ-ਦੇ ਤੈਂ ਜੰਤੁ ਉਪਾਹਾ ॥'*
[ਮਾਝ ਮਹਲਾ ੫, ਅੰਗ—੧੩੦]

੨. 'ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥'
[ਰਾਗੁ ਗੂਜਰੀ ਮਹਲਾ ੫, ਅੰਗ—੧੦]

੩. 'ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ ॥
ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ ॥੧॥
ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ ॥
ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ ॥੨॥
ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ ॥
ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ ॥੩॥੩॥'
[ਆਸਾ ਧੰਨਾ ਜੀ, ਅੰਗ—੪੮੮]

੪. 'ਪ੍ਰਤਿਪਾਲਿ ਮਾਤਾ ਉਦਰਿ ਰਾਖੈ ਲਗਨਿ ਦੇਤ ਨ ਸੇਕ ॥
ਸੋਈ ਸੁਆਮੀ ਈਹਾ ਰਾਖੈ ਬੂਝੁ ਬੁਧਿ ਬਿਬੇਕ ॥੧॥
ਮੇਰੇ ਮਨ ਨਾਮ ਕੀ ਕਰਿ ਟੇਕ ॥' [ਮਾਰੂ ਮਹਲਾ ੫, ਅੰਗ—੧੦੦੭]

੫. 'ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥
ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ ॥'
[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੭]

੬. 'ਅੰਨੁ ਖਾਣਾ ਕਪੜੁ ਪੈਨਣੁ ਦੀਆ ਰਸ ਅਨਿ ਭੋਗਾਣੀ ॥
ਜਿਨਿ ਦੀਏ ਸੁ ਚਿਤਿ ਨ ਆਵਈ ਪਸੂ ਹਉ ਕਰਿ ਜਾਣੀ ॥੩॥'
[ਗਉੜੀ ਬੈਰਾਗਣਿ ਮਹਲਾ ੪, ਅੰਗ—੧੬੭]

੭. 'ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈ ਹੈ ॥
ਕਾਹੇ ਕੋ ਡੋਲਤ ਹੈ ਤੁਮਰੀ ਸੁਧ ਸੁੰਦਰ ਸ੍ਰੀ ਪਦਮਾਪਤਿ ਲੈ ਹੈ ॥'
[ਦਸਮ, ਅੰਗ—੩੫]

੮. 'ਪੋਖਤ ਹੈ ਜਲ ਮੈ ਥਲ ਮੈ ਪਲ ਮੈ; ਕਲ ਕੇ ਨਹੀ ਕਰਮ ਬਿਚਾਰੈ ॥
ਦੀਨ ਦਇਆਲ ਦਇਆਨਿਧਿ; ਦੋਖਨ ਦੇਖਤ ਹੈ ਪਰ ਦੇਤ ਨ ਹਾਰੈ ॥'
[ਦਸਮ, ਅੰਗ—੩੪]

੯. 'ਰੋਜੀ ਹੀ ਰਾਜ ਬਿਲੋਕਤ ਰਾਜਕ ਰੋਖ ਰੁਹਾਨ ਕੀ ਰੋਜੀ ਨ ਟਾਰੈ ॥'
[ਦਸਮ, ਅੰਗ—੩੪]

**ਸਦ ਜੀਅ ਸੰਗਿ ਰਖਵਾਲਾ॥**

ਉਹ ਪ੍ਰਮੇਸ਼ਰ ਸਦਾ ਹੀ ਜੀਵ ਦਾ ਰਖਵਾਲਾ ਅਤੇ ਜੀਵ ਦਾ ਸਾਥੀ ਹੈ।

**ਹਰਿ ਦਿਨੁ ਰੈਨਿ ਕੀਰਤਨੁ ਗਾਈਐ॥**

ਹੇ ਭਾਈ! ਦਿਨ-ਰਾਤ ਹਰੀ ਦੇ ਕੀਰਤਨ ਨੂੰ ਗਾਵਣਾ ਕਰੋ। ਆਤਮ ਵਿਸ਼ੈਣੀ ਬੁੱਧੀ ਵਾਜਾ ਹੋਵੇ ਅਤੇ ਭਾਉ = ਪ੍ਰੇਮ ਕਰਨਾ ਜੋੜੀ ਹੋਵੇ। ਯਥਾ :—

੧. *'ਵਾਜਾ ਮਤਿ ਪਖਾਵਜੁ ਭਾਉ॥ ਹੋਇ ਅਨੰਦੁ ਸਦਾ ਮਨਿ ਚਾਉ॥'*

[ਆਸਾ ਮਹਲਾ ੧, ਅੰਗ—੩੫੦]

੨. *'ਜੈਸੋ ਗੁਰਿ ਉਪਦੇਸਿਆ ਮੈ ਤੈਸੋ ਕਹਿਆ ਪੁਕਾਰਿ॥*
*ਨਾਨਕੁ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ॥੪॥'*

[ਗਉੜੀ ਮਹਲਾ ੫, ਅੰਗ—੨੧੪]

੩. *'ਕੀਰਤਨੁ ਨਿਰਮੋਲਕ ਹੀਰਾ॥ ਆਨੰਦ ਗੁਣੀ ਗਹੀਰਾ॥'*

[ਰਾਮਕਲੀ ਮਹਲਾ ੫, ਅੰਗ—੮੯੩]

੪. *'ਕਲਜੁਗ ਮਹਿ ਕੀਰਤਨੁ ਪਰਧਾਨਾ॥ ਗੁਰਮੁਖਿ ਜਪੀਐ ਲਾਇ ਧਿਆਨਾ॥*
*ਆਪਿ ਤਰੈ ਸਗਲੇ ਕੁਲ ਤਾਰੇ ਹਰਿ ਦਰਗਹ ਪਤਿ ਸਿਉ ਜਾਇਦਾ॥੬॥'*

[ਮਾਰੂ ਮਹਲਾ ੫, ਅੰਗ—੧੦੭੫-੭੬]

੫. *'ਹਰਿ ਕੀਰਤਨੁ ਸੁਣੈ ਹਰਿ ਕੀਰਤਨੁ ਗਾਵੈ॥*
*ਤਿਸੁ ਜਨ ਦੂਖੁ ਨਿਕਟਿ ਨਹੀ ਆਵੈ॥੨॥'* [ਗਉੜੀ ਮਹਲਾ ੫, ਅੰਗ—੧੯੦]

੬. *'ਜੋ ਜੋ ਕਥੈ ਸੁਨੈ ਹਰਿ ਕੀਰਤਨੁ ਤਾ ਕੀ ਦੁਰਮਤਿ ਨਾਸੁ॥*
*ਸਗਲ ਮਨੋਰਥ ਪਾਵੈ ਨਾਨਕ ਪੂਰਨ ਹੋਵੈ ਆਸ॥੨॥'*

[ਕਾਨੜਾ ਮਹਲਾ ੫, ਅੰਗ—੧੩੦੦]

੭. *'ਸਾਧ ਸੰਗਿ ਕਲਿ ਕੀਰਤਨੁ ਗਾਇਆ॥*
*ਨਾਨਕ ਤੇ ਤੇ ਬਹੁਰਿ ਨ ਆਇਆ॥੧੫॥'*

[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੩]

**ਬਹੁੜਿ ਨ ਜੋਨੀ ਪਾਈਐ॥੩॥**

ਤਾਂ **ਬਹੁੜਿ** = ਮੁੜ ਕੇ ਜੂਨਾਂ ਵਿਚ ਨਹੀਂ ਪਾਏ ਜਾਵਾਂਗੇ। ਯਥਾ :—

'ਆਵਣ ਜਾਣੁ ਰਹਿਓ ॥
ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ ॥੧॥'
[ਮਾਰੂ ਮਹਲਾ ੫, ਅੰਗ—੧੦੦੨]

**ਜਿਸੁ ਦੇਵੈ ਪੁਰਖੁ ਬਿਧਾਤਾ॥ ਹਰਿ ਰਸੁ ਤਿਨ ਹੀ ਜਾਤਾ॥**

**ਬਿਧਾਤਾ** = ਫਲ-ਬਰ-ਦਾਤਾ ਅਕਾਲ ਪੁਰਖ ਜਿਸਨੂੰ ਦਿੰਦਾ ਹੈ, ਉਸਨੇ ਹੀ ਹਰੀ ਦੇ **ਰਸੁ** = ਅਨੰਦ ਨੂੰ ਜਾਣਿਆ ਹੈ। ਅਥਵਾ :—ਉਸਨੇ ਹੀ ਹਰੀ ਦੀ ਭਗਤੀ ਦੇ ਰਸ ਨੂੰ **ਜਾਤਾ** = ਜਾਣਿਆ ਹੈ। ਯਥਾ :—

੧. 'ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ ॥
ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥੧੩॥'
[ਸਲੋਕ ਸੇਖ ਫਰੀਦ, ਮ: ੩, ਅੰਗ—੧੩੭੮]

੨. 'ਆਪੇ ਲਾਇਓ ਅਪਨਾ ਪਿਆਰੁ ॥
ਸਦਾ ਸਦਾ ਤਿਸੁ ਗੁਰ ਕਉ ਕਰੀ ਨਮਸਕਾਰੁ ॥੭॥'
[ਗਉੜੀ ਮਹਲਾ ੫, ਅੰਗ—੨੪੦]

੩. 'ਸਰਬ ਨਿਧਾਨ ਪ੍ਰਭ ਤੇਰੀ ਮਇਆ ॥ ਆਪਹੁ ਕਛੂ ਨ ਕਿਨਹੂ ਲਇਆ ॥'
[ਗਉੜੀ ਸੁਖਮਨੀ ਮ: ੫, ਅੰਗ—੨੭੧]

**ਜਮਕੰਕਰੁ ਨੇੜਿ ਨ ਆਇਆ॥**
**ਸੁਖੁ ਨਾਨਕ ਸਰਣੀ ਪਾਇਆ॥੪॥੯॥੫੯॥**

ਗੁਰੂ ਜੀ ਕਥਨ ਕਰਦੇ ਹਨ, ਜਿਸਨੇ ਸ਼ਰਨ ਦਾ ਸੁਖ ਪਾਇਆ ਹੈ। ਅਥਵਾ :—ਗੁਰਾਂ ਦੀ ਸ਼ਰਨ ਵਿਚ ਆ ਕੇ ਜਿਸਨੇ ਸੁਖ ਸਰੂਪ ਪ੍ਰਮਾਤਮਾ ਨੂੰ ਪਾਇਆ ਹੈ, ਉਸਦੇ ਨੇੜੇ **ਜਮਕੰਕਰੁ** = ਜਮਦੂਤ ਨਹੀਂ ਆਇਆ। ਯਥਾ :—

'ਸਲੋਕੁ ॥ ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ ॥
ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ ॥੧॥'
[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੬]

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹ॥

## ੧੮.

## ਰਾਗੁ ਸੋਰਠਿ ਮਹਲਾ ੫ ॥ [ਅੰਗ—੬੨੪]

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

**ਉਥਾਨਕਾ** :—ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਆਗਿਆ ਮੰਨ ਕੇ ਗੁਰੂ ਅਰਜਨ ਸਾਹਿਬ ਜੀ ਆਪਣੇ ਤਾਏ ਸਹਾਰੀ ਮੱਲ ਜੀ ਨਾਲ ਜਿਸ ਵੇਲੇ ਵਿਆਹ ਦਾ ਕਾਰਜ ਨਿਭਾਉਣ ਵਾਸਤੇ ਲਾਹੌਰ ਗਏ ਹਨ ਤੇ ਵਿਆਹ ਹੋ ਜਾਣ ਤੋਂ ਬਾਅਦ ਵੀ ਜਦ ਬਹੁਤ ਸਮਾਂ ਬੀਤ ਗਿਆ ਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਨਾ ਕੋਈ ਪੱਤ੍ਰਿਕਾ ਭੇਜੀ, ਨਾ ਹੀ ਕੋਈ ਸਿੱਖ ਭੇਜ ਕੇ ਬੁਲਵਾਇਆ। ਉਸ ਵੇਲੇ ਪਿਆਰੇ ਗੁਰਾਂ ਦੇ ਵਿਛੋੜੇ ਵਿਚ ਵਿਆਕੁਲ ਹੋ ਕੇ ਬ੍ਰਿਹਣੀ ਇਸਤ੍ਰੀ ਦੇ ਅਲੰਕਾਰ ਵਿਚ ਇਹ ਸ਼ਬਦ ਉਚਾਰਿਆ* :—

### ਦਹਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ ॥

**ਦਹ ਦਿਸ** = ਦਸਾਂ ਦਿਸ਼ਾਂ ਵਿਚ ਮੇਘਾਂ ਦੀਆਂ ਘਟਾਂ **ਅਘਟ** = ਇਕ ਰਸ ਛਤ੍ਰਾਕਾਰ ਹੋ ਰਹੀਆਂ ਹਨ ਅਤੇ ਉਨ੍ਹਾਂ ਬੱਦਲਾਂ ਵਿਚ **ਦਾਮਨਿ** = ਬਿਜਲੀ ਚਮਕ ਕੇ ਡਰਾਉਂਦੀ ਹੈ।

### ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ ॥੧॥

ਪਤੀ ਨਾ ਹੋਣ ਕਰਕੇ ਜਿਵੇਂ ਸੇਜਾ 'ਤੇ ਪਤੀਬ੍ਰਤਾ ਇਸਤ੍ਰੀ ਇਕੱਲੀ ਹੋਵੇ ਤਾਂ ਉਸਦੀਆਂ **ਨੈਨਹ** = ਅੱਖਾਂ ਵਿਚ ਨੀਂਦ ਨਹੀਂ ਆਉਂਦੀ ਕਿਉਂਕਿ ਉਸਦਾ ਪਿਆਰਾ ਪਤੀ ਜੋ ਪ੍ਰਦੇਸ ਗਿਆ ਹੋਇਆ ਹੈ। ਐਹੋ ਜਿਹੇ ਸਮੇਂ ਵਿਚ ਜਿਵੇਂ ਉਹ ਦੁਖੀ ਹੁੰਦੀ ਹੈ, ਇਸੇ ਤਰ੍ਹਾਂ ਗੁਰਾਂ ਦੇ ਵਿਛੋੜੇ ਕਰਕੇ ਮੈਂ ਦੁਖੀ ਹਾਂ। ਯਥਾ :—

---

* ਇਥੋਂ ਲਾਹੌਰ ਤੋਂ ਹੀ :—

*'ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥'* [ਮਾਝ ਮਹਲਾ ੫, ਅੰਗ—੯੬]

ਦੀਆਂ ਤਿੰਨ ਪਉੜੀਆਂ ਸਿੱਖ ਦੇ ਹੱਥੀਂ ਚਿੱਠੀਆਂ ਦੇ ਰੂਪ ਵਿਚ ਪਿਤਾ ਸਤਿਗੁਰੂ ਜੀ ਪਾਸ ਸ੍ਰੀ ਅੰਮ੍ਰਿਤਸਰ ਭੇਜੀਆਂ ਸਨ। ਇਸ ਸ਼ਬਦ ਦੀ ਚੌਥੀ ਪਉੜੀ ਪਿਤਾ ਗੁਰੂ ਜੀ ਦੀ ਆਗਿਆ ਨਾਲ ਪ੍ਰਿਥੀਏ ਦਾ ਭਰਮ ਦੂਰ ਕਰਨ ਵਾਸਤੇ ਗੁਰਤਾ ਗੱਦੀ ਪ੍ਰਾਪਤ ਹੋਣ ਤੋਂ ਪਹਿਲਾਂ ਉਚਾਰੀ। ਆਪ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪਾਦਕ ਹਨ, ਇਸ ਲਈ 'ਨਾਨਕ' ਨਾਮ ਬਾਅਦ ਵਿਚ ਵੀ ਲਿਖ ਸਕਦੇ ਹਨ। ਸੋ, ਸ਼ੰਕਾ ਕਰਨ ਦੀ ਲੋੜ ਨਹੀਂ ਕਿ ਗੁਰਤਾ ਗੱਦੀ ਤੋਂ ਬਾਅਦ ਉਚਾਰੀ ਹੈ। ਜੇ ਸਮਾਂ ਹੋਵੇ ਤਾਂ ਇਹ ਸਾਖੀ ਵੀ ਇਥੇ ਵਿਸਥਾਰ ਸਹਿਤ ਲਾਉ ਜੀ।

੧. 'ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ ॥
ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ ॥
ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ ॥
ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ ॥
ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ ॥
ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ ॥੯॥'

[ਤੁਖਾਰੀ ਮਹਲਾ ੧, ਅੰਗ—੧੧੦੮]

੨. 'ਇਕ ਘੜੀ ਦਿਨਸੁ ਮੋਕਉ ਬਹੁਤੁ ਦਿਹਾਰੇ ॥
ਮਨੁ ਨ ਰਹੈ ਕੈਸੇ ਮਿਲਉ ਪਿਆਰੇ ॥੧॥
ਇਕੁ ਪਲੁ ਦਿਨਸੁ ਮੋਕਉ ਕਬਹੁ ਨ ਬਿਹਾਵੈ ॥
ਦਰਸਨ ਕੀ ਮਨਿ ਆਸ ਘਨੇਰੀ,
ਕੋਈ ਐਸਾ ਸੰਤੁ ਮੋਕਉ ਪਿਰਹਿ ਮਿਲਾਵੈ ॥੧॥ਰਹਾਉ॥
ਚਾਰਿ ਪਹਰ ਚਹੁ ਜੁਗਹ ਸਮਾਨੇ ॥
ਰੈਣਿ ਭਈ ਤਬ ਅੰਤੁ ਨ ਜਾਨੇ ॥੨॥
ਪੰਚ ਦੂਤ ਮਿਲਿ ਪਿਰਹੁ ਵਿਛੋੜੀ ॥
ਭ੍ਰਮਿ ਭ੍ਰਮਿ ਰੋਵੈ ਹਾਥ ਪਛੋੜੀ ॥੩॥' [ਆਸਾ ਮਹਲਾ ੫, ਅੰਗ—੩੭੪]

## ਹੁਣ ਨਹੀ ਸੰਦੇਸ ਰੋਮਾਇਓ ॥

ਹੁਣ **ਸੰਦੇਸ** = ਸੁਨੇਹਾ ਨਹੀਂ **ਰੋਮਾਇਓ** = ਪੁਚਾਇਆ। ਵਾ :—**ਮਾਇਓ** = ਹੇ ਭਾਈਓ! ਹੁਣ ਤੱਕ ਕੋਈ ਵੀ **ਸੰਦੇਸਰੋ** = ਸੁਨੇਹਾ ਨਹੀਂ ਆਇਆ।* ਯਥਾ :—

'ਹਉ ਨਿਰਖਤ ਫਿਰਉ ਸਭਿ ਦੇਸ ਦਿਸੰਤਰ ਮੈ ਪ੍ਰਭ ਦੇਖਨ ਕਉ ਬਹੁਤੁ ਮਨਿ ਚਈਆ ॥
ਮਨੁ ਤਨੁ ਕਾਟਿ ਦੇਉ ਗੁਰ ਆਗੈ ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਈਆ ॥੨॥
ਕੋਈ ਆਣਿ ਸਦੇਸਾ ਦੇਇ ਪ੍ਰਭ ਕੇਰਾ ਰਿਦ ਅੰਤਰਿ ਮਨਿ ਤਨਿ ਮੀਠ ਲਗਈਆ ॥
ਮਸਤਕੁ ਕਾਟਿ ਦੇਉ ਚਰਣਾ ਤਲਿ ਜੋ ਹਰਿ ਪ੍ਰਭੁ ਮੇਲੇ ਮੇਲਿ ਮਿਲਈਆ ॥੩॥'

[ਬਿਲਾਵਲੁ ਮਹਲਾ ੪, ਅੰਗ—੮੩੬]

---

* ਸੰਪ੍ਰਦਾਇ ਵਿਚ 'ਸੰਦੇਸ ਰੋਮਾਇਓ' ਪਾਠ ਕੀਤਾ ਜਾਂਦਾ ਹੈ। ਕੇਵਲ ਦੂਜੇ ਅਰਥ ਵਾਸਤੇ ਹੀ 'ਸੰਦੇਸਰੋ' ਪਾਠ ਮੰਨਿਆ ਹੈ।

**ਏਕ ਕੋਸਰੋ ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ ਆਇਓ ॥ਰਹਾਉ॥**

**ਲਾਲੁ** = ਪਿਆਰਾ ਗੁਰੂ ਪਹਿਲੇ ਜਦ ਇਕ ਕੋਹ ਤਕ ਭੀ ਕਿਧਰੇ **ਸਿਧਿ** = ਸਿਧਾਨਾ, ਭਾਵ ਜਾਣਾ ਕਰਦੇ ਸੀ, ਤਦ **ਚਤੁਰ** = ਚਾਰ **ਪਾਤਰੋ** = ਪੱਤ੍ਰਿਕਾ ਆ ਜਾਂਦੀਆਂ ਸਨ। ਅਥਵਾ :—**ਚਤੁਰ** = ਚਾਰ **ਪਾਤ** = ਪਹਿਰ **ਰੋ** = ਰੋਣੇ ਵਿਚ ਆਉਂਦੇ ਸੀ ॥ਰਹਾਉ॥

ਕਿਸੇ ਸਿੱਖ ਨੇ ਕਿਹਾ, "ਜੇਕਰ ਉਹ ਨਹੀਂ ਬੁਲਾਉਂਦੇ ਤਾਂ ਤੁਸੀਂ ਵੀ ਭੁਲਾ ਦਿਓ, ਇਥੇ ਹੀ ਅਨੰਦ ਪੂਰਬਕ ਰਹੋ।" ਤਾਂ ਗੁਰੂ ਜੀ ਨੇ ਕਿਹਾ :—

**ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ ਸੁਖਦਾਇਓ ॥**

ਜੋ ਸਾਰਿਆਂ ਗੁਣਾਂ ਅਤੇ ਸੁਖਾਂ ਦੇ ਦੇਣ ਵਾਲਾ ਹੈ, ਇਸ ਤਰ੍ਹਾਂ ਦਾ ਪਿਆਰਾ ਲਾਲ ਸ੍ਰੀ ਗੁਰੂ ਰਾਮਦਾਸ ਜੀ ਮੈਨੂੰ ਕਿਵੇਂ ਭੁੱਲ ਸਕਦਾ ਹੈ ? ਯਥਾ :—

*'ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ ਜਿਉ ਤ੍ਰਿਖਾਵੰਤੁ ਬਿਨੁ ਨੀਰ ॥੧॥*
*ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ ॥*
*ਹਮਰੀ ਬੇਦਨ ਹਰਿ ਪ੍ਰਭੁ ਜਾਨੈ ਮੇਰੇ ਮਨ ਅੰਤਰ ਕੀ ਪੀਰ ॥੧॥ਰਹਾਉ॥*
*ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ ਸੋ ਭਾਈ ਸੋ ਮੇਰਾ ਬੀਰ ॥੨॥'*

[ਗੋਂਡ ਮਹਲਾ ੪, ਅੰਗ—੮੬੨]

ਫਿਰ ਗੁਰੂ ਅਰਜਨ ਦੇਵ ਜੀ ਨੇ ਸਿੱਖਾਂ ਨੂੰ ਕਿਹਾ, "ਕੋਠੇ 'ਤੇ ਚੜ੍ਹ ਕੇ ਵੇਖਦਾ ਹਾਂ, ਸ਼ਾਇਦ ਕੋਈ ਸਿੱਖ ਆਉਂਦਾ ਹੀ ਹੋਵੇ ?"

**ਮੰਦਰਿ ਚਰਿ ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ ॥੨॥**

ਜਿਸ ਵੇਲੇ **ਮੰਦਰਿ** = ਕੋਠੇ 'ਤੇ **ਚਰਿ ਕੈ** = ਚੜ੍ਹ ਕੇ ਅੰਮ੍ਰਿਤਸਰ ਦੇ ਰਸਤੇ ਨੂੰ ਵੇਖਿਆ, ਤੇ ਕੋਈ ਸਿੱਖ ਆਉਂਦਾ ਹੋਇਆ ਨਜ਼ਰ ਨਾ ਆਇਆ ਤਾਂ **ਨੈਨ** = ਅੱਖਾਂ ਵਿਚ **ਨੀਰਿ** = ਪਾਣੀ ਭਰ ਆਇਆ ॥੨॥ ਯਥਾ :—

੧. *'ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ ॥੩॥'*

[ਮਾਝ ਮਹਲਾ ੪, ਅੰਗ—੯੪]

੨. *'ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ ॥*
*ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ ॥੩॥'*

[ਮਾਰੂ ਵਾਰ ਮਹਲਾ ੫ ਡਖਣੇ, ਅੰਗ—੧੧...]

੩. 'ਥਿਨੁ ਮਿਲਬੇ ਨਾਹੀ ਸੰਤੋਖਾ ਪੇਖਿ ਦਰਸਨੁ ਨਾਨਕੁ ਜੀਜੈ ॥੨॥੧॥'

[ਕਲਿਆਨੁ ਮਹਲਾ ੫, ਅੰਗ—੧੩੨੧]

੪. 'ਕੋਈ ਆਨਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ,
ਹਉ ਤਿਸੁ ਪਹਿ ਆਪੁ ਵੇਚਾਈ ॥੧॥
ਦਰਸਨੁ ਹਰਿ ਦੇਖਣ ਕੈ ਤਾਈ ॥
ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿ ਹਰਿ ਨਾਮੁ ਧਿਆਈ ॥੧॥ਰਹਾਉ॥

[ਰਾਗੁ ਸੂਹੀ ਅਸਟਪਦੀਆ ਮਹਲਾ ੪, ਅੰਗ—੭੫੭]

ਜਦੋਂ ਕਿਸੇ ਪਿਆਰੇ ਨੂੰ ਤੱਕਣਾ ਹੋਵੇ ਤਾਂ ਕਈ ਤਰੀਕੇ ਨੇ ਉਸਨੂੰ ਮਿਲਣ ਦੇ ਅਤੇ ਲੱਭਣ ਦੇ। ਇਕ ਤਾਂ ਹੁੰਦਾ ਹੈ, ਉਸਨੂੰ ਉਡੀਕਣਾ, ਉਡੀਕ ਦੇ ਵਿਚ ਹਰ ਮੌਕੇ 'ਤੇ ਦ੍ਰਿੜ੍ਹ ਰਹਿਣਾ। ਦੂਜਾ ਹੁੰਦਾ ਹੈ, ਮੰਦਿਰ 'ਤੇ ਚੜ੍ਹ ਕੇ ਆਪਣੇ ਪਿਆਰੇ ਦਾ ਰਾਹ ਤੱਕਣਾ। ਇਕ ਹੋਰ ਬਹੁਤੇ ਲਾਡ ਤੇ ਪਿਆਰ ਵਾਲਾ ਤਰੀਕਾ ਸੀ ਕਿ ਜੇ ਕਿਤੇ ਬਨੇਰੇ 'ਤੇ ਕਾਂ ਆ ਕੇ ਬੈਠ ਜਾਵੇ ਤਾਂ ਉਸਨੂੰ ਉਡਾਉਣਾ। ਕਹਾਵਤ ਸੀ :—

'ਉੱਡ ਉੱਡ ਕਾਂਵਾਂ ਤੈਨੂੰ ਚੂਰੀ ਪਾਵਾਂ, ਮੇਰਾ ਪਿਆਰਾ ਮੈਨੂੰ ਦਰਸ਼ਨ ਦੇਵੇ।'

ਇਕ ਹੋਰ ਤੀਜਾ ਤਰੀਕਾ ਹੈ, ਔਸੀਆਂ ਪਾਉਣ ਦਾ ਕਿ ਅਨਗਿਣਤ ਲਕੀਰਾਂ ਖਿੱਚੀ ਜਾਣੀਆਂ, ਫਿਰ ਜਦੋਂ ਜੀਅ ਕਰੇ ਹਟ ਜਾਣਾ ਤੇ ਬਾਅਦ ਵਿਚ ਉਨ੍ਹਾਂ ਨੂੰ ਜੋਟਾ-ਜੋਟਾ ਜੋੜੀ ਜਾਣਾ। ਜੇ ਤਾਂ ਅਖ਼ੀਰਲੀ ਲਕੀਰ ਇਕੱਲੀ ਰਹਿ ਜਾਵੇ ਤਾਂ ਸਮਝਣਾ ਕਿ ਦਰਸ਼ਨ ਨਹੀਂ ਹੋਣਗੇ ਤੇ ਜੇ ਪਿਛਲਾ ਵੀ ਜੋਟਾ ਬਣ ਗਿਆ ਤਾਂ ਸਮਝਣਾ ਕਿ ਮਿਲਾਪ ਹੋਵੇਗਾ।

ਫਿਰ ਪਿਆਰੇ ਦੇ ਮਿਲਣ ਵਾਸਤੇ ਚਿੱਠੀ ਵੀ ਭੇਜੀਦੀ ਹੈ, ਪ੍ਰੇਮ ਪੱਤ੍ਰਿਕਾ ਅਤੇ ਸੁਨੇਹਾ ਵੀ ਦੇਈਦਾ ਹੈ। ਸੁਨੇਹਾ ਕਿਸੇ ਨੂੰ ਜ਼ਬਾਨੀ ਦੇਈਦਾ ਹੈ ਤੇ ਚਿੱਠੀ ਲਿਖ ਕੇ ਭੇਜੀਦੀ ਹੈ। ਇਹ ਚਾਰ ਪੰਜ ਤਰੀਕੇ ਹਨ, ਪ੍ਰੇਮ ਦੇ।

ਜਗਿਆਸੂ ਕਈ ਤਰੀਕੇ ਵਰਤਦਾ ਹੈ। ਗੁਰਬਾਣੀ ਵਿਚ ਸਾਰੇ ਹੀ ਤਰੀਕੇ ਵਰਤ ਕੇ ਬੇਨਤੀ ਕਰਨ ਦੀ ਜਾਚ ਸਿਖਾਈ ਗਈ ਹੈ। ਹੇ ਸੱਚੇ ਪਾਤਸ਼ਾਹ ਜੀ! :—

'ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ ॥
ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ ॥'

[ਵਡਹੰਸੁ ਮਹਲਾ ੧, ਅੰਗ—੫੫੮]

ਹੇ ਵਾਹਿਗੁਰੂ! ਮੈਂ ਕਿਸਦੇ ਹੱਥ ਸੁਨੇਹਾ ਭੇਜਾਂ? ਕੋਈ ਵੀ ਇੰਦ੍ਰੀਆ ਤੇਰੇ ਤਕ ਨਹੀਂ ਪਹੁੰਚ ਸਕਦਾ। ਨਾ ਕੰਨ, ਨਾ ਅੱਖਾਂ, ਨਾ ਜ਼ਬਾਨ, ਨਾ ਹੱਥ ਪੈਰ ਤੇਰੇ ਤੱਕ ਪਹੁੰਚਣ, ਇਹ

ਨਹੀਂ ਭੇਜੇ ਜਾ ਸਕਦੇ। ਸੱਚੇ ਪਾਤਸ਼ਾਹ! ਅਸੀਂ ਵੈਰਾਗ ਰੂਪ ਮੰਦਿਰ 'ਤੇ ਚੜ੍ਹ ਕੇ ਤੇਰਾ ਭਗਤੀ ਸਹਿਤ ਗਿਆਨ ਦਾ ਰਸਤਾ ਤੱਕਦੇ ਹਾਂ, ਕਿਰਪਾ ਕਰਕੇ ਦਰਸ਼ਨ ਦਿਉ। ਯਥਾ :—

*'ਉਡੀਨੀ ਉਡੀਨੀ ਉਡੀਨੀ ॥ ਕਬ; ਘਰਿ ਆਵੈ ਰੀ ॥੧॥ਰਹਾਉ॥*
*ਸਰਨਿ ਸੁਹਾਗਨਿ ਚਰਨ ਸੀਸੁ ਧਰਿ ਲਾਲਨੁ ਮੋਹਿ ਮਿਲਾਵਹੁ ॥*
*ਕਬ; ਘਰਿ ਆਵੈ ਰੀ ॥੧॥'* [ਰਾਗੁ ਬਿਲਾਵਲੁ ਮਹਲਾ ੫, ਅੰਗ—੮੩੦]

ਤੁਹਾਡੇ ਨਾ ਮਿਲਣ ਕਰਕੇ ਸਾਡੀ ਬਿਰਤੀ ਉੱਡੀ ਜਾ ਰਹੀ ਹੈ, ਵਾ :—ਦੁਖੀ ਹੋ ਰਹੀ ਹੈ। **ਰੀ** = ਹੇ ਸਖੀਓ! ਸਾਡੇ ਘਰ ਵਿਚ ਪਤੀ-ਪ੍ਰਮੇਸ਼ਰ ਕਦੋਂ ਆ ਕੇ ਸਾਖਿਆਤਕਾਰ ਹੋਵੇਗਾ।

*'ਚਿਤਵਉ ਚਿਤ, ਨਾਥ; ਚਿਤਵਉ ਚਿਤ, ਨਾਥ ਹੇ;*
*ਰਖਿ ਲੇਵਹੁ ਸਰਣਿ, ਅਨਾਥ ਹੇ; ਮਿਲੁ ਚਾਉ ਚਾਈਲੇ ਪ੍ਰਾਨ ॥'*

[ਆਸਾ ਮਹਲਾ ੫ ਛੰਤ, ਅੰਗ—੪੬੨]

ਹੇ ਪ੍ਰਮੇਸ਼ਰ! ਚਾਅ ਹੈ ਤੇਰੇ ਮਿਲਣ ਦਾ, ਹੁਣ ਤਾਂ ਪ੍ਰਾਣ ਵੀ **ਚਾਈਲੇ** = ਕਾਹਲੇ ਪੈ ਚੁੱਕੇ ਹਨ, ਕਿਤੇ ਉੱਡ ਹੀ ਨਾ ਜਾਣ, ਕਿਰਪਾ ਕਰੋ! ਤਰਸ ਕਰੋ ਸਾਡੇ 'ਤੇ। ਹੁਣ ਤਾਂ ਸਾਨੂੰ ਦਰਸ਼ਨ ਬਖ਼ਸ਼ ਦਿਓ ਜੀ! ਯਥਾ :—

੧. *'ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ ॥*
*ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥੩੫॥'*

[ਸਲੋਕ ਸੇਖ ਫਰੀਦ, ਅੰਗ—੧੩੭੯]

੨. *'ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥*
*ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥੯੦॥*
*ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ॥*
*ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥੯੧॥'*

[ਸਲੋਕ ਸੇਖ ਫਰੀਦ, ਅੰਗ—੧੩੮੨]

ਸੋ ਵੈਰਾਗ ਰੂਪ ਮੰਦਿਰ 'ਤੇ ਚੜ੍ਹ ਕੇ ਰਾਹ ਤੱਕ ਰਹੇ ਹਾਂ।

ਤੀਸਰਾ ਤਰੀਕਾ ਹੈ ਖ਼ਾਲਸਾ ਜੀ! ਕਾਂ ਉਡਾਉਣ ਦਾ। ਸਾਡਾ ਸਰੀਰ ਇਕ ਮੰਦਿਰ (ਘਰ) ਹੈ, ਹਿਰਦਾ ਇਕ ਬਨੇਰਾ ਹੈ, ਜਿਸ 'ਤੇ ਕਾਮ, ਕ੍ਰੋਧ ਰੂਪ ਕਾਂ ਬੈਠੇ ਹਨ। ਕਾਂ ਬੋਲਦਾ ਕਿਸੇ ਨੂੰ ਚੰਗਾ ਨਹੀਂ ਲੱਗਦਾ। ਭਗਤ ਕਬੀਰ ਜੀ ਨੇ ਵੈਰਾਗ ਦੀ ਅਵਸਥਾ ਫ਼ੁਰਮਾਈ ਹੈ :—

*'ਕਾਗਾ ਉਡਾਵਤ ਭੁਜਾ ਪਿਰਾਨੀ ॥'* [ਸੂਹੀ ਕਬੀਰ ਜੀ, ਅੰਗ—੭੯੨]

ਹੁਣ ਤਾਂ ਕਾਂ ਉਡਾਉਂਦਿਆਂ ਸਾਡੀ ਬਾਂਹ ਵੀ ਦੁਖਣ ਲੱਗ ਪਈ ਹੈ। ਏਸੇ ਤਰ੍ਹਾਂ ਬਿਰਤੀ ਰੂਪ ਬਾਂਹ ਨੂੰ ਜਿਹੜਾ ਸੰਸਾਰ ਤੋਂ ਉੱਚਿਆਂ ਕਰਕੇ ਬ੍ਰਹਮਾਕਾਰ ਬਣਾਇਆ ਹੈ, ਇਸ ਬਿਰਤੀ ਰੂਪ ਬਾਂਹ ਨੂੰ ਉਤਾਂਹ ਕਰਕੇ ਕਾਮ, ਕ੍ਰੋਧਾਦਿਕ ਕਾਵਾਂ ਨੂੰ ਹਿਰਦੇ ਰੂਪ ਬਨੇਰੇ ਤੋਂ ਇਉਂ ਕਹਿ ਕੇ ਉਡਾ ਰਹੇ ਹਾਂ—ਉੱਡ ਜਾਓ! ਉੱਡ ਜਾਓ! ਵਿਕਾਰਾਂ ਰੂਪ ਕਾਂਵੋਂ! ਸਾਡਾ ਪਤੀ ਪ੍ਰਮੇਸ਼ਰ ਸਾਡੇ ਹਿਰਦੇ ਵਿਚ ਸਾਖਿਆਤਕਾਰ ਹੋਵੇ। ਯਥਾ :—

*'ਉਡ ਹੁਨ* ਕਾਗਾ ਕਾਰੇ ॥ ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ ॥੧॥'*

[ਗਉੜੀ ਕਬੀਰ ਜੀ, ਅੰਗ—੩੩੮]

ਏਸੇ ਤਰ੍ਹਾਂ ਔਂਸੀਆਂ ਪਾਉਂਦੇ ਹਾਂ। ਔਂਸੀਆਂ ਕਿਹੜੀਆਂ ਹਨ ? ਜੇ ਸ਼ਬਦ ਵਿਚ ਸੁਰਤ ਜੁੜ ਗਈ ਤਾਂ ਮਿਲਾਪ ਹੋ ਗਿਆ, ਫਿਰ ਵਾਹਿਗੁਰੂ ਪਵੇਗਾ ਮਿਲ। ਪਰ ਜੇ ਸ਼ਬਦ ਵਿਚ ਸੁਰਤ ਨਾ ਜੁੜੀ ਤਾਂ :—

*'ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥*
*ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥*
*ਤੁਧੁ ਬਾਝੁ ਸਮਰਥ ਕੋਇ ਨਾਹੀ ਕ੍ਰਿਪਾ ਕਰਿ ਬਨਵਾਰੀਆ ॥*
*ਏਸ ਨਉ ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ ॥*
*ਕਹੈ ਨਾਨਕੁ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥੬॥'*

[ਰਾਮਕਲੀ ਮਹਲਾ ੩ ਅਨੰਦੁ, ਅੰਗ—੯੧੭]

ਜੇ ਸ਼ਬਦ ਵਿਚ ਸੁਰਤ ਜੁੜ ਗਈ। ਯਥਾ :—

*'ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥'*

[ਰਾਮਕਲੀ ਮਹਲਾ ੧ ਸਿਧ ਗੋਸਟਿ, ਅੰਗ—੯੪੩]

ਬਣਨ ਤੋਂ ਫਿਰ ਵਾਹਿਗੁਰੂ ਦਾ ਮਿਲਾਪ ਹੋ ਜਾਵੇਗਾ।

ਪੰਜਵਾਂ ਹੈ ਚਿੱਠੀ ਲਿਖ ਕੇ ਭੇਜਣ ਦਾ। ਇਧਰ ਪ੍ਰੇਮ ਦੀ ਪੱਤ੍ਰਿਕਾ ਲਿਖ ਕੇ ਭੇਜਣੀ ਹੈ। ਆਪਣੇ ਹਿਰਦੇ ਨੂੰ ਕਾਗਜ਼ ਬਣਾ ਕੇ, ਪ੍ਰੀਤ ਰੂਪ ਕਲਮ ਲੈ ਕੇ, ਸ਼ਰਧਾ ਦੀ ਸਿਆਹੀ ਲੈ ਕੇ ਤੇ ਪ੍ਰੇਮ ਨਾਲ ਸਤਿਗੁਰੂ ਸੱਚੇ ਪਾਤਸ਼ਾਹ ਨੂੰ ਪੱਤ੍ਰਿਕਾ ਲਿਖਣੀ ਹੈ, ਫਿਰ ਹਿਰਦੇ ਵਿਚੋਂ ਹੀ ਪ੍ਰਮੇਸ਼ਰ ਆ ਕੇ ਸਾਖਿਆਤ ਹੋਵੇਗਾ।

ਜਿਵੇਂ ਇਕ ਪਤਿਬ੍ਰਤਾ ਧਰਮ ਵਿਚ ਪ੍ਰਪੱਕ ਇਸਤ੍ਰੀ, ਜਿਸਦਾ ਪਤੀ ਪ੍ਰਦੇਸ ਗਿਆ

---

* 'ਉਡਹੁ ਨ' ਮੁਖ ਪਾਠ ਹੈ, ਇਥੇ ਪ੍ਰਕਰਣ ਮੁਤਾਬਿਕ ਦੂਜਾ ਪਾਠ ਮੰਨਿਆ ਹੈ।

ਹੋਇਆ ਹੈ, ਉਸਨੂੰ ਸੁਨੇਹੇ ਦਿੰਦੀ ਹੈ। ਏਸੇ ਤਰ੍ਹਾਂ ਹੀ ਜੀਵ ਰੂਪ ਇਸਤ੍ਰੀ ਨੂੰ ਦੇਹ ਅਧਿਆਸ ਹੋਣ ਕਰਕੇ ਪਤੀ-ਪ੍ਰਮੇਸ਼ਰ ਆਸਾਖਿਆਤ੍ਕਾਰ ਹੈ। ਉਹ ਹੈ ਤਾਂ ਹਿਰਦੇ ਵਿਚ ਹੀ। ਯਥਾ :—

*'ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ..... ॥'* [ਸੋਰਠਿ ਮ: ੪, ਅੰਗ—੬੦੭]

ਪਰ ਹੰਗਤਾ ਦਾ ਪੜਦਾ ਹੋਣ ਕਰਕੇ ਗੁਪਤ ਹੈ, ਇਹ ਪ੍ਰਦੇਸ ਗਿਆ ਹੋਇਆ ਹੈ। ਪ੍ਰਮੇਸ਼ਰ ਦੇ ਪਿਆਰਿਆਂ ਨੂੰ ਸੁਨੇਹਾ ਦਿੰਦੀ ਹੈ। ਯਥਾ :—

*'ਸਾਜਨ ਦੇਸਿ ਵਿਦੇਸੀਅੜੇ ਸਾਨੇਹੜੇ ਦੇਦੀ ॥*
*ਸਾਰਿ ਸਮਾਲੇ ਤਿਨ ਸਜਣਾ ਮੁੰਧ ਨੈਣ ਭਰੇਦੀ ॥*
*ਮੁੰਧ ਨੈਣ ਭਰੇਦੀ ਗੁਣ ਸਾਰੇਦੀ ਕਿਉ ਪ੍ਰਭ ਮਿਲਾ ਪਿਆਰੇ ॥*
*ਮਾਰਗੁ ਪੰਥੁ ਨ ਜਾਣਉ ਵਿਖੜਾ ਕਿਉ ਪਾਈਐ ਪਿਰੁ ਪਾਰੇ ॥'*

[ਤੁਖਾਰੀ ਮਹਲਾ ੧, ਅੰਗ—੧੧੧੧]

**ਮੁੰਧ** = ਅਗਿਆਤ ਜੋਬਨ ਹਾਂ, ਸ਼ੌਕ ਹੈ, ਪਿਆਰ ਹੈ ਤੇਰੇ ਨਾਲ ਮਿਲਣ ਦਾ, ਪਰ ਪ੍ਰੇਮ ਨਿਭਾਉਣ ਦਾ ਪਤਾ ਨਹੀਂ। ਪ੍ਰਤੱਖ ਨੇਤ੍ਰ ਭਰ-ਭਰ ਕੇ ਵਾਹਿਗੁਰੂ! ਤੈਨੂੰ ਚੇਤੇ ਕਰ ਰਹੀ ਹਾਂ। ਐਸੀ ਹਾਲਤ ਹੈ ਸਾਡੀ :—

*'ਮੋਹਨ, ਨੀਦ ਨ ਆਵੈ ਹਾਵੈ; ਹਾਰ ਕਜਰ, ਬਸਤ੍ਰ ਅਭਰਨ ਕੀਨੇ ॥'*

[ਬਿਲਾਵਲੁ ਮਹਲਾ ੫, ਅੰਗ—੮੩੦]

ਹੇ ਮੋਹਨ! ਹੁਣ ਤਾਂ ਸ਼ਾਂਤੀ ਰੂਪ, ਵਾ :—ਸਮਾਧੀ ਰੂਪ ਨੀਂਦ ਵੀ ਨਹੀਂ ਆਉਂਦੀ। ਹੌਕੇ ਆਉਂਦੇ ਹਨ, ਕਿਰਪਾ ਕਰਕੇ ਮਿਲਣਾ ਕਰੋ ਜੀ!

ਫਿਰ ਮਨ ਵਿਚ ਆਖਦੇ ਹਨ, ਪਤਾ ਨਹੀਂ ਮੇਰੇ ਪਾਸੋਂ ਕੋਈ ਹੰਕਾਰ ਹੋ ਗਿਆ ਹੋਵੇਗਾ।

**ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ ॥**

**ਹਉ** = ਮੇਰੇ ਵਿਚ ਕੋਈ **ਹਉ** = ਹੰਗਤਾ ਦੀ **ਭੀਤਿ** = ਕੰਧ ਹੋ ਗਈ ਹੋਣੀ ਹੈ, ਜਿਸ ਕਰਕੇ ਗੁਰੂ ਜੀ ਨੇ ਬੁਲਾਇਆ ਨਹੀਂ ਹੈ। ਇਕ ਸਿੱਖ ਨੇ ਕਿਹਾ, "ਦੇਸ਼ ਦੂਰ ਹੋਵੇਗਾ?" ਤਾਂ ਗੁਰੂ ਜੀ ਨੇ ਕਿਹਾ, "ਅੰਮ੍ਰਿਤਸਰ ਦੇਸ਼ ਸੁਣਨ ਵਿਚ ਤਾਂ ਨੇੜੇ ਹੀ ਆਉਂਦਾ ਹੈ।" ਵਸਤੂ ਭਾਵੇਂ ਨੇੜੇ ਹੋਵੇ ਪਰ ਵੇਖੇ ਤੋਂ ਬਿਨਾਂ ਦੂਰ ਹੈ, ਜਿਵੇਂ ਵਿਚਾਲੇ :—

**ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥੩॥**

ਭੰਬੀਰੀ ਦੇ **ਪਾਤ** = ਖੰਭ ਵਰਗਾ ਪਤਲਾ **ਪਰਦੋ** = ਪਰਦਾ ਵੀ ਹੋਵੇ, ਪਰ ਵੇਖੇ ਤੋਂ

ਬਿਨਾਂ ਤਾਂ ਦੂਰ ਹੈ। ਜਿਸ ਤਰ੍ਹਾਂ ਪਾਰਸ ਅਤੇ ਲੋਹੇ ਵਿਚ ਭੰਬੀਰੀ ਦੇ ਪੱਤੇ ਜਿਤਨਾ ਹੀ ਪਰਦਾ ਰਹਿ ਜਾਵੇ ਤਾਂ ਪਾਰਸ ਲੋਹੇ ਨੂੰ ਸੋਨਾ ਨਹੀਂ ਕਰ ਸਕਦਾ॥੩॥

ਦੂਜੇ ਅਰਥ ਵਿਚ ਜਗਿਆਸੂ ਆਪਣੀ ਸਿਥਲਤਾ ਸੰਤਾਂ ਨੂੰ ਸੁਣਾਉਂਦਾ ਹੈ :—

**ਦਹ ਦਿਸ ਛਤ੍ਰ ਮੇਘ ਘਟਾਘਟ** = ਦਸਾਂ ਇੰਦ੍ਰੀਆਂ ਰੂਪ ਦਸਾਂ ਦਿਸ਼ਾਂ ਵਿਚ ਮੋਹ ਰੂਪ ਬੱਦਲਾਂ ਦੀਆਂ ਘਟਾਂ **ਅਘਟ** = ਇਕ ਰਸ ਛਤ੍ਰਕਾਰ ਹੋ ਕੇ ਛਾ ਰਹੀਆਂ ਹਨ।

**ਦਾਮਨਿ ਚਮਕਿ ਡਰਾਇਓ** = ਅਤੇ ਮਾਇਆ ਰੂਪ ਬਿਜਲੀ ਚਮਕਾਰੇ ਮਾਰ ਕੇ ਅਰਥਾਤ ਹਾਵ-ਭਾਵ ਕਰਕੇ ਡਰਾਉਂਦੀ ਹੈ।

**ਸੇਜ ਇਕੇਲੀ ਨੀਦ ਨਹੁ ਨੈਨਹ** = ਸ਼ਰਧਾ ਰੂਪ ਸੇਜਾ 'ਤੇ ਮੈਂ ਇਕੱਲੀ ਹਾਂ, ਮਨ ਬੁੱਧ ਰੂਪ ਨੇਤ੍ਰਾਂ ਵਿਚ ਸ਼ਾਂਤੀ ਰੂਪ ਨੀਂਦ ਨਹੀਂ ਆਉਂਦੀ।

**ਪਿਰੁ ਪਰਦੇਸਿ ਸਿਧਾਇਓ** = ਪਤੀ-ਪ੍ਰਮਾਤਮਾ ਪ੍ਰਦੇਸ ਗਿਆ ਹੋਇਆ ਹੈ, ਭਾਵ ਅਸਾਖਿਆਤਕਾਰ ਹੈ।

**ਹੁਣਿ ਨਹੀ ਸੰਦੇਸਰੋ ਮਾਇਓ** = ਹੇ ਭਾਈ! ਹੁਣ ਤੱਕ ਗੁਰ ਉਪਦੇਸ਼ ਰੂਪ ਸੁਨੇਹਾ ਨਹੀਂ ਸੁਣਿਆ।

**ਏਕ ਕੋਸਰੋ ਸਿਧਿ ਕਰਤ ਲਾਲੁ** = ਜਦ **ਲਾਲੁ** = ਪਿਆਰੇ ਪ੍ਰਭੂ ਦੀ ਪ੍ਰਾਪਤੀ ਵਾਸਤੇ ਇਕ ਅੰਨਮਯ ਕੋਸ਼ ਨੂੰ ਸਿੱਧ ਕਰਦੇ ਹਾਂ ਕਿ ਮੈਂ ਅੰਨਮਯ ਕੋਸ਼ ਨਹੀਂ ਹਾਂ।

**ਤਬ ਚਤੁਰ ਪਾਤਰੋ ਆਇਓ** = ਤਿਸ ਵੇਲੇ ਪ੍ਰਾਣਮਯ, ਮਨੋਮਯ, ਵਿਗਿਆਨਮਯ, ਅਨੰਦਮਯ ਰੂਪ ਇਨ੍ਹਾਂ ਚਾਰ ਕੋਸ਼ਾਂ ਦਾ ਅੱਗੇ ਹੋਰ **ਪਾਤਰੋ** = ਪੜਦਾ ਆ ਜਾਂਦਾ ਹੈ।

**ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ ਸੁਖਦਾਇਓ** = ਜੋ ਸਾਰਿਆਂ ਗੁਣਾਂ ਦਾ ਅਤੇ ਸਾਰਿਆਂ ਸੁਖਾਂ ਦਾ ਪਿਆਰਾ ਪ੍ਰਭੂ ਹੈ, ਉਹ ਲਾਲ ਵਤ ਬੇਕੀਮਤਾ ਪਿਆਰਾ ਪ੍ਰਭੂ ਮੈਨੂੰ ਕਿਵੇਂ ਭੁੱਲ ਸਕਦਾ ਹੈ?

**ਮੰਦਰਿ ਚਰਿ ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ** = ਪ੍ਰੇਮ ਰੂਪ ਮੰਦਿਰ 'ਤੇ ਚੜ੍ਹ ਕੇ ਗਿਆਨ ਭਗਤੀ ਰੂਪ ਰਸਤੇ ਨੂੰ ਵੇਖਦਾ ਹਾਂ, ਜਾਂ ਪ੍ਰਾਪਤ ਨਾ ਹੋਇਆ ਤਾਂ ਮਨ ਬੁੱਧ ਰੂਪ ਨੇਤ੍ਰਾਂ ਵਿਚ ਵੈਰਾਗ ਰੂਪ ਜਲ ਭਰ ਆਇਆ॥੨॥

**ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ** = **ਹਉ** = ਮੇਰੇ ਅਤੇ ਪ੍ਰਮਾਤਮਾ ਵਿਚ **ਹਉ ਭੀਤਿ** = ਹੰਗਤਾ ਰੂਪ ਕੰਧ ਦਾ **ਬੀਚੋ** = ਪੜਦਾ ਹੈ, ਉਂਞ ਅੰਤਹਕਰਣ ਰੂਪ ਦੇਸ਼ ਨੇੜੇ ਸੁਣਨ ਵਿਚ ਆਉਂਦਾ ਹੈ।

**ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ** = ਜਿਵੇਂ ਰਗੜੇ ਤੋਂ ਬਿਨਾਂ ਮਹਿੰਦੀ ਵਿਚ **ਭਾਂਭੀਰੀ** = ਮਹਿੰਦੀ ਦੇ ਪੱਤੇ ਦਾ ਪੜਦਾ ਹੁੰਦਾ ਹੈ, ਇਸੇ ਤਰ੍ਹਾਂ ਉਹ ਪ੍ਰਭੂ ਭਾਵੇਂ ਅੰਤਹਕਰਣ ਦੇ ਵਿਚ ਹੀ ਹੈ, ਪਰ ਗੁਰਾਂ ਦੁਆਰੇ ਵੇਖੇ ਤੋਂ ਬਿਨਾਂ ਦੂਰ ਹੈ ॥੩॥

**ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖ ਮਿਟਾਇਓ ॥**

ਜਿਸ ਵੇਲੇ ਸਾਰਿਆਂ ਦਾ ਸੁਆਮੀ ਪ੍ਰਭੂ ਕ੍ਰਿਪਾਲੂ ਹੋਇਆ ਤਾਂ ਉਸਨੇ ਮੇਰਾ ਸਾਰਾ ਦੁਖ ਮਿਟਾ ਦਿੱਤਾ।

**ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ ॥੪॥**

ਗੁਰੂ ਜੀ ਕਥਨ ਕਰਦੇ ਹਨ, ਜਾਂ ਗੁਰਾਂ ਨੇ ਹਉਮੈ ਦੀ **ਭੀਤਿ** = ਕੰਧ ਢਾਹ ਦਿੱਤੀ ਤਾਂ ਮੈਂ ਦਿਆਲੂ ਬੀਠਲ ਨੂੰ ਪਾ ਲਿਆ ॥੪॥

**ਸਭੁ ਰਹਿਓ ਅੰਦੇਸਰੋ ਮਾਇਓ ॥**

ਹੇ ਭਾਈਓ! ਹੁਣ ਸਾਰਾ ਸੰਸਾ ਰਹਿ ਗਿਆ ਹੈ।

**ਜੋ ਚਾਹਤ ਸੋ ਗੁਰੂ ਮਿਲਾਇਓ ॥**
**ਸਰਬ ਗੁਨਾ ਨਿਧਿ ਰਾਇਓ ॥ਰਹਾਉ ਦੂਜਾ ॥੧੧॥੬੧॥**

ਜਿਸਨੂੰ ਚਾਹੁੰਦੇ ਸਾਂ, ਉਸ ਨਾਲ ਗੁਰਾਂ ਨੇ ਮਿਲਾ ਦਿੱਤਾ ਹੈ। ਯਥਾ :—

*'ਜਨ ਨਾਨਕ ਕਉ ਹਰਿ ਦਰਸੁ ਦਿਖਾਇਆ ॥*
*ਆਤਮੁ ਚੀਨਿ ਪਰਮ ਸੁਖੁ ਪਾਇਆ ॥੪॥'* [ਆਸਾ ਮਹਲਾ ੫, ਅੰਗ—

ਉਹ **ਰਾਇਓ** = ਪ੍ਰਕਾਸ਼ ਰੂਪ ਪ੍ਰਮਾਤਮਾ ਸਾਰਿਆਂ ਸ਼ੁਭ ਗੁਣਾਂ ਦਾ ਨਿੱਧੀ ਰੂਪ ਹੈ ॥ਰਹਾਉ ਦੂਜਾ ॥੧੧॥੬੧॥

## ਸਾਖੀ : ਤਿੰਨ ਚਾਲੀਸੇ ਕੱਟਣ ਦੀ

ਇਕ ਪ੍ਰੇਮੀ ਨੇ ਗ੍ਰੰਥਾਂ ਵਿਚੋਂ ਪੜ੍ਹਿਆ ਕਿ ਚਾਲੀ ਦਿਨ ਲਗਾਤਾਰ ਨਾਮ ਜਪਣ ਨਾਲ ਪ੍ਰਭੂ ਦੀ ਪ੍ਰਾਪਤੀ ਹੋ ਜਾਂਦੀ ਹੈ। ਉਸਨੇ ਪ੍ਰਭੂ ਪ੍ਰਾਪਤੀ ਦੀ ਇੱਛਾ ਲੈ ਕੇ ਚਾਲੀ ਦਿਨ ਭਜਨ-ਸਿਮਰਨ ਕੀਤਾ, ਪਰ ਪ੍ਰਾਪਤੀ ਨਾ ਹੋਈ। ਤਾਂ ਉਹ ਸਾਰੇ ਗ੍ਰੰਥ ਚੁੱਕ ਕੇ ਦਰਿਆ ਵਿਚ ਰੋੜ੍ਹਨ ਚੱਲ ਪਿਆ। ਰਸਤੇ ਵਿਚ ਇਕ ਸੰਤ ਮਿਲਿਆ, ਉਸਨੇ ਪੁੱਛਿਆ

"ਪ੍ਰੇਮੀਆਂ! ਗ੍ਰੰਥ ਲੈ ਕੇ ਕਿਧਰ ਚੱਲਿਆ ਹੈਂ ?" ਉਸਨੇ ਕਿਹਾ, "ਜੀ! ਦਰਿਆ ਵਿਚ ਰੋੜ੍ਹਨ ਚੱਲਿਆ ਹਾਂ।" ਸੰਤਾਂ ਨੇ ਪੁੱਛਿਆ, "ਕਿਉਂ ?" ਉਸਨੇ ਕਿਹਾ, "ਜੀ! ਸਭ ਗ੍ਰੰਥ ਝੂਠੇ ਹਨ, ਮੈਂ ਇਹਨਾਂ ਵਿਚੋਂ ਪੜ੍ਹਿਆ ਸੀ ਕਿ ਚਾਲੀ ਦਿਨ ਲਗਾਤਾਰ ਨਾਮ-ਸਿਮਰਨ ਕਰਨ ਨਾਲ ਪ੍ਰਮੇਸ਼ਰ ਦੀ ਪ੍ਰਾਪਤੀ ਹੋ ਜਾਂਦੀ ਹੈ। ਪਰ ਮੈਨੂੰ ਚਾਲੀ ਦਿਨ ਲਗਾਤਾਰ ਨਾਮ ਜਪਣ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਹੋਈ। ਇਸ ਲਈ ਗ੍ਰੰਥਾਂ ਨੂੰ ਝੂਠੇ ਜਾਣ ਕੇ ਰੋੜ੍ਹਨ ਚੱਲਿਆ ਹਾਂ।" ਮਹਾਤਮਾ ਨੇ ਕਿਹਾ, "ਤੂੰ ਇਹ ਗ੍ਰੰਥ ਸਾਡੇ ਪਾਸ ਰੱਖ ਦੇ। ਸਾਡਾ ਬਚਨ ਮੰਨ ਕੇ ਲਗਾਤਾਰ ਨਾਮ ਜਪ ਕੇ ਇਕ ਚਾਲੀਸਾ ਹੋਰ ਕੱਟ।" ਇਸਨੇ ਮਹਾਤਮਾ ਪਾਸ ਗ੍ਰੰਥ ਰੱਖ ਕੇ ਫਿਰ ਆਪਣੇ ਟਿਕਾਣੇ 'ਤੇ ਆ ਕੇ ਚਾਲੀ ਦਿਨ ਲਗਾਤਾਰ ਨਾਮ ਜਪਿਆ। ਜਦੋਂ ਫਿਰ ਵੀ ਪ੍ਰਾਪਤੀ ਨਾ ਹੋਈ ਤਾਂ ਇਸਨੇ ਸੋਚਿਆ ਕਿ ਸੰਤ ਵੀ ਝੂਠਾ ਹੈ। ਸੰਤ ਨੂੰ ਝੂਠਾ ਕਹਿਣ ਅਤੇ ਗ੍ਰੰਥ ਰੋੜ੍ਹਨ ਲਈ ਫਿਰ ਚੱਲ ਪਿਆ। ਸੰਤਾਂ ਨੂੰ ਆਣ ਕੇ ਕਿਹਾ, "ਗ੍ਰੰਥ ਤਾਂ ਝੂਠੇ ਹਨ ਹੀ, ਨਾਲ ਤੁਸੀਂ ਵੀ ਝੂਠੇ ਨਿਕਲੇ।" ਸੰਤਾਂ ਨੇ ਕਿਹਾ, "ਪ੍ਰੇਮੀਆਂ! ਇਕ ਵਾਰ ਫਿਰ ਸਾਡਾ ਬਚਨ ਮੰਨ ਕੇ ਹੋਰ ਚਾਲੀਸਾ ਕੱਟ, ਤੈਨੂੰ ਜ਼ਰੂਰ ਵਾਹਿਗੁਰੂ ਦੀ ਪ੍ਰਾਪਤੀ ਹੋ ਜਾਵੇਗੀ, ਅਸੀਂ ਤੇਰੇ ਜਾਮਨ ਰਹੇ।" ਪੂਰਨ ਮਹਾਤਮਾ ਦੇ ਬਚਨਾਂ ਦਾ ਮਨ 'ਤੇ ਅਸਰ ਹੋਣ ਤੋਂ ਤੀਜੀ ਵਾਰ ਨਿਸ਼ਕਾਮ ਹੋ ਕੇ ਪੂਰਨ ਸ਼ਰਧਾ ਨਾਲ ਲਗਾਤਾਰ ਦਿਨ-ਰਾਤ ਚਾਲੀ ਦਿਨ ਨਾਮ ਜਪਣ ਤੋਂ ਚਾਲੀਵੇਂ ਦਿਨ ਮਹਾਰਾਜ ਸਾਹਿਬ ਜੀ ਦੇ ਦਰਸ਼ਨ ਕਰਕੇ ਨਿਹਾਲ ਹੋਇਆ ਅਤੇ ਬੇਨਤੀ ਕੀਤੀ, "ਮਹਾਰਾਜ ਸਾਹਿਬ ਜੀ! ਆਪ ਜੀ ਨੇ ਕਿਰਪਾ ਕਰਕੇ ਪਹਿਲੇ ਚਾਲੀਸੇ ਵਿਚ ਕਿਉਂ ਨਹੀਂ ਦਰਸ਼ਨ ਬਖ਼ਸ਼ੇ ?" ਤਾਂ ਪ੍ਰਮੇਸ਼ਰ ਨੇ ਕਿਹਾ, "ਇਸਦਾ ਉੱਤਰ ਮਹਾਤਮਾ ਪਾਸੋਂ ਪੁੱਛ।" ਮਹਾਤਮਾ ਪਾਸੋਂ ਜਾ ਕੇ ਪੁੱਛਿਆ ਤਾਂ ਉਹਨਾਂ ਕਿਹਾ, "ਪ੍ਰੇਮੀਆਂ! ਪਹਿਲੇ ਚਾਲੀਸੇ ਨਾਲ ਜੋ ਸੌ ਆਦਮੀ ਤੂੰ ਕਤਲ ਕੀਤੇ ਸਨ, ਉਹ ਪਾਪ ਲੱਥਾ ਅਤੇ ਦੂਸਰੇ ਚਾਲੀਸੇ ਨਾਲ, ਇਕ ਬ੍ਰਹਮ ਗਿਆਨੀ ਮਾਰਨ ਦਾ ਸੌ ਬੰਦੇ ਕਤਲ ਕਰਨ ਜਿੰਨਾ ਪਾਪ ਸੀ, ਉਹ ਨਾਸ ਹੋਇਆ ਹੈ। ਇਹ ਪਾਪ ਤੂੰ ਪਿਛਲੇ ਜਨਮਾਂ ਵਿਚ ਕੀਤੇ ਸਨ, ਜਿਸ ਕਰਕੇ ਪ੍ਰਾਪਤੀ ਨਹੀਂ ਸੀ ਹੁੰਦੀ। ਹੁਣ ਇਹ ਸਾਰੇ ਪਾਪ ਨਾਸ ਹੋ ਗਏ ਹਨ ਤਾਂ ਤੀਸਰੇ ਚਾਲੀਸੇ ਨਾਲ ਮਨ ਸਾਫ਼ (ਨਿਰਮਲ) ਹੋ ਕੇ ਪ੍ਰਾਪਤੀ ਹੋ ਗਈ ਹੈ। ਮਹਾਰਾਜ ਸਾਹਿਬ ਜੀ ਨੇ ਕਿਰਪਾ ਕੀਤੀ ਤੈਨੂੰ ਦਰਸ਼ਨ ਬਖ਼ਸ਼ ਕੇ ਤੇਰੀ ਇੱਛਾ ਪੂਰੀ ਕੀਤੀ ਹੈ।"

ਸੋ, ਇਸ ਪ੍ਰਕਾਰ ਗੁਰੂ ਜੀ ਕਿਰਪਾ ਕਰਕੇ ਜੋ ਸਾਰਿਆਂ ਸ਼ੁਭ ਗੁਣਾਂ ਦਾ ਖ਼ਜ਼ਾਨਾ ਪ੍ਰਭੂ ਪ੍ਰਮਾਤਮਾ ਹੈ, ਉਸ ਨਾਲ ਮਿਲਾ ਦਿੰਦੇ ਹਨ। ਸਾਧਸੰਗਤ ਜੀ! ਇਥੋਂ ਇਹ ਸਿਖਿਆ ਲੈਣੀ ਕਿ ਨਾਮ ਜਪਦਿਆਂ ਘਬਰਾਉਣਾ ਨਹੀਂ ਚਾਹੀਦਾ, ਲਗਾਤਾਰ ਪ੍ਰੇਮ ਨਾਲ ਜਪੀ ਹੀ ਜਾਣਾ ਚਾਹੀਦਾ ਹੈ। ਕਿਉਂਕਿ :—

*'ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥*
*ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ ॥'*

[ਸੋਰਠਿ ਕੀ ਵਾਰ, ਸਲੋਕੁ ਮਃ ੩, ਅੰਗ—੬੫੧]

ਜਦੋਂ ਇਹ ਕਾਲਾ ਮਨ ਬਿਲਕੁਲ ਨਿਰਮਲ ਹੋ ਜਾਂਦਾ ਹੈ ਤਾਂ ਕ੍ਰਿਪਾਲੂ ਵਾਹਿਗੁਰੂ ਜ਼ਰੂਰ ਕਿਰਪਾ ਕਰ ਦਿੰਦਾ ਹੈ। ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ:—

*'ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥*
*ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥੫੫॥'*

[ਸਲੋਕ ਕਬੀਰ, ਅੰਗ—੧੩੬੭]

ਕੀਤੀ ਹੋਈ ਘਾਲ ਕਮਾਈ ਮਹਾਰਾਜ ਸਾਹਿਬ ਜੀ ਵਿਅਰਥ ਨਹੀਂ ਜਾਣ ਦਿੰਦੇ, ਜ਼ਰੂਰ ਫਲ ਬਖ਼ਸ਼ਦੇ ਹਨ। ਜਥਾ:—

੧. *'ਜੇ ਮਨਿ ਚਿਤਿ ਆਸ ਰਖਹਿ ਹਰਿ ਊਪਰਿ,*
*ਤਾ ਮਨ ਚਿੰਦੇ ਅਨੇਕ ਅਨੇਕ ਫਲ ਪਾਈ ॥*
*ਹਰਿ ਜਾਣੈ ਸਭੁ ਕਿਛੁ ਜੋ ਜੀਇ ਵਰਤੈ,*
*ਪ੍ਰਭੁ ਘਾਲਿਆ ਕਿਸੈ ਕਾ ਇਕੁ ਤਿਲੁ ਨ ਗਵਾਈ ॥'*

[ਰਾਗੁ ਗੋਂਡ ਮਹਲਾ ੪, ਅੰਗ—੮੫੯]

੨. *'ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੇ ॥'*

[ਰਾਗੁ ਸੂਹੀ ਮਹਲਾ ੫ ਛੰਤ, ਅੰਗ—੭੮੪]

੩. *'ਜਾ ਕੈ ਸਿਮਰਣਿ ਸਭੁ ਕਛੁ ਪਾਈਐ ਬਿਰਥੀ ਘਾਲ ਨ ਜਾਈ ॥*
*ਤਿਸੁ ਪ੍ਰਭ ਤਿਆਗਿ ਅਵਰ ਕਤ ਰਾਚਹੁ ਜੋ ਸਭ ਮਹਿ ਰਹਿਆ ਸਮਾਈ ॥੧॥'*

[ਸੋਰਠਿ ਮਹਲਾ ੫, ਅੰਗ—੬੧੨]

ਇਸ ਲਈ:—

੧. *'ਹਰਿ ਹਰਿ ਸਿਮਰਹੁ ਸੰਤ ਗੋਪਾਲਾ ॥*
*ਸਾਧ ਸੰਗਿ ਮਿਲਿ ਨਾਮੁ ਧਿਆਵਹੁ ਪੂਰਨ ਹੋਵੈ ਘਾਲਾ ॥੧॥ਰਹਾਉ॥*

[ਸੋਰਠਿ ਮਹਲਾ ੫, ਅੰਗ—੬੧੨]

੨. *'ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ ॥*
*ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ ॥੨੨੩॥'*

[ਸਲੋਕ ਕਬੀਰ, ਅੰਗ—੧੩੭੬]

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

# ੧੯.

## ਸੋਰਠਿ ਮਹਲਾ ੫ ਘਰੁ ੩ ਦੁਪਦੇ

### ੧ੴ ਸਤਿਗੁਰ ਪ੍ਰਸਾਦਿ॥

[ਅੰਗ—੬੨੫]

### ਰਾਮਦਾਸ ਸਰੋਵਰਿ ਨਾਤੇ॥ ਸਭਿ ਉਤਰੇ ਪਾਪ ਕਮਾਤੇ॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

**ਉਥਾਨਕਾ** :—ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਅੰਮ੍ਰਿਤ ਸਰੋਵਰ ਤਿਆਰ ਕੀਤਾ, ਉਸ ਵੇਲੇ ਗੁਰਸਿੱਖਾਂ ਨੇ ਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ, "ਸੱਚੇ ਪਾਤਸ਼ਾਹ ਜੀ! ਇਸ ਪਾਵਨ ਸਰੋਵਰ ਵਿਚ ਇਸ਼ਨਾਨ ਕਰਨ ਦਾ ਕੀ ਫਲ ਹੈ? ਅਤੇ ਇਸ ਵਿਚ ਇਸ਼ਨਾਨ ਕਰਨ ਦੀ ਵਿਧੀ ਦੱਸੋ।" ਸਿੱਖਾਂ ਦੀ ਬੇਨਤੀ ਸੁਣ ਕੇ ਗੁਰੂ ਸਾਹਿਬ ਜੀ ਸਰੋਵਰ ਵਿਚ ਇਸ਼ਨਾਨ ਕਰਨ ਦੀ ਵਿਧੀ ਅਤੇ ਫਲ ਦੱਸਦੇ ਹਨ।

ਹੋਰ ਤੀਰਥ ਤਾਂ ਸਾਰੇ ਇਕੱਲੇ ਜਲ ਦੇ ਹੀ ਹਨ। ਸ੍ਰੀ ਅੰਮ੍ਰਿਤਸਰ ਵਿਚ ਅੰਮ੍ਰਿਤ ਜਲ ਅਤੇ ਨਾਮ-ਬਾਣੀ ਰੂਪ ਅੰਮ੍ਰਿਤ ਵੀ ਹੈ। ਇਥੇ ਹਰ ਵਕਤ ਬੇਅੰਤ ਸਾਧਸੰਗਤ ਇਕੱਤਰ ਹੁੰਦੀ ਹੈ। ਇਸੇ ਲਈ ਤਾਂ ਅਠਾਹਠ ਤੀਰਥ ਆਪਣੇ ਆਪ ਨੂੰ ਪਵਿੱਤਰ ਕਰਨ ਵਾਸਤੇ ਇਥੇ ਨਿਵਾਸ ਕਰਦੇ ਹਨ। ਜਥਾ :—

*'ਅਠਸਠਿ ਤੀਰਥ ਜਹ ਸਾਧ ਪਗ ਧਰਹਿ॥ ਤਹ ਬੈਕੁੰਠੁ ਜਹ ਨਾਮੁ ਉਚਰਹਿ॥'*

[ਰਾਮਕਲੀ ਮਹਲਾ ੫, ਅੰਗ—੮੯੦]

ਇਥੇ **ਸਾਧ** = ਸ੍ਰੇਸ਼ਟ ਸਤਿਗੁਰੂ ਨੌਂ ਪਾਤਸ਼ਾਹੀਆਂ ਨੇ ਆਪਣੇ ਪਵਿੱਤਰ ਚਰਨ ਪਾਏ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਦੋਂ ਸ੍ਰੀ ਨਨਕਾਣਾ ਸਾਹਿਬ ਤੋਂ ਸੁਲਤਾਨਪੁਰ ਸਾਹਿਬ ਆਇਆ-ਜਾਇਆ ਕਰਦੇ ਸਨ ਤਾਂ ਉਦੋਂ ਇਥੇ ਬ੍ਰਿਛਾਂ ਦੀ ਝਿੰਗੀ (ਝੁੰਡ) ਵਿਚ ਠਹਿਰਿਆ ਕਰਦੇ ਸਨ। ਫਿਰ ਜਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਕਰਤਾਰਪੁਰ ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਤਾ ਗੱਦੀ ਬਖ਼ਸ਼ ਕੇ ਸ੍ਰੀ ਖਡੂਰ ਸਾਹਿਬ ਭੇਜਿਆ ਤਾਂ ਇਕ ਸਮੇਂ ਪ੍ਰੇਮ ਨਾਲ ਦੂਜੇ ਸਤਿਗੁਰੂ ਜੀ, ਹਜ਼ੂਰ ਦੇ ਦਰਸ਼ਨ ਕਰਨ ਲਈ ਸ੍ਰੀ ਖਡੂਰ ਸਾਹਿਬ ਤੋਂ ਚੱਲ ਪਏ। ਉਧਰ ਸ੍ਰੀ ਗੁਰੂ ਨਾਨਕ ਦੇਵ ਜੀ ਵੀ ਪ੍ਰੇਮ ਦੇ ਖਿੱਚੇ ਹੋਏ ਸ੍ਰੀ ਕਰਤਾਰਪੁਰ ਸਾਹਿਬ ਤੋਂ ਚੱਲ ਪਏ ਤਾਂ ਦੋਹਾਂ ਸਤਿਗੁਰਾਂ ਦਾ ਇਥੇ ਹੀ ਦਰੱਖਤਾਂ ਦੇ ਝੁੰਡ ਵਿਚ ਆਪਸੀ ਮਿਲਾਪ ਹੋਇਆ। ਸ੍ਰੀ ਗੁਰੂ ਅਮਰਦਾਸ ਜੀ ਨੇ ਇਥੇ ਪਹੁੰਚ ਕੇ ਚੌਥੇ ਪਾਤਸ਼ਾਹ ਨੂੰ ਗੁਰੂ ਕਾ ਚੱਕ (ਅੰਮ੍ਰਿਤਸਰ ਸ਼ਹਿਰ) ਵਸਾਉਣ ਦਾ ਅਤੇ ਅੰਮ੍ਰਿਤ ਸਰੋਵਰ ਬਨਾਉਣ ਦਾ ਨਕਸ਼ਾ ਦੱਸਿਆ

ਸੀ। ਸ੍ਰੀ ਗੁਰੂ ਰਾਮਦਾਸ ਜੀ ਨੇ ਗੁਰੂ ਕਾ ਚੱਕ (ਅੰਮ੍ਰਿਤਸਰ ਨਗਰ) ਵਸਾਇਆ ਅਤੇ ਕੁਝ ਕੁ ਅੰਮ੍ਰਿਤ ਸਰੋਵਰ ਦੀ ਕੱਚੇ ਰੂਪ ਵਿਚ ਸੇਵਾ ਕਰਾਈ। ਫਿਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਥੇ ਰਹਿ ਕੇ ਬੇਅੰਤ ਜੀਵਾਂ ਦਾ ਉਧਾਰ ਕੀਤਾ। ਸ੍ਰੀ ਅੰਮ੍ਰਿਤ ਸਰੋਵਰ ਪੱਕਾ ਅਤੇ ਸੰਪੂਰਨ ਕਰਵਾਇਆ, ਸ੍ਰੀ ਹਰਿਮੰਦਰ ਸਾਹਿਬ ਬਣਵਾਇਆ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਭਾਈ ਗੁਰਦਾਸ ਜੀ ਨੂੰ ਲਿਖਾਰੀ ਲਾ ਕੇ ਲਿਖਵਾਇਆ, ਸੰਤੋਖਸਰ ਅਤੇ ਰਾਮਸਰ ਤਿਆਰ ਕੀਤਾ। ਛੇਵੇਂ ਪਾਤਸ਼ਾਹ ਜੀ ਨੇ ਵੀ ਇਥੇ ਬਹੁਤ ਸਮਾਂ ਰਹਿਣਾ ਕੀਤਾ। ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਰਚਨਾ ਕੀਤੀ ਅਤੇ ਬੇਅੰਤ ਜੀਵਾਂ ਦਾ ਉਧਾਰ ਕੀਤਾ। ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਏ ਸਾਹਿਬ ਜੀ ਆਪਣੇ ਪਿਤਾ ਬਾਬਾ ਗੁਰਦਿੱਤਾ ਜੀ ਦੇ ਨਾਲ ਦਾਦਾ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨ ਕਰਨ ਵਾਸਤੇ ਅਤੇ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਨ ਵਾਸਤੇ ਕਈ ਵਾਰ ਆਏ। ਜਿਸ ਵੇਲੇ ਸਤਵੇਂ ਪਾਤਸ਼ਾਹ ਕੀਰਤਪੁਰ ਸਾਹਿਬ ਤੋਂ ਸ੍ਰੀ ਗੋਇੰਦਵਾਲ ਸਾਹਿਬ, ਸ੍ਰੀ ਖਡੂਰ ਸਾਹਿਬ, ਸ੍ਰੀ ਅੰਮ੍ਰਿਤਸਰ ਆਏ ਸਨ (ਜਦੋਂ ਦਾਰਾ ਸ਼ਿਕੋਹ ਨੇ ਸਤਿਗੁਰਾਂ ਦਾ ਸ੍ਰੀ ਕੀਰਤਪੁਰ ਸਾਹਿਬ ਨਾ ਹੋਣਾ ਸੁਣ ਕੇ ਸ੍ਰੀ ਗੋਇੰਦਵਾਲ ਸਾਹਿਬ ਜਾ ਕੇ ਦਰਸ਼ਨ ਕੀਤੇ ਸਨ); ਉਸ ਵੇਲੇ ਅੱਠਵੇਂ ਪਾਤਸ਼ਾਹ ਵੀ ਸਤਵੇਂ ਪਾਤਸ਼ਾਹ ਜੀ ਦੇ ਨਾਲ ਸਨ। ਨੌਂਵੇਂ ਪਾਤਸ਼ਾਹ ਜੀ ਨੇ ਤਾਂ ਅਵਤਾਰ ਹੀ ਇਥੇ 'ਗੁਰੂ ਕੇ ਮਹਿਲ' ਵਿਖੇ ਧਾਰਿਆ ਹੈ। ਇਉਂ ਨੌਂ ਪਾਤਸ਼ਾਹੀਆਂ ਦੇ ਇਥੇ ਚਰਨ ਪਏ ਹਨ।

ਕਈ ਇਤਿਹਾਸਕਾਰ ਸ੍ਰੀ ਅੰਮ੍ਰਿਤਸਰ ਤੀਰਥ ਨੂੰ ਸਤਿਜੁਗ ਵਿਚ ਹੋਏ ਇਖਵਾਕ ਆਦਿਕ ਰਾਜਿਆਂ ਨਾਲ ਜੋੜਦੇ ਹਨ। ਇਹ ਕੋਈ ਬਹੁਤੀ ਮਹਾਨਤਾ ਵਾਲੀ ਗੱਲ ਨਹੀਂ ਹੈ। ਜਿਥੇ ਨੌਂ ਪਾਤਸ਼ਾਹੀਆਂ ਦੇ ਚਰਨ ਪਏ ਅਤੇ ਅੰਮ੍ਰਿਤਸਰ ਸਾਹਿਬ ਦੇ ਦਰਸ਼ਨ ਤੇ ਇਸ਼ਨਾਨ ਦਾ ਮਹਾਤਮ ਸਤਿਗੁਰਾਂ ਨੇ ਆਪ ਬੇਅੰਤ ਲਿਖਿਆ ਹੈ। ਇਥੇ ਅੱਠੇ ਪਹਿਰ ਨਾਮ ਬਾਣੀ ਦਾ ਪ੍ਰਵਾਹ ਚਲਦਾ ਹੈ, ਭਜਨ-ਸਿਮਰਨ ਹੁੰਦਾ ਹੈ। ਇਸ ਨਾਲੋਂ ਵੱਧ ਮਹਾਨਤਾ ਹੋਰ ਕੀ ਹੋ ਸਕਦੀ ਹੈ। ਅੱਠੇ ਪਹਿਰ ਸਦਾ ਹੀ ਸ੍ਰੀ ਅੰਮ੍ਰਿਤ ਸਰੋਵਰ ਦੇ ਵਿਚਕਾਰ ਸ੍ਰੀ ਹਰਿਮੰਦਰ ਸਾਹਿਬ ਜੀ ਦੀਆਂ ਉੱਪਰਲੀਆਂ ਛੱਤਾਂ 'ਤੇ ਸ੍ਰੀ ਅਖੰਡ ਪਾਠਾਂ ਦੀਆਂ ਲੜੀਆਂ ਚਾਲੂ ਰਹਿੰਦੀਆਂ ਹਨ ਅਤੇ ੨੪ ਘੰਟਿਆਂ ਵਿਚੋਂ ਤਕਰੀਬਨ ੨੦ ਘੰਟੇ ਰੋਜ਼ਾਨਾਂ ਕੀਰਤਨ ਹੁੰਦਾ ਹੈ। ਚਾਰ ਘੰਟੇ ਸਿਰਫ਼ ਸੇਵਾ ਵਾਸਤੇ ਕੀਰਤਨ ਬੰਦ ਹੁੰਦਾ ਹੈ, ਪਰ ਉਦੋਂ ਵੀ ਇਸ਼ਨਾਨ ਆਦਿ ਦੀ ਸੇਵਾ ਕਰਦੀਆਂ-ਕਰਾਉਂਦੀਆ ਸੰਗਤਾਂ ਵਾਹਿਗੁਰੂ-ਵਾਹਿਗੁਰੂ ਜਪਦੀਆਂ ਰਹਿੰਦੀਆਂ ਹਨ।

ਜੋ ਦੁਖ-ਭੰਜਨੀ ਬੇਰੀ ਦੇ ਪਾਸ ਸੰਗਮਰਮਰ ਦਾ ਥੜ੍ਹਾ ਸਾਹਿਬ ਅਤੇ ਮੰਜੀ ਸਾਹਿਬ ਬਣਿਆ ਹੋਇਆ ਹੈ, ਉਹ ਕਬੂਤਰਾਂ ਨੂੰ ਦਾਣੇ ਪਾਉਣ ਲਈ ਨਹੀਂ ਬਣਿਆ, ਉਸਦਾ ਵੀ ਬੜਾ ਭਾਰੀ ਇਤਿਹਾਸ ਹੈ। ਇਕ ਤਾਂ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਸਾਹਿਬ ਜੀ ਇਸ

ਥਾਂ ਬੈਠ ਕੇ ਅੰਮ੍ਰਿਤ ਸਰੋਵਰ ਦੀ ਸੇਵਾ ਕਰਾਇਆ ਕਰਦੇ ਸਨ। ਅਤੇ ਇਥੇ ਬੈਠ ਕੇ ਵਰ ਦਿੱਤਾ ਸੀ ਕਿ ਜੋ ਇਸ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰੇਗਾ, ਉਸਨੂੰ ਅਠਾਹਠ ਤੀਰਥਾਂ 'ਤੇ ਇਸ਼ਨਾਨ ਕਰਨ ਦਾ ਫਲ ਪ੍ਰਾਪਤ ਹੋਵੇਗਾ, ਇਸ ਲਈ ਇਸ ਜਗ੍ਹਾ ਦਾ ਨਾਮ 'ਅਠਸਠ ਘਾਟ' ਹੈ।

ਦੂਜਾ ਇਤਿਹਾਸ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਲਿਖਵਾਉਣ ਤੋਂ ਪਹਿਲਾਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਗੋਇੰਦਵਾਲ ਸਾਹਿਬ ਤੋਂ ਬਾਬਾ ਮੋਹਨ ਜੀ ਦੇ ਪਾਸੋਂ ਪਹਿਲਿਆਂ ਸਤਿਗੁਰਾਂ ਦੀ ਬਾਣੀ ਦੀਆਂ ਪੋਥੀਆਂ ਪਾਲਕੀ ਸਾਹਿਬ ਵਿਚ ਚੌਰ ਸਾਹਿਬ ਕਰਦੇ ਹੋਏ ਨੰਗੇ ਚਰਨੀਂ ਲੈ ਕੇ ਜਦ ਸ੍ਰੀ ਅੰਮ੍ਰਿਤਸਰ ਪੁੱਜੇ ਤਾਂ ਪੋਥੀਆਂ ਵਾਲੀ ਪਾਲਕੀ ਸਾਹਿਬ ਇਥੇ 'ਅਠਸਠ ਘਾਟ' ਵਾਲੇ ਅਸਥਾਨ 'ਤੇ ਅਸਥਾਪਨ ਕੀਤੀ ਸੀ। ਸਾਰੀ ਰਾਤ ਕੀਰਤਨ ਹੁੰਦਾ ਰਿਹਾ ਸੀ ਅਤੇ ਦੂਜੇ ਦਿਨ ਇਥੋਂ ਕੀਰਤਨ ਕਰਦੇ ਹੋਏ, ਜਲੂਸ ਦੇ ਰੂਪ ਵਿਚ ਸ੍ਰੀ ਰਾਮਸਰ ਸਾਹਿਬ ਲੈ ਕੇ ਗਏ।

ਇਸ ਸਰੋਵਰ ਵਿਚ ਇਸ਼ਨਾਨ ਕਰਨ ਨਾਲ ਕਿਸੇ ਇਕ ਜਾਤੀ ਦਾ ਉਧਾਰ ਹੋਣਾ ਹੀ ਨਹੀਂ ਕਿਹਾ ਸਗੋਂ ਜੀ ਕਾ = ਪ੍ਰਾਣੀ ਮਾਤਰ ਦਾ ਉਧਾਰ ਹੋਣਾ ਲਿਖਿਆ ਹੈ। ਯਥਾ :—

*'ਸੰਤਹੁ ਰਾਮਦਾਸ ਸਰੋਵਰੁ ਨੀਕਾ ॥*
*ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ ॥੧॥'*

[ਸੋਰਠਿ ਮਹਲਾ ੫, ਅੰਗ—੬੨੩]

ਤੀਜੇ ਪਾਤਸ਼ਾਹ ਜੀ ਦੀ ਆਗਿਆ ਨਾਲ ਸ੍ਰੀ ਗੁਰੂ ਰਾਮਦਾਸ ਜੀ ਨੇ ਗੁਰੂ ਕਾ ਚੱਕ (ਸ੍ਰੀ ਅੰਮ੍ਰਿਤਸਰ) ਨਗਰ ਵਸਾਇਆ ਅਤੇ ਕੱਚੇ ਰੂਪ ਵਿਚ ਸਰੋਵਰ ਤਿਆਰ ਕੀਤਾ, ਜਿਸਨੂੰ ਪੱਕਾ ਕਰਨ ਦੀ ਆਗਿਆ ਪੰਜਵੇਂ ਪਾਤਸ਼ਾਹ ਜੀ ਨੂੰ ਕੀਤੀ ਸੀ।

## ਸਾਖੀ : ਬੀਬੀ ਰਾਜ ਕੌਰ ਦੀ

ਪੱਟੀ ਦੇ ਰਾਜੇ ਦੁਨੀਚੰਦ ਦੀਆਂ ਪੰਜ ਧੀਆਂ ਸਨ, ਜਿਨ੍ਹਾਂ ਵਿਚੋਂ ਚਾਰ ਵਿਆਹੀਆਂ ਹੋਈਆਂ ਸਨ, ਪੰਜਵੀਂ ਰਾਜ ਕੌਰ ਅਜੇ ਵਿਆਹੀ ਨਹੀਂ ਸੀ। ਇਕ ਦਿਨ ਆਪੋ ਵਿਚ ਚਰਚਾ ਕਰਨ ਲੱਗੀਆਂ ਕਿ ਸਾਡੇ ਪਿਤਾ ਨੇ ਸਾਨੂੰ ਬਹੁਤ ਧਨ ਖ਼ਰਚ ਕਰਕੇ, ਦਾਜ ਦੇ ਕੇ ਵਿਆਹਿਆ ਹੈ, ਅਸੀਂ ਪਿਤਾ ਦੇ ਸੁਖ ਕਰਕੇ ਹੀ ਸੁਖੀ ਹਾਂ। ਬੀਬੀ ਰਾਜ ਕੌਰ ਨੇ ਕਿਹਾ, "ਪਿਤਾ ਨੂੰ ਵੀ ਰੱਬ ਨੇ ਹੀ ਸਾਰੇ ਸੁਖ ਦਿੱਤੇ ਹਨ। ਮੈਂ ਵੀ, ਉਹ ਵੀ ਅਤੇ ਤੁਸੀਂ ਵੀ, ਆਪਾਂ ਸਾਰੇ ਰੱਬ ਦਾ ਦਿੱਤਾ ਹੀ ਖਾਂਦੇ ਹਾਂ।" ਤਾਂ ਦੂਜੀਆਂ ਨੇ ਜਾ ਕੇ ਆਪਣੇ ਪਿਤਾ ਨੂੰ ਦੱਸ ਦਿੱਤਾ,

"ਰਾਜ ਕੌਰ ਕਹਿੰਦੀ ਹੈ ਕਿ ਮੈਂ ਰੱਬ ਦਾ ਦਿੱਤਾ ਖਾਂਦੀ ਹਾਂ। ਅਸੀਂ ਤਾਂ ਪਿਤਾ ਜੀ! ਤੇਰਾ ਦਿੱਤਾ ਹੀ ਖਾਂਦੀਆਂ ਹਾਂ।" ਦੁਨੀਚੰਦ ਨੇ ਰਾਜ ਕੌਰ ਨੂੰ ਕੋਲ ਸੱਦ ਕੇ ਪੁੱਛਿਆ, "ਦੱਸ! ਤੂੰ ਕਿਸਦਾ ਦਿੱਤਾ ਖਾਂਦੀ ਹੈਂ ?" ਤਾਂ ਬੀਬੀ ਨੇ ਕਿਹਾ, "ਮੈਂ ਤਾਂ ਉਸ ਅਕਾਲ ਪੁਰਖ ਦਾ ਦਿੱਤਾ ਹੀ ਖਾਂਦੀ ਹਾਂ, ਜਿਸਨੇ ਜੀਵ ਦੀ ਮਾਤਾ ਦੇ ਗਰਭ ਵਿਚ ਵੀ ਪਾਲਣਾ ਕੀਤੀ ਹੈ। ਤੁਹਾਨੂੰ ਵੀ ਉਸੇ ਨੇ ਹੀ ਰਾਜ-ਭਾਗ ਤੇ ਸਾਰੇ ਪਦਾਰਥ ਬਖ਼ਸ਼ੇ ਹਨ।" ਯਥਾ :—

੧. *'ਪ੍ਰਤਿਪਾਲਿ ਮਾਤਾ ਉਦਰਿ ਰਾਖੈ ਲਗਨਿ ਦੇਤ ਨ ਸੇਕ ॥*
*ਸੋਈ ਸੁਆਮੀ ਈਹਾ ਰਾਖੈ ਬੂਝੁ ਬੁਧਿ ਬਿਬੇਕ ॥੧॥'*

[ਮਾਰੂ ਮਹਲਾ ੫, ਅੰਗ—੧੦੦੭]

੨. *'ਪਹਿਲੋ-ਦੇ ਤੈਂ ਰਿਜਕੁ ਸਮਾਹਾ ॥ ਪਿਛੋ-ਦੇ ਤੈਂ ਜੰਤੁ ਉਪਾਹਾ ॥'*

[ਮਾਝ ਮਹਲਾ ੫, ਅੰਗ—੧੩੦]

ਇਹ ਉੱਤਰ ਸੁਣ ਕੇ ਦੁਨੀਚੰਦ ਕ੍ਰੋਧਵਾਨ ਹੋਇਆ ਤੇ ਸੋਚਿਆ ਕਿ ਅਜੇ ਤਾਂ ਮੈਂ ਇਸਨੂੰ ਵਿਆਹਿਆ ਵੀ ਨਹੀਂ, ਇਹ ਹੁਣੇ ਹੀ ਅੱਗੋਂ ਇਸ ਤਰ੍ਹਾਂ ਕਹਿ ਰਹੀ ਹੈ। ਇਕ ਕੋੜ੍ਹੀ ਲਾਗੋਂ ਦੀ ਰਿੜ੍ਹਿਆ ਜਾ ਰਿਹਾ ਸੀ, ਕਹਿਣ ਲੱਗਾ, "ਜੇ ਤੈਨੂੰ ਇਸ ਨਾਲ ਵਿਆਹ ਦੇਵਾਂ, ਦੇਖਾਂਗਾ! ਤੇਰਾ ਰੱਬ ਤੈਨੂੰ ਕਿਸ ਤਰ੍ਹਾਂ ਖਾਣ ਨੂੰ ਦੇਵੇਗਾ ?" ਬੀਬੀ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਪਿਤਾ ਜੀ! ਇਹੋ ਹੀ ਮੇਰਾ ਪਤੀ ਹੈ। ਭਾਵੇਂ ਬੀਬੀ ਨੂੰ ਮਾਤਾ ਅਤੇ ਹੋਰ ਸਬੰਧੀਆਂ ਨੇ ਬਥੇਰਾ ਰੋਕਿਆ ਕਿ ਤੈਨੂੰ ਕਿਤੇ ਚੰਗੇ ਥਾਂ ਵਿਆਹਵਾਂਗੇ। ਪਰ ਬੀਬੀ ਨੇ ਕਿਹਾ, "ਜੋ ਮੈਂ ਮਨ ਵਿਚ ਇਕ ਵਾਰ ਪਤੀ ਬਣਾ ਲਿਆ ਹੈ, ਉਸਨੂੰ ਹੀ ਪਤੀ ਸਮਝ ਕੇ ਸੇਵਾ ਕਰਾਂਗੀ।" ਦੁਨੀਚੰਦ ਨੇ ਬੀਬੀ ਨੂੰ ਦਾਜ ਦੇਣ ਦੀ ਥਾਂ ਕਿਹਾ, "ਮੇਰੇ ਰਾਜ ਵਿਚੋਂ ਮੰਗ ਕੇ ਨਾ ਖਾਵੀਂ।" ਬੀਬੀ ਨੇ ਸੱਤ ਬਚਨ ਕਹਿ ਕੇ ਆਪਣੇ ਕੋੜ੍ਹੀ ਪਤੀ ਨੂੰ ਖਾਰੀ (ਟੋਕਰੀ) ਵਿਚ ਪਾ ਲਿਆ ਅਤੇ ਉਥੋਂ ਤੁਰ ਪਈ।

ਚੱਲਦਿਆਂ-ਚੱਲਦਿਆਂ ਗੁਰੂ ਕੇ ਚੱਕ (ਸ੍ਰੀ ਅੰਮ੍ਰਿਤਸਰ ਸਾਹਿਬ) ਪਹੁੰਚੀ। ਪਹਿਲਾਂ ਗੁਰੂ ਕੇ ਲੰਗਰ ਵਿਚੋਂ ਪ੍ਰਸ਼ਾਦਾ ਛਕਿਆ-ਛਕਾਇਆ ਅਤੇ ਫਿਰ ਦੁਖ-ਭੰਜਨੀ ਬੇਰੀ ਹੇਠ ਖਾਰੀ (ਟੋਕਰੀ) ਨੂੰ ਰੱਖ ਕੇ ਆਪ ਮੰਗਣ ਵਾਸਤੇ 'ਤੁੰਗ' ਪਿੰਡ ਵਿਚ ਚਲੀ ਗਈ। ਉਸ ਦਿਨ ਵਿਸਾਖੀ ਦਾ ਪੁਰਬ ਸੀ। ਇਸ ਕੋੜ੍ਹੀ ਪਿੰਗਲੇ ਨੇ ਕੀ ਦੇਖਿਆ ਕਿ ਦੁਖ-ਭੰਜਨੀ ਬੇਰੀ ਹੇਠ ਜਲ ਵਿਚੋਂ ਟੁਬਕੀ ਲਗਾ ਕੇ ਕਾਲੇ ਕਾਂ ਚਿੱਟੇ ਬਣ ਕੇ ਉੱਡੀ ਜਾ ਰਹੇ ਹਨ। ਇਸਨੇ ਵੀ ਉੱਦਮ ਕੀਤਾ, ਰਿੜ੍ਹ ਕੇ ਜਾ ਇਸ਼ਨਾਨ ਕੀਤਾ ਤਾਂ ਸਰੀਰ ਕੰਚਨ ਵਰਗਾ ਬਣ ਗਿਆ। ਜਦੋਂ ਬੀਬੀ ਨੇ ਤੁੰਗ ਪਿੰਡ ਤੋਂ ਵਾਪਸ ਆ ਕੇ ਦੇਖਿਆ ਕਿ ਇਹ ਤਾਂ ਕੋਈ ਸੁੰਦਰ ਸਰੂਪ ਵਾਲਾ ਪੁਰਸ਼ ਮੇਰੇ ਪਤੀ ਨੂੰ ਮਾਰ ਕੇ ਮੈਨੂੰ ਲੈ ਜਾਣ ਵਾਸਤੇ ਟੋਕਰੀ ਮੂਧੀ ਮਾਰ ਕੇ ਉੱਪਰ

ਬੈਠਾ ਹੈ। ਤਾਂ ਬੀਬੀ ਨੇ ਉੱਚੀ ਅਵਾਜ਼ ਵਿਚ ਕਿਹਾ, "ਮੈਂ ਤੇਰੇ ਹੱਥ ਨਹੀਂ ਆਵਾਂਗੀ, ਆਪਣੀ ਜਾਨ ਤਾਂ ਭਾਵੇਂ ਵਾਰ ਦਿਆਂ, ਛੇਤੀ ਦੱਸ! ਮੇਰਾ ਪਤੀ ਕਿਥੇ ਹੈ?" ਦੋਨਾਂ ਨੂੰ ਝਗੜਦੇ ਵੇਖ ਕੇ ਬਹੁਤ ਸਾਰੇ ਲੋਕ ਇਕੱਠੇ ਹੋ ਗਏ ਅਤੇ ਫੈਸਲਾ ਕਰਾਉਣ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਲੈ ਆਏ, ਜੋ ਉਸ ਵਕਤ ਸੰਤੋਖਸਰ ਦੀ ਸੇਵਾ ਕਰਵਾ ਰਹੇ ਸਨ। ਸਤਿਗੁਰਾਂ ਨੇ ਬੀਬੀ ਨੂੰ ਧੀਰਜ ਦਿੱਤਾ ਤੇ ਕਿਹਾ, "ਬੀਬੀ! ਇਹੋ ਹੀ ਤੇਰਾ ਪਤੀ ਹੈ। ਇਸਨੇ ਪਿਛਲੇ ਜਨਮ ਵਿਚ ਕਿਸੇ ਦੀਆਂ ਲੱਤਾਂ ਤੋੜੀਆਂ ਸਨ, ਜਿਸ ਕਰਕੇ ਇਹ ਕੋੜ੍ਹੀ ਅਤੇ ਪਿੰਗਲਾ ਬਣਿਆ ਹੈ। ਇਸਨੇ ਦੁਖ-ਭੰਜਨੀ ਬੇਰੀ ਹੇਠਾਂ ਇਸ਼ਨਾਨ ਕੀਤਾ ਹੈ ਤਾਂ ਇਸਦਾ ਸਰੀਰ ਕੰਚਨ ਵਰਗਾ ਬਣ ਗਿਆ, ਤੇਰੇ ਸਤ ਨੂੰ ਭਾਗ ਲੱਗਾ ਹੈ। ਚੱਲੋ! ਉਸੇ ਜਗ੍ਹਾ ਦੁਖ-ਭੰਜਨੀ ਬੇਰੀ ਹੇਠਾਂ, ਤੇਰੇ ਮਨ ਦਾ ਸ਼ੰਕਾ ਦੂਰ ਕਰਦੇ ਹਾਂ।" ਸ਼ੰਕਾ ਭਾਵੇਂ ਬੀਬੀ ਦਾ ਸਤਿਗੁਰਾਂ ਦਾ ਬਚਨ ਸੁਣ ਕੇ ਹੀ ਦੂਰ ਹੋ ਗਿਆ ਸੀ। ਪਰ ਸਭ ਦਾ ਨਿਸ਼ਚਾ ਬਨ੍ਹਾਉਣ ਵਾਸਤੇ ਅਤੇ ਅੰਮ੍ਰਿਤ ਸਰੋਵਰ ਦੀ ਸ਼ਕਤੀ ਦਿਖਾਉਣ ਵਾਸਤੇ ਜੋ ਇਕ ਉਂਗਲੀ ਬਾਹਰ ਰਹਿਣ ਕਰਕੇ, ਉਸ ਉੱਪਰ ਕੋੜ੍ਹ ਰਹਿ ਗਿਆ ਸੀ, ਸਤਿਗੁਰਾਂ ਨੇ ਕਹਿ ਕੇ ਉਹ ਉਂਗਲੀ ਵੀ ਜਲ ਵਿਚ ਪੁਆਈ ਤਾਂ ਬਿਲਕੁਲ ਠੀਕ ਹੋ ਗਈ।

ਫਿਰ ਸਤਿਗੁਰੂ ਜੀ ਨੇ ਦੁਨੀਚੰਦ ਨੂੰ ਬੁਲਾਇਆ ਤੇ ਕਿਹਾ, "ਤੂੰ ਦੂਜੀਆਂ ਬੀਬੀਆਂ ਨੂੰ ਬਹੁਤਾ ਧਨ ਦਿੱਤਾ ਹੈ, ਇਹ ਬੀਬੀ ਜੋ ਪ੍ਰਮੇਸ਼ਰ 'ਤੇ ਭਰੋਸਾ ਰੱਖਣ ਵਾਲੀ ਹੈ, ਇਸਨੂੰ ਕੁਝ ਵੀ ਨਹੀਂ ਦਿੱਤਾ। ਅਸੀਂ ਤੈਨੂੰ ਦੱਸਦੇ ਹਾਂ ਕਿ ਤੇਰੀ ਉਮਰ ਸਿਰਫ਼ ਸੱਤ ਦਿਨ ਹੀ ਬਾਕੀ ਰਹਿੰਦੀ ਹੈ, ਜੇ ਭਲਾ ਚਾਹੁੰਦਾ ਹੈ ਤਾਂ ਸਾਰਾ ਰਾਜ-ਭਾਗ ਇਸ ਬੀਬੀ ਦੇ ਪਤੀ ਨੂੰ ਦੇ ਦੇਹ।" ਦੁਨੀਚੰਦ ਨੇ ਸਤਿਗੁਰਾਂ ਦਾ ਹੁਕਮ ਮੰਨ ਕੇ ਸਾਰਾ ਰਾਜ-ਭਾਗ ਬੀਬੀ ਰਾਜ ਕੌਰ ਦੇ ਪਤੀ ਨੂੰ ਦੇ ਦਿੱਤਾ, ਕਿਉਂਕਿ ਦੁਨੀਚੰਦ ਦਾ ਲੜਕਾ ਕੋਈ ਨਹੀਂ ਸੀ।

ਸਾਧਸੰਗਤ ਜੀ! ਬੀਬੀ ਰਾਜ ਕੌਰ ਨੇ ਪ੍ਰਮੇਸ਼ਰ ਉੱਪਰ ਭਰੋਸਾ ਰੱਖਿਆ ਅਤੇ ਪਤੀਬ੍ਰਤਾ ਧਰਮ ਦੀ ਪਾਲਣਾ ਕੀਤੀ, ਇਸ ਕਰਕੇ ਰਾਜ-ਭਾਗ ਦੀ ਮਾਲਕ ਬਣੀ। ਜਦੋਂ ਦੁਨੀਚੰਦ ਚੜ੍ਹਾਈ ਕਰਨ ਲੱਗਾ ਤਾਂ ਸਤਿਗੁਰਾਂ ਨੇ ਬਿਹਾਗੜੇ ਰਾਗ ਵਿਚ ਇਹ ਸ਼ਬਦ ਉਚਾਰ ਕੇ ਉਸਨੂੰ ਮੁਕਤ ਕੀਤਾ ਸੀ:—

*'ਰਾਜਨ ਕਿਉ ਸੋਇਆ ਤੂ ਨੀਦ ਭਰੇ ਜਾਗਤ ਕਤ ਨਾਹੀ ਰਾਮ ॥'*

[ਬਿਹਾਗੜਾ ਮਹਲਾ ੫, ਅੰਗ—੫੪੯]

ਇਉਂ ਬੀਬੀ ਰਾਜ ਕੌਰ (ਰਜਨੀ) ਦੇ ਕੋੜ੍ਹੀ ਪਿੰਗਲੇ ਪਤੀ ਦੇ ਇਸ਼ਨਾਨ ਕਰਕੇ ਰਾਜੀ ਹੋਣ ਤੋਂ, ਇਸ ਜਗ੍ਹਾ ਦੀ ਸ਼ਕਤੀ ਸੰਗਤਾਂ ਨੂੰ ਵਿਖਾ ਕੇ, ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤ ਸਰੋਵਰ ਦੀ ਹੋਰ ਪੁਟਵਾਈ ਕਰਵਾ ਕੇ ਪੱਕਾ ਕਰਵਾਇਆ ਅਤੇ ਇਸ਼ਨਾਨ

ਕਰਨ ਦੀ ਮਰਿਆਦਾ ਕਾਇਮ ਕੀਤੀ ਕਿ ਪਹਿਲਾਂ ਟੂਟੀਆਂ ਜਾਂ ਨਲਕੇ ਤੋਂ ਇਸ਼ਨਾਨ ਕਰਕੇ ਸਰੀਰ ਨੂੰ ਪਵਿੱਤਰ ਕਰਕੇ ਸ੍ਰੀ ਅੰਮ੍ਰਿਤ ਸਰੋਵਰ ਵਿਚ ਇਹ ਸ਼ਬਦ :—

*'ਰਾਮਦਾਸ ਸਰੋਵਰਿ ਨਾਤੇ ॥ ਸਭਿ ਉਤਰੇ ਪਾਪ ਕਮਾਤੇ ॥'*

[ਸੋਰਠਿ ਮਹਲਾ ੫, ਅੰਗ—੬੨੫]

ਅਤੇ ਮੂਲਮੰਤ੍ਰ ('ਨਾਨਕ ਹੋਸੀ ਭੀ ਸਚੁ' ਤਕ) ਗੁਰਮੰਤ੍ਰ (ਵਾਹਿਗੁਰੂ) ਪੜ੍ਹਦਿਆਂ ਸ਼ਰਧਾ ਭਾਵਨਾ ਨਾਲ ਇਸ਼ਨਾਨ ਕਰਨਾ ਹੈ। ਫਿਰ ਸਾਫ਼-ਸੁਥਰੇ ਬਸਤਰ ਪਹਿਨ ਕੇ, ਸ੍ਰੀ ਹਰਿਮੰਦਰ ਸਾਹਿਬ ਜਾ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਨਮਸਕਾਰ ਕਰਕੇ, ਗੁਰਬਾਣੀ ਦਾ ਪਾਠ ਅਤੇ ਕੀਰਤਨ ਸ੍ਰਵਣ ਕਰਨਾ ਹੈ, ਇਸ ਤਰ੍ਹਾਂ ਬੜਾ ਭਾਰੀ ਫਲ ਪ੍ਰਾਪਤ ਹੁੰਦਾ ਹੈ। ਸ੍ਰੀ ਹਰਿਮੰਦਰ ਸਾਹਿਬ ਦੀ ਹਦੂਦ ਅੰਦਰ ਭਜਨ-ਸਿਮਰਨ ਕਰਨ ਦਾ ਫਲ ਹੋਰਨਾਂ ਥਾਂਵਾਂ ਨਾਲੋਂ ਹਜ਼ਾਰ ਗੁਣਾ ਵੱਧ ਪ੍ਰਾਪਤ ਹੁੰਦਾ ਹੈ। ਇਥੇ ਪੱਥਰ ਦੀ ਇਕ-ਇਕ ਸਿਲਾ ਵਾਲੀ ਜਗ੍ਹਾ ਤੇ ਅਨੇਕਾਂ ਸਿੰਘ ਸ਼ਹੀਦ ਹੋਏ ਹਨ। ਪਰ ਜਿਹੜਾ ਇਥੇ ਕਿਸੇ ਕਿਸਮ ਦਾ ਵੀ ਕੋਈ ਪਾਪ ਕਰਦਾ ਹੈ, ਉਸਨੂੰ ਹੋਰਨਾਂ ਥਾਂਵਾਂ ਨਾਲੋਂ ਹਜ਼ਾਰ ਗੁਣਾਂ ਵਧ ਪਾਪ ਵੀ ਲੱਗਦਾ ਹੈ, ਇਸ ਲਈ ਸ੍ਰੀ ਹਰਿਮੰਦਰ ਸਾਹਿਬ ਦੀ ਹਦੂਦ ਅੰਦਰ ਬੜੇ ਅਦਬ ਅਤੇ ਭੈ-ਸਹਿਤ ਰਹਿਣਾ ਚਾਹੀਦਾ ਹੈ।

## ਸੋਰਠਿ ਮਹਲਾ ੫ ਘਰੁ ੩ ਦੁਪਦੇ
## ੧ੴ ਸਤਿਗੁਰ ਪ੍ਰਸਾਦਿ ॥

ਸ਼ਹੀਦਾਂ ਦੇ ਸਿਰਤਾਜ, ਸ਼ਾਂਤੀ ਦੇ ਸੋਮੇ, ਗੁਰਬਾਣੀ ਰਚਨਹਾਰ, ਜਿੰਨ੍ਹਾਂ ਨੇ ਸੰਸਾਰ ਦੇ ਕਲਿਆਣ ਲਈ ਆਪਣਾ ਅਵਤਾਰ ਧਾਰਨ ਕੀਤਾ ਹੈ, ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਮਹਾਰਾਜ ਸੋਰਠਿ ਰਾਗਣੀ* ਅੰਦਰ, **ਘਰੁ**† **੩** = ਤੀਜੇ ਸੁਰ ਤਾਲ ਵਿਚ, **ਦੁਪਦੇ** = ਦੋ ਪਉੜੀਆਂ ਵਾਲਾ ਸ਼ਬਦ ਉਚਾਰਨ ਕਰਦੇ ਹਨ।

**੧** = ਅਦ੍ਵੈਤ ਸਰੂਪ ਪ੍ਰਮੇਸ਼ਰ, **ੴ** = ਸਰਬ ਦਾ ਪ੍ਰਕਾਸ਼ਕ, **ਸਤਿਗੁਰ** = ਸਤਿਗੁਰਾਂ ਦੇ **ਪ੍ਰਸਾਦਿ** = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

ਇਥੇ ਸਤਿਗੁਰਾਂ ਨੇ ਸਿਰਲੇਖ ਪਹਿਲਾਂ ਲਿਖਿਆ ਹੈ, ਮੰਗਲ ਬਾਅਦ ਵਿਚ। ਕਿਤੇ

---

* ਜੋ ਛੇਵੇਂ ਮੇਘ ਰਾਗ ਦੀਆਂ ਪੰਜ ਘਰ ਵਾਲੀਆਂ ਵਿਚੋਂ ਪਹਿਲੀ ਇਸਤ੍ਰੀ ਮੰਨੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸਦਾ ਨੌਵਾਂ ਸਥਾਨ ਹੈ।

† ਸੰਸਕ੍ਰਿਤ ਦੀਆਂ ਪੁਸਤਕਾਂ ਵਿਚ ੬੪ ਜਾਂ ੫੦੦ ਘਰ ਤਕ ਵੀ ਮੰਨਿਆ ਹੈ, ਸਤਿਗੁਰੂ ਜੀ ਨੇ ੧੭ ਘਰ ਤਕ ਹੀ ਪ੍ਰਵਾਨ ਕੀਤੇ ਹਨ।

ਮੰਗਲ ਪਹਿਲਾਂ ਲਿਖਿਆ ਹੈ ਤੇ ਸਿਰਲੇਖ ਬਾਅਦ ਵਿਚ ਲਿਖਿਆ ਹੈ। ਸ਼ੰਕਾ ਨਹੀਂ ਕਰਨੀ ਅਤੇ ਅੱਗੇ-ਪਿੱਛੇ ਲਿਖਣ ਦੀ ਭੁੱਲ ਕੇ ਵੀ ਕੋਸ਼ਿਸ਼ ਨਹੀਂ ਕਰਨੀ, ਕਿਉਂਕਿ :—

*'ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ ॥'*

[ਸਲੋਕ ਮਹਲਾ ੧, ਅੰਗ—੧੪੧੨]

## ਰਾਮਦਾਸ ਸਰੋਵਰਿ ਨਾਤੇ ॥ ਸਭਿ ਉਤਰੇ ਪਾਪ ਕਮਾਤੇ ॥

(ੳ) ਜਿਹੜੇ ਪੁਰਸ਼ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਅੰਮ੍ਰਿਤ ਸਰੋਵਰ ਵਿਚ **ਨਾਤੇ** = ਇਸ਼ਨਾਨ ਕਰਦੇ ਹਨ, ਉਹਨਾਂ ਦੇ **ਕਮਾਤੇ** = ਕਮਾਏ ਹੋਏ, ਭਾਵ ਕੀਤੇ ਹੋਏ ਸਾਰੇ ਪਾਪ ਉੱਤਰ ਗਏ ਹਨ।

(ਅ) ਵਾਹਿਗੁਰੂ ਦੇ ਦਾਸਾਂ ਦਾ ਸਰੋਵਰ ਜੋ ਰਾਮ ਦਾ ਨਾਮ ਹੈ, ਭਾਵ 'ਵਾਹਿਗੁਰੂ' ਨਾਮ ਹੈ, ਇਸ ਵਾਹਿਗੁਰੂ ਨਾਮ ਦਾ ਸਿਮਰਨ ਕਰਨ ਰੂਪ ਜਾਂ ਜਪਣ ਰੂਪ ਇਸ਼ਨਾਨ ਕਰਕੇ **ਕਮਾਤੇ** = ਕਮਾਏ ਹੋਏ, ਭਾਵ ਕੀਤੇ ਹੋਏ ਸਾਰੇ ਪਾਪ ਉੱਤਰ ਗਏ ਹਨ।

(ੲ) ਰਾਮ ਦੇ ਦਾਸਾਂ ਦਾ ਜੋ 'ਸ੍ਰੀ ਗੁਰੂ ਗ੍ਰੰਥ ਸਾਹਿਬ' ਰੂਪ ਸਰੋਵਰ ਹੈ। ਜਿਸ ਵਿਚ ਗੁਰਬਾਣੀ ਰੂਪ ਅੰਮ੍ਰਿਤ ਜਲ ਲਬਾ-ਲਬ ਭਰਿਆ ਹੋਇਆ ਹੈ, ਤਿਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਨ ਰੂਪ ਇਸ਼ਨਾਨ ਨਾਲ ਅਤੇ ਗੁਰਬਾਣੀ ਪੜ੍ਹਨ-ਸੁਣਨ ਰੂਪ ਇਸ਼ਨਾਨ ਨਾਲ ਕਮਾਏ, ਭਾਵ ਕੀਤੇ ਹੋਏ ਸਾਰੇ ਪਾਪ ਉੱਤਰ ਗਏ ਹਨ। ਜਥਾ :—

*'ਗੁਰ ਸਮਾਨਿ ਤੀਰਥੁ ਨਹੀ ਕੋਇ ॥ ਸਰੁ ਸੰਤੋਖੁ ਤਾਸੁ ਗੁਰੁ ਹੋਇ ॥੧॥ਰਹਾਉ॥*
*ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ ॥*
*ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ ॥੨॥'*

[ਪ੍ਰਭਾਤੀ ਮਹਲਾ ੧, ਅੰਗ—੧੩੨੮-੨੯]

(ਸ) ਰਾਮ ਦੇ ਦਾਸਾਂ ਦਾ ਜੋ ਸਤਿਸੰਗਤ ਰੂਪ ਸਰੋਵਰ ਹੈ, ਤਿਸ ਵਿਚ ਸੱਤ-ਅਸੱਤ ਦੀ ਵਿਚਾਰ ਕਰਨ ਰੂਪ, ਵਾ :—ਸ਼ੁਭ ਗੁਣਾਂ ਨੂੰ ਪ੍ਰਾਪਤ ਕਰਨ ਰੂਪ ਜਲ ਨਾਲ ਇਸ਼ਨਾਨ ਕਰਕੇ **ਕਮਾਤੇ** = ਕਮਾਏ ਹੋਏ, ਭਾਵ ਕੀਤੇ ਹੋਏ ਸਾਰੇ ਪਾਪ ਉੱਤਰ ਜਾਂਦੇ ਹਨ।

## ਸਾਖੀ : ਕੱਥੂ ਤੇਲੀ ਦੀ

ਸ੍ਰੀਮਾਨ ੧੦੮ ਬ੍ਰਹਮ ਗਿਆਨੀ ਸਚਖੰਡ ਵਾਸੀ ਸੰਤ ਬਾਬਾ ਗੁਰਬਚਨ ਸਿੰਘ ਜੀ 'ਖਾਲਸਾ' ਨੇ ਅੱਖੀਂ ਵੇਖਿਆ ਸੀ ਕਿ ਜੋ ਇਕ ਕੱਥੂ ਨਾਮੇ ਤੇਲੀ ਬਹੁਤ ਸ਼ਰਾਬੀ ਹੋਣ ਕਰਕੇ

ਕੋੜ੍ਹੀ ਹੋ ਗਿਆ ਸੀ। ਜ਼ਿੰਦਗੀ ਤੋਂ ਤੰਗ ਆ ਕੇ ਮਰਨ ਲੱਗਾ ਤਾਂ ਇਕ ਸਿੱਖ ਇਸਨੂੰ ਸ੍ਰੀ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਵਾਉਣ ਲਈ ਸ੍ਰੀ ਅੰਮ੍ਰਿਤਸਰ ਸਾਹਿਬ ਲੈ ਆਇਆ। ਜਦ ਕੱਥੂ ਤੇਲੀ ਨੇ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕੀਤਾ ਤਾਂ ਬਿਲਕੁਲ ਰਾਜ਼ੀ ਹੋ ਗਿਆ ਸੀ। ਕੱਥੂ ਤੇਲੀ ਨੇ ਇਹ ਖ਼ਬਰ ਅਖ਼ਬਾਰਾਂ ਵਿਚ ਵੀ ਕਢਵਾਈ ਸੀ। ਭਾਵਨਾਂ ਵਾਲੇ ਹੁਣ ਵੀ ਇਸ਼ਨਾਨ ਕਰਕੇ ਰਾਜ਼ੀ ਹੁੰਦੇ ਹਨ।

**ਨਿਰਮਲ ਹੋਏ ਕਰਿ ਇਸਨਾਨਾ॥ ਗੁਰਿ ਪੂਰੈ ਕੀਨੇ ਦਾਨਾ॥੧॥**

ਪਹਿਲਾਂ ਨਿਰਮਲ ਹੋ ਕੇ, ਭਾਵ ਖੂਹ, ਨਲਕੇ ਜਾਂ ਟੂਟੀਆਂ 'ਤੇ **ਇਸਨਾਨਾ** = ਨਹਾ ਕੇ ਫਿਰ ਅੰਮ੍ਰਿਤ-ਸਰੋਵਰ ਵਿਚ ਇਸ਼ਨਾਨ ਕਰੇ। ਪੂਰਿਆਂ ਗੁਰਾਂ ਨੇ ਇਹ **ਦਾਨਾ** = ਜਣਾਉਣਾ ਕੀਤਾ ਹੈ। ਅਥਵਾ :—ਇਸ਼ਨਾਨ ਕਰਕੇ ਜੋ ਨਿਮਰਲ ਮਨ ਵਾਲੇ ਹੋਏ ਹਨ, ਉਹਨਾਂ ਨੂੰ ਪੂਰਿਆਂ ਗੁਰਾਂ ਨੇ ਨਾਮ ਦਾ ਦਾਨ ਦੇਣਾ ਕੀਤਾ ਹੈ।

**ਸਭਿ ਕੁਸਲ ਖੇਮ ਪ੍ਰਭਿ ਧਾਰੇ॥**

ਉਹਨਾਂ ਵਿਚ ਪ੍ਰਭੂ ਨੇ ਸਾਰੇ **ਕੁਸਲ ਖੇਮ** = ਸੁਖ-ਅਨੰਦ ਟਿਕਾਏ ਹਨ। ਅਥਵਾ :— **ਕੁਸਲ** = ਸੁਖ ਦੀ ਪ੍ਰਾਪਤੀ ਹੁੰਦੀ ਹੈ ਅਤੇ **ਖੇਮ** = ਕਲਿਆਣ ਹੁੰਦੀ ਹੈ। ਵਾ :—**ਖੇਮ** = ਅਪ੍ਰਾਪਤੀ ਦੀ ਪ੍ਰਾਪਤੀ ਹੁੰਦੀ ਹੈ ਅਤੇ **ਕੁਸਲ** = ਪ੍ਰਾਪਤੀ ਦੀ ਰੱਖਿਆ ਹੁੰਦੀ ਹੈ।

**ਸਹੀ ਸਲਾਮਤਿ ਸਭਿ ਥੋਕ ਉਬਾਰੇ ਗੁਰ ਕਾ ਸਬਦੁ ਵੀਚਾਰੇ॥ਰਹਾਉ॥**

ਉਹਨਾਂ ਨੇ **ਸਹੀ ਸਲਾਮਤਿ** = ਸੁਖ-ਅਨੰਦ ਨਾਲ ਸਾਰੇ **ਥੋਕ** = ਪਦਾਰਥ ਬਚਾ ਲਏ ਹਨ, ਜਿਨ੍ਹਾਂ ਨੇ ਗੁਰਾਂ ਦਾ ਉਪਦੇਸ਼ ਵਿਚਾਰਿਆ ਹੈ॥ਰਹਾਉ॥

**ਸਾਧਸੰਗਿ ਮਲੁ ਲਾਥੀ॥ ਪਾਰਬ੍ਰਹਮੁ ਭਇਓ ਸਾਥੀ॥**

ਸਤਿਸੰਗਤ ਵਿਚ ਬੈਠਣ ਕਰਕੇ ਪਾਪਾਂ ਰੂਪ ਮੈਲ **ਲਾਥੀ** = ਲੱਥ ਗਈ ਹੈ ਅਤੇ ਪਾਰਬ੍ਰਹਮ ਆਪ ਹੀ ਸਾਥੀ ਹੋਇਆ ਹੈ।

**ਨਾਨਕ ਨਾਮੁ ਧਿਆਇਆ॥ ਆਦਿ ਪੁਰਖ ਪ੍ਰਭੁ ਪਾਇਆ॥੨॥੧॥੬੫॥**

ਗੁਰੂ ਜੀ ਕਥਨ ਕਰਦੇ ਹਨ, ਜਿਸਨੇ ਨਾਮ ਨੂੰ ਜਪਿਆ ਹੈ, ਉਸਨੇ ਆਦਿ ਪੁਰਖ ਰੂਪ ਪ੍ਰਭੂ ਨੂੰ ਪਾਇਆ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

## ੨੦.

### ਸੋਰਠਿ ਮਹਲਾ ੫ ॥ [ਅੰਗ—੬੨੭]

**ਅਪਨਾ ਗੁਰੂ ਧਿਆਏ ॥ ਮਿਲਿ ਕੁਸਲ ਸੇਤੀ ਘਰਿ ਆਏ ॥**

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਤਰ੍ਹਾਂ-ਤਰ੍ਹਾਂ ਦੇ ਪ੍ਰਕਰਨਾਂ ਵਾਲੇ ਸ਼ਬਦ ਉਚਾਰ ਕੇ, ਆਪਾਂ ਨੂੰ ਸਿਖਿਆ ਬਖ਼ਸ਼ਦੇ ਹਨ। ਜੇ ਲੰਮੀ ਨਜ਼ਰ ਮਾਰ ਕੇ ਵੇਖੀਏ ਤਾਂ ਆਪਣੀ ਰੱਖਿਆ ਕਰਨ ਵਾਲੇ ਗੁਰੂ ਸਾਹਿਬ ਜੀ ਹੀ ਹਨ, ਹੋਰ ਕੋਈ ਰੱਖਿਆ ਨਹੀਂ ਕਰ ਸਕਦਾ। ਜਦੋਂ ਨਿਰਧਨ ਦੇਖ ਲੈਂਦੇ ਹਨ ਤਾਂ ਸਭ ਸਾਥ ਛੱਡ ਦਿੰਦੇ ਹਨ:—

੧. *'ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥੧॥'*

[ਸੋਰਠਿ ਮਹਲਾ ੯, ਅੰਗ—੬੩੩]

੨. *'ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥੧॥'*

[ਸੋਰਠਿ ਮਹਲਾ ੯, ਅੰਗ—੬੩੪]

ਸਭ ਆਪਣੇ ਮਤਲਬ ਵਾਸਤੇ ਹੀ ਮਿਲਦੇ ਹਨ। ਸੰਸਾਰ ਵਿਚ ਪਖੰਡ ਬਹੁਤ ਵਧ ਗਿਆ ਹੈ, ਘਰ-ਘਰ ਗੁਰੂ ਬਣ ਕੇ ਬੈਠ ਗਏ ਹਨ, ਇਉਂ ਕਹਿੰਦੇ ਹਨ:—

੧. *'ਮੋਰੋ ਈ ਧਯਾਨ ਧਰੋ ਨਿਸ ਬਾਸੁਰ ਭੂਲ ਕੈ ਅਉਰ ਕੋ ਨਾਮੁ ਨ ਲੀਜੈ ॥'*

[ਦਸਮ, ਅੰਗ—੭੧੫]

੨. *'ਗ੍ਰਿਹ ਗ੍ਰਿਹ ਜੋਹਤ ਗੁਰੂ ਸਦਾਵਤ ਅੰਤ ਕਾਲਿ ਯਮ ਫਾਸ ਫਹਾਹੀ ॥'*

[ਸ੍ਰੀ ਸਰਬਲੋਹ ਗ੍ਰੰਥ, ਪੰਨਾ—੬੪੫]

ਏਹੋ ਜਿਹੇ ਪਖੰਡੀ ਲੋਕ ਤਾਂ ਬਹੁਤ ਹਨ, ਜਿਹੜੇ ਆਪਣੀ ਪੂਜਾ ਕਰਵਾਉਣ ਵਾਸਤੇ ਸਭ ਕੁਝ ਕਰ ਲੈਂਦੇ ਹਨ। ਪਰ ਸਿੱਖ ਦੀ ਹਾਲਤ ਸਮਝਣੀ, ਉਸਨੂੰ ਮੁਕਤ ਕਰਨਾ, ਇਹ ਨਹੀਂ ਕਰ ਸਕਦੇ।

ਜਿਵੇਂ ਇਕ ਗੁਰਸਿੱਖ ਬੀਬੀ ਰਾਧਾ ਸੁਆਮੀਆਂ ਦੇ ਘਰ ਵਿਆਹੀ ਗਈ, ਜਦੋਂ ਬਾਬੂ ਸਾਵਣ ਸਿੰਘ ਦੇ ਪਾਸ ਲੈ ਕੇ ਗਏ ਤਾਂ ਉਸਨੇ ਕਿਹਾ, "ਬੀਬੀ ! ਤਨ, ਮਨ, ਧਨ ਅਰਪਣ ਕਰ ਦੇ, ਫਿਰ ਤੈਨੂੰ ਨਾਮ ਦੇਵਾਂਗੇ।" ਬੀਬੀ ਨੇ ਕਿਹਾ, "ਤਨ ਤਾਂ ਮੇਰੇ ਪਤੀ ਦਾ ਹੈ, ਧਨ ਮੇਰੇ ਮਾਪਿਆਂ ਨੇ ਮੈਨੂੰ ਦਿੱਤਾ ਹੀ ਨਹੀਂ, ਬਾਕੀ ਰਹੀ ਮਨ ਦੀ ਗੱਲ, ਜੇ ਲੈ ਸਕਦੇ ਹੋ ਤਾਂ ਲੈ ਲਓ।"

ਸੋ, ਇਹ ਤਾਕਤਾਂ ਤਾਂ ਦਸਾਂ ਪਾਤਸ਼ਾਹੀਆਂ ਅਤੇ ਦਸਾਂ ਪਾਤਸ਼ਾਹੀਆਂ ਦੇ ਸਰੂਪ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੀ ਹਨ, ਜੋ ਆਪ ਜਨਮ-ਮਰਨ ਤੋਂ ਰਹਿਤ ਹਨ, ਅਕਾਲ ਪੁਰਖ ਵਾਹਿਗੁਰੂ ਦਾ ਸਰੂਪ ਹਨ। ਯਥਾ :—

*'ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ॥*
*ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ॥੧੩॥'*

[ਰਾਗੁ ਸੂਹੀ ਮਹਲਾ ੪, ਅੰਗ—੭੫੯]

**ਉਥਾਨਕਾ :**—ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ, ਜਿਸ ਵੇਲੇ ਵਡਾਲੀ ਸਾਹਿਬ ਤੋਂ ਸ੍ਰੀ ਅੰਮ੍ਰਿਤਸਰ ਸਾਹਿਬ ਆਏ ਤਾਂ ਇਹ ਸ਼ਬਦ ਉਚਾਰਨ ਕੀਤਾ :—

**ਅਪਨਾ ਗੁਰੂ ਧਿਆਏ॥ ਮਿਲਿ ਕੁਸਲ ਸੇਤੀ ਘਰਿ ਆਏ॥**

ਆਪਣੇ ਗੁਰੂ ਨੂੰ ਧਿਆਉਂਦੇ ਹੋਏ ਸੁਖ ਅਨੰਦ ਨਾਲ ਮਿਲ ਕੇ ਆਪਣੇ **ਘਰਿ** = ਗੁਰੂ ਕੇ ਮਹਿਲਾਂ ਵਿਚ ਆਏ ਹਾਂ। ਅਥਵਾ :—ਆਪਣੇ ਗੁਰਾਂ ਦੁਆਰਾ ਪ੍ਰਮੇਸ਼ਰ ਦੇ ਨਾਮ ਨੂੰ ਧਿਆ ਕੇ ਸੁਖ-ਅਨੰਦ ਨਾਲ ਮਿਲ ਕੇ ਸਰੂਪ ਘਰ ਵਿਚ ਆਏ ਹਾਂ।

**ਨਾਮੈ ਕੀ ਵਡਿਆਈ॥ ਤਿਸੁ ਕੀਮਤਿ ਕਹਣੁ ਨ ਜਾਈ॥੧॥**

ਜੋ ਪ੍ਰਭੂ ਦੇ ਨਾਮ ਦੀ ਵਡਿਆਈ ਹੈ, ਉਸਦੀ **ਕੀਮਤਿ** = ਉਪਮਾ ਕਹੀ ਨਹੀਂ ਜਾਂਦੀ॥੧॥ ਯਥਾ :—

੧. *'ਬਿਆਸ ਮਹਿ ਲੇਖੀਐ ਸਨਕ ਮਹਿ ਪੇਖੀਐ,*
*ਨਾਮ ਕੀ ਨਾਮਨਾ ਸਪਤ ਦੀਪਾ॥੧॥'*

[ਮਲਾਰ ਸ੍ਰੀ ਰਵਿਦਾਸ ਜੀ, ਅੰਗ—੧੨੯੩]

੨. *'ਨਾਮ ਕੇ ਧਾਰੇ ਸਗਲੇ ਜੰਤ॥ ਨਾਮ ਕੇ ਧਾਰੇ ਖੰਡ ਬ੍ਰਹਮੰਡ॥'*

[ਗਉੜੀ ਸੁਖਮਨੀ ਮਃ ੫, ਅੰਗ—੨੮੪]

੩. *'ਸਲੋਕੁ॥ ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ॥*
*ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ॥੧॥'*

[ਗਉੜੀ ਸੁਖਮਨੀ ਮਃ ੫, ਅੰਗ—੨੬੫]

੪. *'ਡਖਣਾ॥ ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥*
*ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥੧॥'*

[ਸਿਰੀ ਰਾਗੁ ਮਹਲਾ ੫, ਅੰਗ—੮੧]

੫. 'ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ ॥
ਨਾਮ ਬਿਨਾ ਸਭ ਕੂੜੁ ਗਾਲ੍ਹੀ ਹੋਛੀਆ ॥੧॥' [ਸੂਹੀ ਮਹਲਾ ੫, ਅੰਗ—੭੬੧]

੬. 'ਅਸਟ ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ ॥
ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ ॥੪॥'
[ਧਨਾਸਰੀ ਮਹਲਾ ੧, ਅੰਗ—੬੬੩]

ਨਾਮ ਤੋਂ ਹੀਣਿਆਂ ਬਾਬਤ ਗੁਰੂ ਜੀ ਇਉਂ ਫੁਰਮਾਉਂਦੇ ਹਨ :—

੧. 'ਬਿਨੁ ਸਿਮਰਨ ਧ੍ਰਿਗੁ ਕਰਮ ਕਰਾਸ ॥ ਕਾਗ ਬਤਨ ਬਿਸਟਾ ਮਹਿ ਵਾਸ ॥੨॥'
[ਗਉੜੀ ਮਹਲਾ ੫, ਅੰਗ—੨੩੯]

੨. 'ਨਾਮ ਬਿਨਾ ਜੋ ਪਹਿਰੈ ਖਾਇ ॥ ਜਿਉ ਕੂਕਰੁ ਜੂਠਨ ਮਹਿ ਪਾਇ ॥੧॥...
ਨਾਮੁ ਬਿਸਾਰਿ ਕਰੇ ਰਸ ਭੋਗ ॥ ਸੁਖੁ ਸੁਪਨੈ ਨਹੀ ਤਨ ਮਹਿ ਰੋਗ ॥੩॥...
ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ ॥ ਕੋਟਿ ਕਰਮ ਕਰਤੋ ਨਰਕਿ ਜਾਵੈ ॥੫॥'
[ਗਉੜੀ ਮਹਲਾ ੫, ਅੰਗ—੨੪੦]

ਜਿਹੜੇ ਨਾਮ ਜਪਦੇ ਹਨ, ਉਹਨਾਂ ਬਾਬਤ ਤਾਂ ਸਤਿਗੁਰੂ ਜੀ ਇਉਂ ਫੁਰਮਾਉਂਦੇ ਹਨ :—

੧. 'ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤੁ ਹਹਿ
ਜੋ ਬੋਲਹਿ ਹਰਿ ਹਰਿ ਰਾਮ ਨਾਮੁ ਹਰਿ ਸਾਤੇ ॥'
[ਸੋਰਠਿ ਕੀ ਵਾਰ ਮਹਲਾ ੪, ਅੰਗ—੬੪੯]

੨. 'ਜਿਨ੍ਹਾ ਨ ਵਿਸਰੈ ਨਾਮੁ ਸੇ ਕਿਨੇਹਿਆ ॥
ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ ॥੧॥' [ਆਸਾ ਮਹਲਾ ੫, ਅੰਗ—੩੯੭]

੩. 'ਆਇਆ ਤਿਨ ਕਾ ਸਫਲੁ ਭਇਆ ਹੈ ਇਕ ਮਨਿ ਜਿਨੀ ਧਿਆਇਆ ॥'
[ਵਡਹੰਸੁ ਮਹਲਾ ੧, ਅੰਗ—੫੭੯]

੪. 'ਆਇਆ ਸਫਲ ਤਾਹੂ ਕੋ ਗਨੀਐ ॥ ਜਾਸੁ ਰਸਨ ਹਰਿ ਹਰਿ ਜਸੁ ਭਨੀਐ ॥'
[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੨]

ਬਾਕੀ ਕਰਮ-ਧਰਮ ਹੋਰ ਜੁਗਾਂ ਵਿਚ ਫਲੀਭੂਤ ਹੁੰਦੇ ਸਨ, ਕਲਿਜੁਗ ਵਿਚ ਕੇਵਲ ਨਾਮ ਬੀਜਣ ਦੀ ਆਗਿਆ ਹੈ। ਯਥਾ :—

੧. 'ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾ ਚਾਰ ॥
ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥੧॥'
[ਗਉੜੀ ਰਵਿਦਾਸ ਜੀ, ਅੰਗ—੩੪੬]

੨. 'ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥
ਅਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥.....
ਮਨ ਰੁਤਿ ਨਾਮ ਰੇ ॥' [ਬਸੰਤੁ ਮਹਲਾ ੫, ਅੰਗ–੧੧੮੫]

੩. 'ਕਹਤੁ ਕਬੀਰੁ ਸੁਨਹੁ ਨਰ ਨਰਵੈ ਪਰਹੁ ਏਕ ਕੀ ਸਰਨਾ ॥
ਕੇਵਲ ਨਾਮੁ ਜਪਹੁ ਰੇ ਪ੍ਰਾਨੀ ਤਬ ਹੀ ਨਿਹਚੈ ਤਰਨਾ ॥੬॥੨॥'
[ਪ੍ਰਭਾਤੀ ਕਬੀਰ ਜੀ, ਅੰਗ–੧੩੪੯]

੪. 'ਕੁਰੁਤਾ ਬੀਜੁ ਬੀਜੇ ਨਹੀ ਜੰਮੈ ਸਭੁ ਲਾਹਾ ਮੂਲੁ ਗਵਾਇਦਾ ॥੫॥'
[ਮਾਰੂ ਸੋਲਹੇ ਮਹਲਾ ੫, ਅੰਗ–੧੦੭੫]

ਇਸ ਲਈ ਸਤਿਗੁਰਾਂ ਤੋਂ ਨਾਮ ਹੀ ਮੰਗੀਏ :—

੧. 'ਜਾਚਕ ਜਨੁ ਜਾਚੈ ਪ੍ਰਭ ਦਾਨੁ ॥ ਕਰਿ ਕਿਰਪਾ ਦੇਵਹੁ ਹਰਿ ਨਾਮੁ ॥'
[ਗਉੜੀ ਸੁਖਮਨੀ ਮਃ ੫, ਅੰਗ–੨੮੯]

੨. 'ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ,
ਹਰਿ ਦੀਜੈ ਨਾਮੁ ਪਿਆਰੀ ਜੀਉ ॥੧॥' [ਸੋਰਠਿ ਮਹਲਾ ੧, ਅੰਗ–੫੯੭]

੩. 'ਮੈ ਦੀਜੈ ਨਾਮ ਨਿਵਾਸੁ ਅੰਤਰਿ ਸਾਂਤਿ ਹੋਇ ॥
ਗੁਣ ਗਾਵੈ ਨਾਨਕ ਦਾਸੁ ਸਤਿਗੁਰੁ ਮਤਿ ਦੇਇ ॥੮॥'
[ਸੂਹੀ ਮਹਲਾ ੧, ਅੰਗ–੭੫੩]

੪. 'ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ ॥
ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ ॥੮॥'
[ਸੂਹੀ ਮਹਲਾ ੫, ਅੰਗ–੭੬੨]

੫. 'ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ ॥
ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ ॥'
[ਰਾਮਕਲੀ ਕੀ ਵਾਰ ਮਹਲਾ ੫, ਅੰਗ–੯੫੮]

੬. 'ਕਰਤਾ ਤੂ ਮੇਰਾ ਜਜਮਾਨੁ ॥
ਇਕ ਦਖਿਣਾ ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮੁ ॥੧॥'
[ਪ੍ਰਭਾਤੀ ਮਹਲਾ ੧, ਅੰਗ–੧੩੨੮]

੭. 'ਮਾਗਉ ਦਾਨੁ ਠਾਕੁਰ ਨਾਮ ॥
ਅਵਰੁ ਕਛੂ ਮੇਰੈ ਸੰਗਿ ਨ ਚਾਲੈ ਮਿਲੈ ਕ੍ਰਿਪਾ ਗੁਣ ਗਾਮ ॥੧॥'
[ਟੋਡੀ ਮਹਲਾ ੫, ਅੰਗ–੭੧੩]

੮. 'ਹਮ ਭੀਖਕ ਭੇਖਾਰੀ ਤੇਰੇ ਤੂ ਨਿਜਪਤਿ ਹੈ ਦਾਤਾ ॥
ਹੋਹੁ ਦੈਆਲ ਨਾਮੁ ਦੇਹੁ ਮੰਗਤ ਜਨ ਕੰਉ ਸਦਾ ਰਹਉ ਰੰਗਿ ਰਾਤਾ ॥੧॥'

[ਰਾਗੁ ਧਨਾਸਿਰੀ ਮਹਲਾ ੩, ਅੰਗ—੬੬੬]

੯. 'ਇਕ ਨਾਨਕ ਕੀ ਅਰਦਾਸਿ ਜੇ ਤੁਧੁ ਭਾਵਸੀ ॥
ਮੈ ਦੀਜੈ ਨਾਮ ਨਿਵਾਸੁ ਹਰਿ ਗੁਣ ਗਾਵਸੀ ॥੮॥'

[ਸੂਹੀ ਮਹਲਾ ੧ ਕਾਫੀ, ਅੰਗ—੭੫੨]

## ਸਾਖੀ : ਇਕ ਘੜੀ ਨਾਮ ਜਪੇ ਦਾ ਫਲ

ਸੰਤਾਂ ਨਾਲ ਮਿਲ ਕੇ ਇਕ ਆਦਮੀ ਨੇ ਸਿਰਫ ਇਕ ਘੜੀ ਨਾਮ ਜਪਿਆ, ਜੋ ਸਾਰੀ ਉਮਰ ਪਾਪ ਕਰਦਾ ਰਿਹਾ ਸੀ। ਸੰਤਾਂ ਨੇ ਕਿਹਾ, "ਜਦੋਂ ਪ੍ਰਲੋਕ ਵਿਚ ਜਾਵੇਂਗਾ ਤਾਂ ਨਾਮ ਦਾ ਮੁੱਲ ਪੁੱਛੀਂ?" ਉਸ ਪੁਰਸ਼ ਨੇ ਕਿਹਾ, "ਸਤ ਬਚਨ ਜੀ।" ਜਦ ਪ੍ਰਲੋਕ ਵਿਚ ਗਿਆ ਤਾਂ ਧਰਮਰਾਜਾ ਨੇ ਕਿਹਾ, "ਲੈ ਬਈ ਨਾਮ ਦਾ ਫਲ।" ਇਸਨੇ ਕਿਹਾ, "ਪਹਿਲਾਂ ਨਾਮ ਦਾ ਮੁੱਲ ਦੱਸੋ?" ਧਰਮਰਾਜਾ ਹੈਰਾਨ ਹੋ ਗਿਆ ਤੇ ਕਿਹਾ, "ਨਾਮ ਦੇ ਮੁੱਲ ਦਾ ਤਾਂ ਮੈਨੂੰ ਵੀ ਪਤਾ ਨਹੀਂ।" ਨਾਮ ਦੇ ਮੁੱਲ ਦਾ ਪਤਾ ਕਰਨ ਵਾਸਤੇ ਪਹਿਲਾਂ ਬ੍ਰਹਮਾ ਜੀ ਪਾਸ ਗਏ। ਉਹਨਾਂ ਨੇ ਕਿਹਾ, "ਮੈਨੂੰ ਵੀ ਪਤਾ ਨਹੀਂ।" ਫਿਰ ਤਿੰਨੇ ਇਕੱਠੇ ਹੋ ਕੇ ਵਿਸ਼ਨੂੰ ਜੀ ਪਾਸ ਗਏ ਤਾਂ ਵਿਸ਼ਨੂੰ ਜੀ ਨੇ ਕਿਹਾ, "ਇਸਨੂੰ ਮੇਰੇ ਪਾਸ ਛੱਡ ਜਾਓ।" ਛੱਡ ਕੇ ਧਰਮਰਾਜਾ ਤੇ ਬ੍ਰਹਮਾ ਜੀ ਵਾਪਸ ਮੁੜ ਆਏ। ਆਉਂਦੇ ਹੋਏ ਨਾਰਦ ਮੁਨੀ ਜੀ ਰਸਤੇ ਵਿਚ ਮਿਲੇ ਕਿਹਾ, "ਬਹੁਤ ਕਿਰਪਾ ਕੀਤੀ ਦਰਸ਼ਨ ਹੋਏ, ਕਿਧਰੋਂ ਆ ਰਹੇ ਹੋ?" ਤਾਂ ਦੱਸਿਆ, "ਇਕ ਐਸਾ ਬੰਦਾ ਆਇਆ ਸੀ, ਜੋ ਨਾਮ ਦਾ ਮੁੱਲ ਪੁੱਛਦਾ ਸੀ, ਸਾਨੂੰ ਕੋਈ ਉੱਤਰ ਨਾ ਆਇਆ, ਇਸ ਲਈ ਵਿਸ਼ਨੂੰ ਜੀ ਪਾਸ ਗਏ ਸੀ ਤਾਂ ਵਿਸ਼ਨੂੰ ਜੀ ਨੇ ਕਿਹਾ ਇਸਨੂੰ ਮੇਰੇ ਪਾਸ ਛੱਡ ਜਾਓ।" ਨਾਰਦ ਮੁਨੀ ਨੇ ਕਿਹਾ, "ਜੇ ਕੋਈ ਐਸਾ ਹੋਰ ਬੰਦਾ ਆ ਕੇ ਤੁਹਾਨੂੰ ਨਾਮ ਦਾ ਮੁੱਲ ਪੁੱਛੇਗਾ ਤਾਂ ਕੀ ਉੱਤਰ ਦੇਵੋਗੇ? ਤੁਸੀਂ ਮੁੱਲ ਪੁੱਛ ਕੇ ਆਉਣਾ ਸੀ।" ਫਿਰ ਵਿਸ਼ਨੂੰ ਜੀ ਦੇ ਪਾਸ ਜਾ ਕੇ ਪੁੱਛਿਆ, "ਜੀ! ਨਾਮ ਦਾ ਮੁੱਲ ਤਾਂ ਤੁਸੀਂ ਦੱਸਿਆ ਹੀ ਨਹੀਂ।" ਭਗਵਾਨ ਨੇ ਕਿਹਾ, "ਤੁਹਾਨੂੰ ਨਹੀਂ ਪਤਾ, ਨਾਮ ਦਾ ਕੋਈ ਮੁੱਲ ਨਹੀਂ, ਜਿਸਨੇ ਵੀ ਨਾਮ ਜਪਿਆ, ਉਸਨੂੰ ਬੈਕੁੰਠ ਦੀ ਪ੍ਰਾਪਤੀ ਹੋਈ।"

ਇਸੇ ਤਰ੍ਹਾਂ ਭਗਤ ਕਬੀਰ ਸਾਹਿਬ ਜੀ ਨੂੰ ਕਿਸੇ ਸ਼ਾਹੂਕਾਰ ਨੇ ਬੇਨਤੀ ਕੀਤੀ, "ਜੀ! ਮੇਰੇ ਕੋਲੋਂ ਹੀਰੇ, ਮੋਹਰਾਂ ਆਦਿ ਲੈ ਲਓ ਅਤੇ ਨਾਮ ਦੇ ਦੇਵੋ।" ਤਾਂ ਕਬੀਰ ਸਾਹਿਬ ਜੀ ਨੇ

ਕਿਹਾ, ਹੇ ਭਾਈ! ਨਾਮ ਇਸ ਤਰ੍ਹਾਂ ਨਹੀਂ ਪ੍ਰਾਪਤ ਹੁੰਦਾ, ਮਨ ਦੇ ਕੇ ਪ੍ਰਾਪਤ ਕਰੀਦਾ ਹੈ :—

*'ਕੰਚਨ ਸਿਉ ਪਾਈਐ ਨਹੀ ਤੋਲਿ ॥ ਮਨੁ ਦੇ ਰਾਮੁ ਲੀਆ ਹੈ ਮੋਲਿ ॥੧॥'*

[ਗਉੜੀ ਕਬੀਰ ਜੀ, ਅੰਗ—੩੨੭]

ਤ੍ਰੇਤੇ ਦੇ ਅਵਤਾਰ ਸ੍ਰੀ ਰਾਮਚੰਦਰ ਜੀ ਨੇ ਵੀ ਆਪਣੇ ਸਰੀਰ ਨਾਲੋਂ ਨਾਮ ਦੀ ਮਹਿਮਾ ਵੱਧ ਜਣਾਈ ਸੀ। ਪ੍ਰਮੇਸ਼ਰ ਦਾ ਨਾਮ ਪੱਥਰਾਂ 'ਤੇ ਲਿਖ ਕੇ ਸਮੁੰਦਰ 'ਤੇ ਪੁਲ ਬਣਾਇਆ ਸੀ :—

੧. *'ਨਿਜ ਤੇ ਅਧਿਕ ਹੇਤੁ ਸ੍ਰੀ ਰਾਮੂ। ਜਗਹਿ ਲਖਾਯੋ ਲਿਖ ਕਰਿ ਨਾਮੂ।*
*ਸਰੁਵਰ ਪਰ ਗਿਰਿਵਰ ਧਰਿ ਭਾਰੇ। ਤਰੁਵਰ ਕੇ ਪਾਤਨਿ ਸਮ ਤਾਰੇ ॥੫੮॥'*

[ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਯਾਯ-੧, ਜਿਲਦ-੨, ਪੰਨਾ—੮੯]

੨. *'ਨਾਮੀ ਤੇ ਹੈ ਨਾਮ ਬਡਾਈ। ਮਹਿਮਾਂ ਆਪਹਿ ਰਾਮ ਲਖਾਈ ॥੫੬॥'*

[ਸ੍ਰੀ ਗੁਰ ਨਾਨਕ ਪ੍ਰਕਾਸ਼, ਉੱਤਰਾਰਧ ਅਧਯਾਯ-੧੭, ਜਿਲਦ-੪, ਪੰਨਾ—੬੧੭]

## ਸਾਖੀ : ਗੋਪੀਆਂ ਤੇ ਨਾਰਦ ਮੁਨੀ ਦੀ

ਇਕ ਵਾਰ ਨਾਰਦ ਮੁਨੀ ਜੀ ਕ੍ਰਿਸ਼ਨ ਭਗਵਾਨ ਦੇ ਦਰਸ਼ਨ ਕਰਨ ਆਏ। ਗੋਪੀਆਂ ਨੂੰ ਕਿਹਾ, "ਗੋਪੀਓ! ਤੁਸੀਂ ਪਿਛਲੇ ਜਨਮ ਵਿਚ ਮਹਾਨ ਪੁੰਨ ਕੀਤੇ ਸਨ, ਜਿਸ ਕਰਕੇ ਤੁਹਾਨੂੰ ਭਗਵਾਨ ਜੀ ਪਤੀ ਮਿਲੇ ਹਨ, ਤੁਸੀਂ ਕਦੀ ਇਹ ਸੋਚਿਆ ਹੈ ਕਿ ਅਗਲੇ ਜਨਮ ਵਿਚ ਫਿਰ ਭਗਵਾਨ ਜੀ ਪਤੀ ਰੂਪ ਵਿਚ ਕਿਸ ਤਰ੍ਹਾਂ ਮਿਲਣਗੇ?" ਤਾਂ ਗੋਪੀਆਂ ਨੇ ਕਿਹਾ, "ਕਿਰਪਾ ਕਰਕੇ ਆਪ ਹੀ ਦੱਸੋ?" ਨਾਰਦ ਮੁਨੀ ਨੇ ਕਿਹਾ, "ਜੋ ਇਥੇ ਦਾਨ ਕਰੀਏ ਉਹ ਅਗਲੇ ਜਨਮ ਵਿਚ ਪ੍ਰਾਪਤ ਹੁੰਦਾ ਹੈ, ਇਸ ਲਈ ਹੁਣ ਤੁਸੀਂ ਭਗਵਾਨ ਕ੍ਰਿਸ਼ਨ ਨੂੰ ਦਾਨ ਕਰ ਦੇਵੋ।" ਗੋਪੀਆਂ ਨੇ ਨਾਰਦ ਮੁਨੀ ਨੂੰ ਭਗਵਾਨ ਦੇ ਦਾਨ ਦਾ ਸੰਕਲਪ ਕਰ ਦਿੱਤਾ। ਜਦ ਨਾਰਦ ਮੁਨੀ ਸ੍ਰੀ ਕ੍ਰਿਸ਼ਨ ਜੀ ਨੂੰ ਆਪਣੇ ਨਾਲ ਲੈ ਕੇ ਤੁਰ ਪਏ ਤਾਂ ਗੋਪੀਆਂ ਵਿਰਲਾਪ ਕਰਨ ਲੱਗ ਪਈਆਂ ਤੇ ਕਹਿਣ ਲੱਗੀਆਂ, "ਅਗਲੇ ਜਨਮ ਵਿਚ ਪਤਾ ਨਹੀਂ ਮਿਲਣੇ ਹਨ ਕਿ ਨਹੀਂ, ਤੁਸੀਂ ਤਾਂ ਹੁਣੇ ਹੀ ਆਪਣੇ ਨਾਲ ਲਿਜਾ ਕੇ ਸਾਡਾ ਵਿਛੋੜਾ ਪਾ ਰਹੇ ਹੋ?" ਨਾਰਦ ਮੁਨੀ ਨੇ ਕਿਹਾ, "ਗੋਪੀਓ! ਜੇ ਤੁਸੀਂ ਇਹਨਾਂ ਦੇ ਬਰਾਬਰ ਧਨ ਤੋਲ ਕੇ ਦੇ ਦੇਵੋ ਤਾਂ ਮੈਂ ਇਹਨਾਂ ਨੂੰ ਛੱਡ ਜਾਂਦਾ ਹਾਂ।"

ਤੱਕੜੀ ਲਿਆਂਦੀ ਗਈ, ਇਕ ਪਾਸੇ ਸ੍ਰੀ ਕ੍ਰਿਸ਼ਨ ਜੀ ਨੂੰ ਬਿਠਾਇਆ ਅਤੇ ਦੂਜੇ ਪਾਸੇ ਸਾਰਾ ਧਨ ਪਾ ਦਿੱਤਾ। ਪਰ ਕ੍ਰਿਸ਼ਨ ਜੀ ਦਾ ਪੱਲੜਾ ਭਾਰੀ ਰਿਹਾ। ਤਾਂ ਕ੍ਰਿਸ਼ਨ

ਭਗਵਾਨ ਜੀ ਦੀਆਂ ਸੋਲਾਂ ਹਜ਼ਾਰ ਇਕ ਸੋ ਅੱਠ (੧੬੧੦੮) ਗੋਪੀਆਂ ਨੇ ਆਪਣੇ ਸਾਰੇ ਗਹਿਣੇ ਉਤਾਰ ਕੇ ਪਾ ਦਿੱਤੇ। ਫਿਰ ਵੀ ਕ੍ਰਿਸ਼ਨ ਜੀ ਦਾ ਪੱਲੜਾ ਥੋੜ੍ਹਾ ਜਿੰਨਾ ਵੀ ਜ਼ਮੀਨ ਤੋਂ ਨਾ ਉਠਿਆ। ਇਸ ਤਰ੍ਹਾਂ ਦੇਖ ਕੇ ਗੋਪੀਆਂ ਫਿਰ ਵਿਰਲਾਪ ਕਰਨ ਲੱਗ ਪਈਆਂ। ਤਾਂ ਸ੍ਰੀ ਕ੍ਰਿਸ਼ਨ ਜੀ ਨੇ ਸੈਨਤ ਨਾਲ ਸਮਝਾਇਆ ਕਿ ਭਾਵੇਂ ਸਾਰੇ ਸੰਸਾਰ ਦੀ ਮਾਇਆ ਵੀ ਇਸ ਪੱਲੜੇ ਵਿਚ ਪਾ ਦੇਵੋ, ਫਿਰ ਵੀ ਇਹ ਭਾਰਾ ਨਹੀਂ ਹੋਵੇਗਾ। ਤੁਸੀਂ ਤੁਲਸੀ ਦੇ ਪੱਤੇ ਉੱਪਰ ਰਾਮ ਨਾਮ ਲਿਖ ਕੇ ਇਸ ਪੱਲੜੇ ਵਿਚ ਰੱਖ ਦੇਵੋ। ਗੋਪੀਆਂ ਨੇ ਇਸੇ ਤਰ੍ਹਾਂ ਹੀ ਕੀਤਾ ਤਾਂ ਝੱਟ ਹੀ ਭਗਵਾਨ ਜੀ ਵਾਲਾ ਪੱਲੜਾ ਧਰਤੀ ਤੋਂ ਉੱਪਰ ਉੱਠ ਪਿਆ। ਨਾਮ ਵਾਲਾ ਪਾਸਾ ਧਰਤੀ ਨਾਲ ਲੱਗ ਗਿਆ।

ਸੋ, ਇਸ ਲਈ ਅਵਤਾਰਾਂ ਦੀਆਂ ਦੇਹਾਂ ਵੀ ਨਾਮ ਦੇ ਤੁੱਲ ਨਹੀਂ ਹੋ ਸਕਦੀਆਂ। ਤਾਂ ਹੀ ਸਤਿਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਨਾਮ ਅਤੇ ਬਾਣੀ ਨਾਲ ਜੋੜ ਕੇ ਸਖ਼ਸ਼ੀ ਪੂਜਾ ਤੋਂ ਹਟਾਇਆ ਹੈ।

### ਸੰਤਹੁ ਹਰਿ ਹਰਿ ਹਰਿ ਆਰਾਧਹੁ ॥

ਹੇ ਸੰਤੋ! ਹਰ ਵੇਲੇ ਹਰਿ-ਹਰਿ ਨਾਮ ਨੂੰ ਅਰਾਧਣਾ ਕਰੋ। ਵਾ :—ਪਾਪਾਂ ਦਾ **ਹਰਿ** = ਹਾਰਕ ਜੋ **ਹਰਿ** = ਹਰੀ ਹੈ, ਉਸਨੂੰ **ਹਰਿ** = ਹਰ ਵਕਤ, ਵਾ :—ਮਨ, ਬਾਣੀ, ਸਰੀਰ ਕਰਕੇ ਅਰਾਧਣਾ ਕਰੋ। ਅਥਵਾ :—ਜੋ **ਹਰਿ** = ਹਰੀ **ਹਰਿ** = ਹਰ ਇਕ ਨੂੰ **ਹਰਿ** = ਹਰੇ-ਭਰੇ ਕਰਨ ਵਾਲਾ ਹੈ, ਉਸਨੂੰ ਅਰਾਧਣਾ ਕਰੋ।

ਅਰਾਧਣਾ ਵੀ ਕਈ ਪ੍ਰਕਾਰ ਦੀ ਹੈ। ਕੋਈ ਸਰਵਰ ਨੂੰ, ਕੋਈ ਭੈਰੋਂ ਨੂੰ, ਕੋਈ ਭੂਤਾਂ ਨੂੰ, ਕੋਈ ਸੀਤਲਾ ਨੂੰ, ਕੋਈ ਹੋਰ ਦੇਵੀ-ਦੇਵਤਿਆਂ ਨੂੰ ਅਰਾਧਦਾ ਹੈ। ਪਰ ਇਥੇ ਗੁਰੂ ਸਾਹਿਬ ਜੀ ਸਾਰੀਆਂ ਅਰਾਧਨਾਂ ਨਾਲੋਂ ਹਰੀ ਦੇ ਨਾਮ ਨੂੰ ਅਰਾਧਣਾ ਹੀ ਚੰਗਾ ਕਹਿੰਦੇ ਹਨ। ਯਥਾ :—

੧. *'ਆਰਾਧਨਾ ਅਰਾਧਨੁ ਨੀਕਾ ਹਰਿ ਹਰਿ ਨਾਮੁ ਅਰਾਧਨਾ ॥੨॥'*

[ਮਾਰੂ ਮਹਲਾ ੫, ਅੰਗ—੧੦੧੮]

੨. *'ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ ॥*
*ਸੰਤ ਸੇਵਾ ਕਰਿ ਭਾਵਨੀ ਲਾਈਐ ਤਿਆਗਿ ਮਾਨੁ ਹਾਠੀਲਾ ॥੧॥'*

[ਗੂਜਰੀ ਮਹਲਾ ੫, ਅੰਗ—੪੯੮]

ਅੱਗੇ ਹੁਣ ਹਰੀ ਦੇ ਅਰਾਧਣ ਦਾ ਫਲ ਦੱਸਦੇ ਹਨ :—

**ਹਰਿ ਆਰਾਧਿ ਸਭੋ ਕਿਛੁ ਪਾਈਐ ਕਾਰਜ ਸਗਲੇ ਸਾਧਹੁ ॥ਰਹਾਉ॥**

ਹਰੀ ਨਾਮ ਦੇ ਅਰਾਧਣੇ ਕਰਕੇ ਸਭ ਕੁਝ ਪਾ ਲਈਦਾ ਹੈ ਅਤੇ ਸਾਰੇ ਕੰਮ ਵੀ **ਸਾਧਹੁ** = ਸੁਧਾਰ ਲਵੋਗੇ, ਭਾਵ ਪੂਰੇ ਕਰ ਲਵੋਗੇ, ਕੋਈ ਵੀ ਕੰਮ ਅਧੂਰਾ ਨਹੀਂ ਰਹੇਗਾ। ਯਥਾ :—

੧. *'ਜਨ ਕੇ ਪੂਰਨ ਹੋਏ ਕਾਮ ॥*
*ਕਲੀ ਕਾਲ ਮਹਾ ਬਿਖਿਆ ਮਹਿ ਲਜਾ ਰਾਖੀ ਰਾਮ ॥੧॥'*

[ਧਨਾਸਰੀ ਮਹਲਾ ੫, ਅੰਗ—੬੮੨]

੨. *'ਦੋਵੈ ਥਾਵ ਰਖੇ ਗੁਰ ਸੂਰੇ ॥*
*ਹਲਤ ਪਲਤ ਪਾਰਬ੍ਰਹਮਿ ਸਵਾਰੇ ਕਾਰਜ ਹੋਏ ਸਗਲੇ ਪੂਰੇ ॥੧॥'*

[ਬਿਲਾਵਲੁ ਮਹਲਾ ੫, ਅੰਗ—੮੨੫]

**ਪ੍ਰੇਮ ਭਗਤਿ ਪ੍ਰਭ ਲਾਗੀ ॥ ਸੋ ਪਾਏ ਜਿਸੁ ਵਡਭਾਗੀ ॥**

ਪ੍ਰਭੂ ਦੀ ਪ੍ਰੇਮਾ-ਭਗਤੀ ਵਿਚ ਅਸਾਡੀ ਬਿਰਤੀ **ਲਾਗੀ** = ਲੱਗ ਰਹੀ ਹੈ। ਅਥਵਾ :— ਪ੍ਰੇਮਾ-ਭਗਤੀ ਪ੍ਰਭੂ ਨੂੰ ਪਿਆਰੀ **ਲਾਗੀ** = ਲੱਗਦੀ ਹੈ। ਪਰ ਭਗਤੀ ਕਰਨੀ ਉਹ ਪਾਉਂਦਾ ਹੈ, ਭਾਵ ਭਗਤੀ ਕਰਨ ਉਹ ਲੱਗਦਾ ਹੈ, ਜਿਸਦੇ ਵੱਡੇ ਭਾਗ ਹੁੰਦੇ ਹਨ।

ਭਗਤੀ ਕਰਨ ਵਾਲਾ ਮਾਇਆ ਦੇ ਛਲ ਤੋਂ ਬਚ ਜਾਂਦਾ ਹੈ। ਜਿਵੇਂ ਇਸਤ੍ਰੀ ਨੂੰ ਇਸਤ੍ਰੀ ਮੋਹਿਤ ਨਹੀਂ ਕਰ ਸਕਦੀ, ਭਾਵੇਂ ਕਿਤਨੇ ਵੀ ਹਾਵ-ਭਾਵ ਕਰਕੇ ਦਿਖਾਵੇ। ਇਸੇ ਤਰ੍ਹਾਂ ਹੀ ਭਗਤੀ 'ਤੇ ਮਾਇਆ ਦਾ ਜ਼ੋਰ ਨਹੀਂ ਪੈ ਸਕਦਾ, ਜਿਸ ਕਰਕੇ ਪ੍ਰੇਮਾ-ਭਗਤੀ ਕਰਨ ਵਾਲੇ ਸੰਸਾਰ-ਸਮੁੰਦਰ ਤੋਂ ਤਰ ਜਾਂਦੇ ਹਨ। ਯਥਾ :—

੧. *'ਭਗਤਿ ਕਰਤਿ ਮਾਯਾ ਨਹਿਂ ਮੋਹਹਿ ਰਾਚਹਿ ਹਰਿ ਕੇ ਰੰਗਾ ॥੨੧॥'*

[ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਯਾਯ-੩੮, ਜਿਲਦ-੩, ਪੰਨਾ—੪੪੯]

੨. *'ਭਗਤਿ ਭਾਇ ਤਰੀਐ ਸੰਸਾਰੁ ॥ ਬਿਨੁ ਭਗਤੀ ਤਨੁ ਹੋਸੀ ਛਾਰੁ ॥'*

[ਗਉੜੀ ਸੁਖਮਨੀ ਮ: ੫, ਅੰਗ—੨੯੦]

ਭਗਤੀ ਨੌ ਪ੍ਰਕਾਰ ਦੀ ਹੈ :—

*'ਚੌਪਈ ॥ [1]ਸਤਿ ਸੰਗਤਿ ਕੀ ਸੇਵਾ ਕਰਨੀ। ਮਿਲ ਸੰਗਤਿ ਮੇਂ ਉਮਰ ਗੁਜਰਨੀ।*
*[2]ਦੂਜੀ ਇਤਿਹਾਸ ਹਰੀ ਗੁਰ ਸੁਣੀਏ। ਮਨ ਏਕਾਗਰ ਰਾਖ ਗੁਨੀਏ ॥੨੩੩॥*

[3]ਸਤਿਗੁਰ ਧਿਆਨ ਰਿਦੇ ਮੇਂ ਧਾਰੈ। ਪਦ ਅਰਬਿੰਦ ਮਨ ਭੌਰ ਵਿਚਾਰੈ।
[4]ਚੌਥੀ ਪ੍ਰੇਮ ਸਹਿਤ ਗੁਣ ਗਾਵਨ। ਗਾਵਤ ਪੁਲਕਾਵਲ ਤਨ ਆਵਨ ॥੨੩੪॥
[5]ਮਨ ਸਮ ਕਰ, ਦਮ ਇੰਦ੍ਰੇ ਕੀਨੇ। ਸੁਰਗ ਚਾਹ ਕੇ ਕਰਮ ਤਜੀਨੇ।
[6]ਪਰ ਕੇ ਦੋਖ ਨ ਮਨ ਮੇਂ ਧਾਰੈ। ਹਾਣ ਲਾਭ ਜਗ ਸਮਤਾ ਵਾਰੈ ॥੨੩੫॥
[7]ਫਲ ਬਿਨ ਰਹੈ ਹਰਖ ਤਜ ਸ਼ੋਕਾ। ਸਤਵੀਂ ਬਿਧ ਭਗਤੀ ਹਰਿ ਲੋਕਾ।
[8]ਨਿਹਚਾ ਪੱਕਾ ਰਾਖੈ ਸਦਹੀ। ਸ੍ਰੀ ਕਰਤਾਰ ਵਲੋਂ ਡੋਲ ਨ ਕਦਹੀ ॥੨੩੬॥
[9]ਵਾਹਿਗੁਰੂ ਰੂਪ ਸਭੈ ਕੋ ਜਾਨੈ॥ ਬਿਆਪਕ ਸਭ ਕੇ ਬੀਚ ਪਛਾਨੈ।
ਭਗਤਿ ਕਰਤ ਮਾਯਾ ਨਹਿ ਮੋਹੈ। ਹਰਿ ਕੇ ਰੰਗਿ ਰਚਿਯੋ ਮਨ ਸੋਹੈ ॥੨੩੭॥
ਇਹ ਨਵ ਬਿਧ ਕੀ ਭਗਤਿ ਬਖਾਨੀ। ਇਕ ਧਾਰੇ ਉਧਰੈ ਸੋ ਪ੍ਰਾਨੀ।
ਕੁਲਾਂ ਸਹਿਤ ਭਵ ਸਾਗਰ ਤਰੈ। ਸੰਗ ਸਮੂਹ ਪ੍ਰੇਮੀ ਉਧਰੈ ॥੨੩੮॥'

[ਸ੍ਰੀ ਗੁਰਮੁਖ ਪ੍ਰਕਾਸ਼, ਅਧਿਆਇ-੪੩, ਪੰਨਾ—੪੮੬-੮੭]

ਅਥਵਾ :— 'ਸ੍ਰਵਣ[1] ਸਿਮਰਨ[2] ਕੀਰਤਨ[3] ਪਾਦ ਸੇਵ[4] ਅਰਚਾਨ[5]।
ਦਾਸ[6] ਸਖਾਪਨ[7] ਬੰਦਨਾਂ[8] ਸਰਬ ਨਿਵੇਦਨ[9] ਜਾਨ।'

**ਜਨ ਨਾਨਕ ਨਾਮੁ ਧਿਆਇਆ ॥**
**ਤਿਨਿ ਸਰਬ ਸੁਖਾ ਫਲ ਪਾਇਆ ॥੨॥੧੨॥੭੬॥**

ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਨੇ ਨਾਮ ਨੂੰ ਧਿਆਉਣਾ ਕੀਤਾ ਹੈ, ਉਨ੍ਹਾਂ ਨੇ ਸਾਰਿਆਂ ਸੁਖਾਂ ਦਾ ਫਲ ਆਤਮਿਕ ਅਨੰਦ ਪਾਇਆ ਹੈ। ਅਥਵਾ :—ਉਨ੍ਹਾਂ ਨੇ ਨਾਮ ਦਾ ਫਲ ਸਾਰਿਆਂ ਸੁਖਾਂ ਨੂੰ ਪਾਇਆ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

---

੧. ਸ੍ਰਵਣ ਭਗਤੀ :—ਕਾਕ ਭਸੁੰਡ ਦੀ ਹੈ, ਜੋ ਵਾਹਿਗੁਰੂ ਜੀ ਦੇ ਨਾਮ ਨੂੰ ਸੁਣਦਾ ਰਹਿੰਦਾ ਹੈ।
੨. ਸਿਮਰਨ ਭਗਤੀ :—ਸ਼ੇਸ਼ਨਾਗ ਕਰਦਾ ਹੈ, ਜੋ ਹਰ ਰੋਜ਼ ਪ੍ਰਮੇਸ਼ਰ ਦਾ ਇਕ ਹਜ਼ਾਰ ਨਵਾਂ ਨਾਮ ਲੈਂਦਾ ਹੈ।
੩. ਕੀਰਤਨ ਭਗਤੀ :—ਨਾਰਦ, ਤੁੰਬਰ ਆਦਿਕ ਕਰਦੇ ਹਨ।
੪. ਪਾਦ ਸੇਵ :—ਜਿਵੇਂ ਲੱਛਮੀ ਕਰਦੀ ਹੈ :—'ਪਾਸਿ ਬੈਠੀ ਬੀਬੀ ਕਵਲਾ ਦਾਸੀ ॥' [ਅੰਗ—੪੭੮]
੫. ਅਰਚਾਨ :—ਜਿਵੇਂ ਕੁਬਿਜਾ ਤੇ ਸੁਦਾਮੇ ਨੇ ਭਗਵਾਨ ਦਾ ਪੂਜਨ ਕੀਤਾ ਸੀ।
੬. ਦਾਸਾ ਭਾਵ :—ਜਿਵੇਂ ਹਨੂੰਮਾਨ ਨੇ ਧਾਰਿਆ ਸੀ।
੭. ਸਖਾਪਨ :—ਜਿਵੇਂ ਅਰਜਨ ਨੇ ਧਾਰਿਆ ਸੀ।
੮. ਬੰਦਨਾ :—ਜਿਵੇਂ ਪ੍ਰਿਥੂ ਰਾਜੇ ਨੇ ਕੀਤੀ ਸੀ ਜਾਂ ਕ੍ਰਿਸ਼ਨ ਜੀ ਦੇ ਚਾਚੇ ਅਕ੍ਰੂਰ ਨੇ ਕੀਤੀ ਸੀ।
੯. ਸਰਬ ਨਿਵੇਦਨ :—ਜਿਵੇਂ ਬਲ ਰਾਜੇ ਨੇ ਸਭ ਕੁਝ ਅਰਪਿਆ ਸੀ।
ਇਹ ਸਾਰੇ ਇਕ-ਇਕ ਭਗਤੀ ਕਰਕੇ ਨਿਹਾਲ ਹੋਏ।

# ੨੧.

## ਸੋਰਠਿ ਮਹਲਾ ੯॥ [ਅੰਗ—੬੩੩]

## ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥

ਧੰਨ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਹਾਰਾਜ:—

*'ਤੇਗ਼ ਬਹਾਦਰ ਸਿਮਰੀਐ ਘਰ ਨਉਨਿਧਿ ਆਵੈ ਧਾਇ॥*
*ਸਭ ਥਾਈਂ ਹੋਇ ਸਹਾਇ॥੧॥'* [ਦਸਮ, ਅੰਗ—੧੧੯]

ਹਜ਼ੂਰ ਜਦੋਂ ਤ੍ਰਿਬੇਣੀ ਵਿਖੇ ਰਹਿ ਕੇ ਛੇ ਮਹੀਨੇ ਸੰਗਤਾਂ ਨੂੰ ਤਾਰਦੇ ਰਹੇ। ਇਕ ਦਿਨ ਖਟ ਦਰਸ਼ਨੀ (ਛੇ ਭੇਖਾਂ ਵਾਲੀ) ਸੰਗਤ ਆਪ ਜੀ ਦੇ ਦਰਸ਼ਨਾਂ ਨੂੰ ਆਈ। ਹਰ ਇਕ ਦੇ ਮਨ ਵਿਚ ਵੱਖੋ-ਵੱਖਰੀ ਇੱਛਾ ਫੁਰੀ। ਵਿਸ਼ਨੂੰ ਜੀ ਦੇ ਉਪਾਸ਼ਕਾਂ ਨੇ ਫੁਰਨਾ ਕੀਤਾ ਕਿ ਸਤਿਗੁਰੂ ਜੀ ਵਿਸ਼ਨੂੰ ਜੀ ਦੇ ਸਰੂਪ ਵਿਚ ਦਰਸ਼ਨ ਬਖ਼ਸ਼ਣ, ਕ੍ਰਿਸ਼ਨ ਜੀ ਦੇ ਉਪਾਸ਼ਕਾਂ ਨੂੰ ਫੁਰਨਾ ਹੋਇਆ ਕਿ ਕ੍ਰਿਸ਼ਨ ਜੀ ਦੇ ਸਰੂਪ ਵਿਚ ਦਰਸ਼ਨ ਬਖ਼ਸ਼ਣ। ਅਸਲੀ ਸਰੂਪ ਤਾਂ ਸਤਿਗੁਰੂ ਜੀ ਦਾ ਇਹੋ ਜਿਹਾ ਹੈ:—

*'ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ॥*
*ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ॥੧॥'*

[ਥਿਤੀ ਗਉੜੀ ਮਹਲਾ ੫, ਅੰਗ—੨੯੬]

ਹਜ਼ੂਰ ਸਰਬ ਕਲਾ ਸਮਰਥ ਹਨ। ਹਰ ਇਕ ਦੀ ਕਾਮਨਾ ਨੂੰ ਪੂਰੀ ਕਰਨ ਵਾਸਤੇ ਉਹੋ-ਉਹੋ ਜਿਹੇ ਸਰੂਪ ਪ੍ਰਗਟਾ ਕੇ; ਜਿਵੇਂ ਰਾਮ ਦੇ ਉਪਾਸ਼ਕਾਂ ਨੂੰ ਰਾਮ ਜੀ ਦੇ ਰੂਪ ਵਿਚ ਦਰਸ਼ਨ, ਸੰਨਿਆਸੀਆਂ ਨੂੰ ਦੱਤਾਤ੍ਰੇਅ ਦੇ ਸਰੂਪ ਵਿਚ, ਜਿਹੋ ਜਿਹੀ ਕਿਸੇ ਦੀ ਭਾਵਨਾ ਸੀ, ਉਹੋ ਜਿਹੇ ਦਰਸ਼ਨ ਬਖ਼ਸ਼ੇ।

ਹਜ਼ੂਰ ਦਾ ਸੋਹਣਾ ਲੰਬਾ ਕੱਦ ਹੈ, ਦਾੜ੍ਹਾ ਅੱਧਾ ਚਿੱਟਾ ਤੇ ਅੱਧਾ ਕਾਲਾ ਹੈ। ਜਿਵੇਂ ਹਜ਼ੂਰ ਨੇ ਸਾਦਾ ਪਹਿਨਿਆ ਹੋਇਆ ਹੈ। ਹਜ਼ੂਰ ਦੇ ਗਾਤਰੇ ਵੱਡੀ ਸ੍ਰੀ ਸਾਹਿਬ ਸਜ ਰਹੀ ਹੈ, ਮੋਢੇ 'ਤੇ ਧਨੁਖ ਸੱਜ ਰਿਹਾ ਹੈ, ਸੀਸ ਉੱਪਰ ਗੋਲ ਅਤੇ ਸਿੱਧਾ ਦਸਤਾਰਾ ਬੱਧਾ ਹੋਇਆ ਹੈ, ਜਿਸ ਉੱਪਰ ਅਣਮੁੱਲੀਆਂ ਮਣੀਆਂ ਵਾਲੀ ਸੁੰਦਰ ਜਿਗ੍ਹਾ ਤੇ ਕਲਗੀ ਸੋਭ ਰਹੀ ਹੈ। ਭਾਗਾਂ ਭਰਿਆ ਮਸਤਕ ਇਤਨਾ ਪ੍ਰਕਾਸ਼ ਰਿਹਾ ਹੈ ਕਿ ਮਾਨੋ ਸੂਰਜ ਤੇ ਚੰਦ੍ਰਮਾਂ ਵੀ ਫਿੱਕੇ

ਹੀ ਪ੍ਰਕਾਸ਼ ਲੈ ਕੇ ਚਮਕ ਰਹੇ ਹਨ। ਕਵਲਾਂ ਵਰਗੇ ਸੁੰਦਰ ਨੇਤ੍ਰ ਕਿਰਪਾ ਦੇ ਭਰੇ ਹੋਏ ਹਨ। ਜਿਸ ਉੱਪਰ ਵੀ ਨਿਗ੍ਹਾ ਪੈਂਦੀ ਹੈ, ਸਰੀਰਕ ਬਿਮਾਰੀਆਂ ਤਾਂ ਕੀ! ਮਨ ਦੇ ਸਾਰੇ ਰੋਗ ਨਾਸ ਕਰਕੇ ਉੱਜਲ ਪ੍ਰਕਾਸ਼ ਸਹਿਤ ਕਰੀ ਜਾਂਦੇ ਹਨ। ਉਪਮਾ ਤੋਂ ਰਹਿਤ ਬੇਅੰਤ ਮਹਿਮਾ ਹੈ, ਬਿਆਨ ਨਹੀਂ ਕੀਤੀ ਜਾ ਸਕਦੀ। ਕਿਰਪਾ-ਦ੍ਰਿਸ਼ਟੀ ਨਾਲ ਕ੍ਰੋੜਾਂ ਜਨਮਾਂ ਦੇ ਵਿਛੋੜੇ ਮੇਟੀ ਜਾਂਦੇ ਹਨ। ਤੀਰਥ ਦਰਸ਼ਨਾਂ ਦੇ ਬਹਾਨੇ ਹਜ਼ੂਰ ਨਾਲ ਪੰਜ ਸੌ ਸਾਧੂ ਵੀ ਵਿਚਰ ਰਹੇ ਹਨ। ਲੰਗਰ ਹਜ਼ੂਰ ਦਾ ਅਤੁੱਟ ਵਰਤਦਾ ਹੈ। ਹੋਰ ਵੀ ਬੇਅੰਤ ਸਿੱਖ-ਸੰਗਤਾਂ ਆਪ ਜੀ ਨਾਲ ਹਨ। ਸਤਿਗੁਰਾਂ ਦੇ ਮਾਤਾ 'ਮਾਤਾ ਨਾਨਕੀ ਜੀ' ਸਤਿਗੁਰਾਂ ਦੇ ਮਹਿਲ ਸਾਡੇ ਮਾਤਾ 'ਮਾਤਾ ਗੁਜਰੀ ਜੀ' ਵੀ ਨਾਲ ਹਨ। ਭਾਈ ਗੁਰਦਿੱਤਾ ਜੀ, ਭਾਈ ਸਤੀ ਦਾਸ ਜੀ, ਦੀਵਾਨ ਭਾਈ ਮਤੀ ਦਾਸ ਜੀ, ਭਾਈ ਦਿਆਲਾ ਜੀ, ਭਾਈ ਊਦਾ ਜੀ ਹੋਰ ਬੇਅੰਤ ਮਹਾਂਪੁਰਖ ਬ੍ਰਹਮ ਗਿਆਨੀ ਹਜ਼ੂਰ ਦੇ ਨਾਲ ਤ੍ਰਿਬੇਣੀ 'ਤੇ ਆਏ ਹਨ। ਸਾਰਿਆਂ ਨੇ ਹਜ਼ੂਰ ਤੋਂ ਉਪਦੇਸ਼ ਲੈਣ ਦੀ ਯਾਚਨਾ ਕੀਤੀ ਕਿ ਹੇ ਗ਼ਰੀਬ ਨਿਵਾਜ਼! ਕੈਵਲ ਮੁਕਤੀ ਬਾਰੇ ਦੱਸੋ।

ਮੁਕਤੀ ਚਾਰ ਪ੍ਰਕਾਰ ਦੀ ਹੈ:—ਸਲੋਕ, ਸਮੀਪ, ਸਰੂਪ ਤੇ ਸਜੁਜ।

੧. **ਸਲੋਕ ਮੁਕਤੀ** :—ਆਪਣੇ ਇਸ਼ਟ ਦੇਵ ਦੇ ਲੋਕ ਵਿਚ ਪਹੁੰਚ ਜਾਣਾ।

੨. **ਸਮੀਪ ਮੁਕਤੀ** :—ਆਪਣੇ ਇਸ਼ਟ ਦੇਵ ਦੇ ਲੋਕ ਵਿਚ ਪਹੁੰਚ ਕੇ ਆਪਣੇ ਇਸ਼ਟ ਦੇਵ ਦੇ ਸਮੀਪ=ਪਾਸ ਰਹਿਣ ਲੱਗ ਜਾਣਾ।

੩. **ਸਰੂਪ ਮੁਕਤੀ** :—ਆਪਣੇ ਇਸ਼ਟ ਦੇਵ ਜੈਸਾ ਸਰੂਪ ਪ੍ਰਾਪਤ ਹੋ ਜਾਣਾ।

੪. **ਸਜੁਜ ਮੁਕਤੀ** :—ਸਜੁਜ ਮੁਕਤੀ ਵਾਲਾ ਇਕੋ ਸਮੇਂ ਹਜ਼ਾਰ ਰੂਪ ਧਾਰ ਕੇ ਹਜ਼ਾਰ ਥਾਵਾਂ 'ਤੇ ਜਾ ਕੇ ਹਜ਼ਾਰਾਂ ਕੰਮ ਕਰ ਸਕਦਾ ਹੈ। ਜਿਵੇਂ ਪਾਣੀ ਵਿਚ ਖੰਡ ਘੁਲ ਕੇ ਪਾਣੀ ਦਾ ਰੂਪ ਤਾਂ ਬਣ ਜਾਂਦੀ ਹੈ। ਫਿਰ ਵੀ ਪਾਣੀ ਨੂੰ ਕਾੜ੍ਹ ਕੇ ਵੱਖਰੀ ਕੀਤੀ ਜਾ ਸਕਦੀ ਹੈ। ਜਾਂ ਇਉਂ ਸਮਝ ਲਉ ਕਿ ਜਿਵੇਂ ਮੱਛੀ ਪਾਣੀ ਵਿਚ ਰਹਿੰਦੀ ਹੈ, ਪਰ ਹੁੰਦੀ ਤਾਂ ਪਾਣੀ ਤੋਂ ਵੱਖਰੀ ਹੀ ਹੈ, ਇਸ ਲਈ ਪਕੜੀ ਜਾ ਸਕਦੀ ਹੈ। ਇਸੇ ਤਰ੍ਹਾਂ ਹੀ ਸਜੁਜ ਮੁਕਤੀ ਵਾਲੇ ਨੂੰ ਵੀ ਸੂਖਮ ਹੰਕਾਰ ਰਹਿ ਜਾਣ ਕਰਕੇ ਕਾਲ ਰੂਪ ਫੰਧਕ ਪਕੜ ਸਕਦਾ ਹੈ। ਭਾਵ ਜੰਮਣ-ਮਰਨ ਦੇ ਗੇੜੇ ਵਿਚ ਪੈ ਸਕਦਾ ਹੈ। ਸਜੁਜ ਮੁਕਤੀ ਵਾਲੇ ਵਿਚ ਕਈ ਕਮੀਆਂ ਹਨ। ਸ੍ਰਿਸ਼ਟੀ ਦੀ ਉਤਪਤੀ, ਪਾਲਣਾ, ਲੈਤਾ ਨਹੀਂ ਕਰ ਸਕਦਾ, ਕਰਮਾਂ ਅਨੁਸਾਰ ਫਲ ਨਹੀਂ ਭੁਗਤਾ ਸਕਦਾ। ਇਤਿਆਦਿਕ ਸਾਰੇ ਗੁਣ ਤਾਂ ਪ੍ਰਮੇਸ਼ਰ ਵਿਚ ਹੀ ਹਨ।

ਸੋ, ਹੇ ਗ਼ਰੀਬ ਨਿਵਾਜ਼! ਆਪ ਜੀ ਨੂੰ ਕੈਵਲ ਮੁਕਤੀ ਬਾਰੇ ਬੇਨਤੀ ਕੀਤੀ ਹੈ, ਕਿਰਪਾ

ਕਰਕੇ ਦੱਸੋ ! ਕੈਵਲ ਮੁਕਤੀ ਕਿਵੇਂ ਪ੍ਰਾਪਤ ਹੋਵੇ ? ਤਾਂ ਹਜ਼ੂਰ ਇਸ ਸ਼ਬਦ ਦੁਆਰਾ ਉਪਦੇਸ਼ ਬਖ਼ਸ਼ਦੇ ਹਨ ਕਿ ਕੈਵਲ ਮੁਕਤੀ ਪ੍ਰਾਪਤ ਕਰਨ ਲਈ ਇਸ ਤਰ੍ਹਾਂ ਦੇ ਗੁਣ ਹੋਏ ਚਾਹੀਦੇ ਹਨ। ਅਥਵਾ :—ਹਜ਼ੂਰ ਗਿਆਨਵਾਨਾਂ ਦੀ ਅਵਸਥਾ ਦੱਸਦੇ ਹਨ :—

**ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥**

ਜਿਹੜਾ ਪੁਰਸ਼ ਦੁਖ ਨੂੰ ਦੁਖ ਕਰਕੇ ਨਹੀਂ ਮੰਨਦਾ, ਉਹ ਪੁਰਸ਼ ਧੰਨਤਾ ਦੇ ਯੋਗ ਹੈ।

ਕਈ ਆਦਮੀ ਲੋਕਾਂ ਨੂੰ ਦੁਖ ਹੀ ਦੁਖ ਦੇਈ ਜਾਂਦੇ ਹਨ, ਕਈ ਨਹੀਂ ਵੀ ਦਿੰਦੇ, ਇਸ ਤਰ੍ਹਾਂ ਸਮਝ ਕੇ :—

*'ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ ॥'*

[ਗਉੜੀ ਕੀ ਵਾਰ ਮਹਲਾ ੫, ਅੰਗ—੩੨੨]

ਇਕ ਉਹ ਹਨ, ਜੋ ਦੁਖ ਆਏ ਤੋਂ ਬਹੁਤ ਘਬਰਾ ਜਾਂਦੇ ਹਨ। ਪਰ ਗੁਰਮੁਖ ਭਾਣੇ ਵਿਚ ਚੱਲਦੇ ਹਨ। ਦੁਖ ਨੂੰ ਸੁਖ ਕਰਕੇ ਮੰਨਦੇ ਹਨ। ਉਂਵ ਤਾਂ ਸਾਰਾ ਸੰਸਾਰ ਹੀ ਦੁਖੀ ਹੈ। ਯਥਾ :—

*'ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥*
*ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥੮੧॥'*

[ਸਲੋਕ ਸੇਖ ਫਰੀਦ, ਅੰਗ—੧੩੮੨]

ਪਰ ਗੁਰਮੁਖ ਸੁਖੀ ਰਹਿੰਦੇ ਹਨ। ਯਥਾ :—

*'ਮਹਲਾ ੫ ॥ ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗੁ ॥*
*ਜੋ ਜਨ ਪੀਰਿ ਨਿਵਾਜਿਆ ਤਿਨ੍ਹਾ ਅੰਚ ਨ ਲਾਗ ॥੮੨॥'*

[ਸਲੋਕ ਸੇਖ ਫਰੀਦ, ਅੰਗ—੧੩੮੨]

ਜੋ ਮਹਾਰਾਜ ਦੇ ਪਿਆਰੇ ਹਨ, ਉਹ ਹਮੇਸ਼ਾ ਰਜ਼ਾ ਵਿਚ ਰਹਿੰਦੇ ਹਨ। ਜੇ ਦੁਖ ਆ ਵੀ ਜਾਵੇ ਤਾਂ ਉਸਨੂੰ ਭਾਣੇ ਵਿਚ ਰਹਿ ਕੇ ਸੁਖ ਹੀ ਸਮਝਦੇ ਹਨ। ਯਥਾ :—

*'ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ ॥੨॥*
*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ ॥੩॥'*

[ਸੂਹੀ ਮਹਲਾ ੪, ਅੰਗ—੭੫੭]

ਦੁਖ ਵੀ ਕਈ ਪ੍ਰਕਾਰ ਦਾ ਹੈ। ਇਕ ਦੁਖ ਇਹ ਕਿ ਆਪਣੇ ਸਰੀਰ ਵਿਚੋਂ ਕੋਈ ਬਿਮਾਰੀ ਪੈਦਾ ਹੋ ਜਾਣੀ। ਦੂਜਾ ਜੋ ਦੂਸਰੇ ਆਦਮੀ ਵੱਲੋਂ ਸਜ਼ਾ ਦਿੱਤੀ ਜਾਵੇ। ਜਿਵੇਂ ਰਾਜਾ ਕੈਦ ਕਰ ਦੇਵੇ, ਬੈਂਤ ਆਦਿਕਾਂ ਦੀ ਸਜਾ ਦੇਵੇ। ਅਗਿਆਨੀਆਂ ਨੂੰ ਅਗਿਆਨ

ਕਰਕੇ ਜ਼ਿਆਦਾ ਦੁਖ ਲੱਗਦਾ ਹੈ, ਕਿਉਂਕਿ ਉਹ ਸਮਝਦੇ ਹਨ ਕਿ ਸਾਨੂੰ ਕਿਸੇ ਬੰਦੇ ਨੇ ਦੁਖ ਦਿੱਤਾ ਹੈ। ਦਿਲ ਵਿਚ ਉਸ 'ਤੇ ਰੋਸ ਕਰਦੇ ਹਨ। ਮਨਮੁਖਾਂ ਦੀ ਕੂਕਰ ਦ੍ਰਿਸ਼ਟੀ ਹੁੰਦੀ ਹੈ, ਸੋਟੇ 'ਤੇ ਗੁੱਸਾ ਕਰਦੇ ਹਨ। ਸੋਟਾ ਮਾਰਨ ਵਾਲੇ ਦਾ ਖ਼ਿਆਲ ਨਹੀਂ ਕਰਦੇ ਕਿ ਉਸਨੇ ਮਾਰਿਆ ਹੈ। ਗੁਰਮੁਖਾਂ ਨੂੰ ਦੁਖ ਏਸੇ ਕਰਕੇ ਮਲੂਮ ਨਹੀਂ ਹੁੰਦਾ, ਕਿਉਂਕਿ ਉਹਨਾਂ ਦੀ ਸ਼ੇਰ ਦ੍ਰਿਸ਼ਟੀ ਹੁੰਦੀ ਹੈ। ਉਹ ਜਿਸ ਵੱਲੋਂ ਦੁਖ ਦਿੱਤਾ ਜਾ ਰਿਹਾ ਹੈ, ਉਸ ਵੱਲ ਧਿਆਨ ਕਰਦੇ ਹਨ ਅਤੇ ਸਮਝਦੇ ਹਨ ਕਿ ਪ੍ਰਮੇਸ਼ਰ ਨਿਰਵੈਰ ਹੈ, ਫਲ-ਬਰ-ਦਾਤਾ ਵਾਹਿਗੁਰੂ ਨੇ ਸਾਡੇ ਕਰਮਾਂ ਦਾ ਨਤੀਜਾ ਹੀ ਸਾਨੂੰ ਭੁਗਤਾਇਆ ਹੈ। ਉਹ ਇਉਂ ਕਹਿੰਦੇ ਹਨ :—

*'ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥੨੧॥'*

[ਆਸਾ ਮਹਲਾ ੧, ਅੰਗ—੪੩੩]

ਜੇਕਰ ਬਹੁਤੇ ਸੁਖ ਪ੍ਰਾਪਤ ਹੋ ਜਾਣ ਤਾਂ ਹੰਗਤਾ ਨਹੀਂ ਕਰਦੇ, ਉਦੋਂ ਵੀ ਇਕ ਰਸ ਹੀ ਰਹਿੰਦੇ ਹਨ ਅਤੇ ਸਮਝਦੇ ਹਨ ਕਿ ਪ੍ਰਮੇਸ਼ਰ ਦੀ ਕਿਰਪਾ ਨਾਲ ਹੀ ਸੁਖ ਮਿਲਿਆ ਹੈ। ਕਿਉਂਕਿ :—

*'ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ ॥'*

[ਵਾਰ ਮਾਝ ਕੀ ਤਥਾ ਸਲੋਕ ਮਹਲਾ ੧, ਅੰਗ—੧੪੯]

ਹਰ ਇਕ ਪੀਰ, ਫ਼ਕੀਰ, ਪੈਗੰਬਰ, ਅਵਤਾਰ ਨੂੰ ਕਿਸੇ ਨਾ ਕਿਸੇ ਸਮੇਂ ਦੁਖ ਝੱਲਣਾ ਪਿਆ ਹੈ। ਯਥਾ :—

*'ਰੋਵੈ ਰਾਮੁ ਨਿਕਾਲਾ ਭਇਆ ॥ ਸੀਤਾ ਲਖਮਣੁ ਵਿਛੁੜਿ ਗਇਆ ॥.....*
*ਰੋਵਹਿ ਸੇਖ ਮਸਾਇਕ ਪੀਰ ॥ ਅੰਤਿ ਕਾਲਿ ਮਤੁ ਲਾਗੈ ਭੀੜ ॥'*

[ਰਾਮਕਲੀ ਕੀ ਵਾਰ, ਸਲੋਕੁ ਮਃ ੧, ਅੰਗ—੯੫੩-੫੪]

ਹੋਰ ਵੀ ਬੇਅੰਤ ਸਾਖੀਆਂ ਹਨ। ਪਰ ਧੰਨ ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ, ਜਿਸ ਵੇਲੇ ਹਿੰਦੂਆਂ 'ਤੇ ਅਤਿਅੰਤ ਜ਼ੁਲਮ ਹੋ ਰਿਹਾ ਸੀ, ਔਰੰਗਜ਼ੇਬ ਨੇ ਹਰ ਰੋਜ਼ ਸਵਾ-ਸਵਾ ਮਣ ਜੰਞੂ ਲਾਹ ਕੇ ਰੋਟੀ ਖਾਣ ਦਾ ਪ੍ਰਣ ਕੀਤਾ ਸੀ, ਹਿੰਦੂਆਂ ਦੀਆਂ ਬਹੂ-ਬੇਟੀਆਂ ਦੀ ਕੋਈ ਇੱਜ਼ਤ ਨਹੀਂ ਸੀ। ਹਿੰਦੂ ਘੋੜੇ ਉੱਪਰ ਅਸਵਾਰ ਨਹੀਂ ਸਨ ਹੋ ਸਕਦੇ, ਕਣਕ ਦੀ ਰੋਟੀ ਨਹੀਂ ਸਨ ਖਾ ਸਕਦੇ, ਪੱਗ ਨਹੀਂ ਸਨ ਬੰਨ੍ਹ ਸਕਦੇ, ਆਪਣੇ ਇਸ਼ਟ ਦੀ ਪੂਜਾ ਨਹੀਂ ਸਨ ਕਰ ਸਕਦੇ, ਜ਼ਬਰਨ ਕੁੱਠਾ ਖੁਆਇਆ ਜਾਂਦਾ ਸੀ। ਹਿੰਦੂਆਂ ਦੇ ਮੰਦਿਰ, ਕ੍ਰਿਸ਼ਨ ਜੀ ਦਾ ਜਨਮ ਅਸਥਾਨ ਅਤੇ ਅਯੁੱਧਿਆ, ਜਗਨਨਾਥ ਪੁਰੀ ਆਦਿਕਾਂ ਵਿਚ ਮੰਦਿਰ ਗਿਰਾ ਕੇ, ਉਦੋਂ ਦੀਆਂ ਉੱਪਰ ਬਣਾਈਆਂ ਹੋਈਆਂ ਮਸੀਤਾਂ, ਅਜੇ ਤੱਕ ਮੌਜੂਦ ਹਨ।

ਭਾਵੇਂ ਮੱਥੇ 'ਤੇ ਤਿਲਕ ਲਾਉਣਾ, ਗਲ ਵਿਚ ਜੰਞੂ ਪਾਉਣਾ ਆਪ ਜੀ ਦਾ ਧਾਰਮਿਕ ਚਿੰਨ੍ਹ ਨਹੀਂ ਸੀ, ਪਰ ਫਿਰ ਵੀ ਆਪਣੇ ਸੁਭਾਅ ਅਨੁਸਾਰ :—

*'ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥'*

[ਬਿਹਾਗੜਾ ਮਹਲਾ ੫, ਅੰਗ—੫੪੪]

ਸ਼ਰਨ ਵਿਚ ਆਏ ਦੁਖੀ ਹਿੰਦੂਆਂ ਦੀ ਬਾਂਹ ਫੜ੍ਹ ਕੇ ਸਾਰਿਆਂ ਦੇ ਦੁਖ ਆਪਣੀ ਝੋਲੀ ਵਿਚ ਪੁਆਏ ਅਤੇ ਬਚਨ ਕੀਤਾ, "ਜਾਓ ! ਤੁਸੀਂ ਅੱਜ ਤੋਂ ਸੁਖੀ ਹੋ ਜਾਓਗੇ।" ਦੂਜਿਆਂ ਦੇ ਧਰਮ ਦੀ ਰੱਖਿਆ ਕਰਨ ਵਾਸਤੇ ਪਿੰਜਰਿਆਂ ਦੀ ਕੈਦ ਵਿਚ ਪੈ ਕੇ ਵੀ ਦੁਖ ਨੂੰ ਦੁਖ ਨਹੀਂ ਸਮਝਿਆ। ਜੇ ਚਾਹੁੰਦੇ ਤਾਂ ਆਪ ਜੀ ਸਰਾਪ ਦੇ ਕੇ ਸਾਰੇ ਤੁਰਕਾਨੇ ਨੂੰ ਨਾਸ ਕਰ ਸਕਦੇ ਸਨ, ਪਰ ਭਾਣੇ ਦੇ ਮਾਲਕ ਸਤਿਗੁਰਾਂ ਨੇ ਇਕ ਵੀ ਸਰਾਪ ਦਾ ਬਚਨ ਮੂੰਹੋਂ ਨਹੀਂ ਕੱਢਿਆ। ਭਾਈ ਮਤੀ ਦਾਸ ਨੇ ਸ਼ਕਤੀ ਦਿਖਾਉਣੀ ਚਾਹੀ, ਕਿਹਾ, "ਦਿੱਲੀ ਤੇ ਲਾਹੌਰ ਦੀ ਇੱਟ ਨਾਲ ਇੱਟ ਖੜਕਾ ਦਿਆਂ।" ਤਾਂ ਹਜ਼ੂਰ ਨੇ ਉਸਦੀ ਬਾਂਹ ਫੜ੍ਹ ਕੇ ਸਾਰੀ ਸ਼ਕਤੀ ਖਿੱਚ ਲਈ। ਭਾਈ ਮਤੀ ਦਾਸ ਜੀ ਨੇ ਭਾਣੇ ਵਿਚ ਰਹਿ ਕੇ ਆਪਣਾ ਤਨ ਤਾਂ ਭਾਵੇਂ ਆਰੇ ਨਾਲ ਚਿਰਵਾ ਲਿਆ, ਪਰ ਹਜ਼ੂਰ ਦੇ ਹੁਕਮ ਨੂੰ ਮੰਨ ਕੇ ਸਰਾਪ ਨਹੀਂ ਦਿੱਤਾ। ਭਾਈ ਦਿਆਲ ਦਾਸ ਜੀ ਨੇ ਵੀ ਸਤਿਗੁਰਾਂ ਦੀ ਸਿਖਿਆ ਨੂੰ ਪਾਲਦਿਆਂ ਹੋਇਆਂ ਦੇਗ ਵਿਚ ਉਬਾਲੇ ਖਾਧੇ, ਕੋਈ ਸਰਾਪ ਨਹੀਂ ਦਿੱਤਾ। ਇਹੋ ਜਿਹੀ ਅਵਸਥਾ ਟੀਕੇ ਲਗਵਾ ਕੇ, ਮਾਸ ਸਵਾਂ ਕੇ ਜਾਂ ਹਠ ਨਾਲ ਪ੍ਰਾਪਤ ਨਹੀਂ ਹੁੰਦੀ, ਸਗੋਂ ਸਤਿਗੁਰਾਂ ਦੀ ਸਿਖਿਆ ਕਮਾਉਂਦਿਆਂ, ਸਿਮਰਨ ਕਰਦਿਆਂ, ਸਿਦਕ ਰੱਖਣ ਕਰਕੇ ਪ੍ਰਾਪਤ ਹੁੰਦੀ ਹੈ।

ਇਉਂ ਗੁਰਮੁਖ ਦੁਖ ਨੂੰ ਦੁਖ ਨਹੀਂ ਮੰਨਦੇ। ਯਥਾ :—

*'ਕਾਇਆ ਕਾਪਰੁ ਚੀਰ ਬਹੁ ਫਾਰੇ ਹਰਿ ਰੰਗੁ ਨ ਲਹੈ ਸਭਾਗਾ ॥੩॥'*

[ਮਾਲੀਗਉੜਾ ਮਹਲਾ ੪, ਅੰਗ—੯੮੫]

ਖ਼ਾਲਸਾ ਜੀ ! ਸਤਿਗੁਰਾਂ ਨੇ ਇਹ ਬਚਨ ਕੇਵਲ ਲਿਖਿਆ ਹੀ ਨਹੀਂ ਸਗੋਂ ਕਮਾ ਕੇ ਵੀ ਵਿਖਾਇਆ ਹੈ। ਜਿਸਦੀ ਨਾਮ ਨਾਲ ਇਕ ਰਸ ਅੰਦਰੋਂ ਲਿਵ ਲੱਗ ਜਾਵੇ ਤੇ ਦੇਹ ਦੀ ਹੰਗਤਾ ਤੋਂ ਪਰੇ ਹੋ ਜਾਵੇ, ਉਹ ਗੁਰਮੁਖ ਇਸ ਪਦਵੀ 'ਤੇ ਪਹੁੰਚਦਾ ਹੈ :—

*'ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ ॥*
*ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ॥*
*ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮਰਾਮ ਪ੍ਰਗਾਸੁ ॥੧੬॥'*

[ਸਲੋਕ ਮਹਲਾ ੩, ਅੰਗ—੧੪੧੪]

ਪ੍ਰਸ਼ਨ :—ਹੋਰ ਕਿਹੜੇ ਗੁਣ ਹਨ ? ਉੱਤਰ :—

**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥ਰਹਾਉ॥**

**ਸੁਖ** ਨਾਲ **ਸਨੇਹੁ** = ਪਿਆਰ ਨਹੀਂ ਰੱਖਦਾ, ਕਿਸੇ ਦਾ **ਭੈ** = ਡਰ ਨਹੀਂ ਮੰਨਦਾ, **ਕੰਚਨ** = ਸੋਨੇ ਅਤੇ **ਮਾਟੀ** = ਮਿਟੀ ਨੂੰ ਇਕੋ ਜਿਹਾ ਮੰਨਦਾ ਹੈ ॥੧॥ਰਹਾਉ॥

ਉਹ ਜ਼ਿੰਦਗੀ ਦੇ ਸੁਖਾਂ ਨਾਲ ਪ੍ਰੇਮ ਨਹੀਂ ਕਰਦੇ ਅਤੇ ਮੌਤ ਦਾ ਡਰ ਨਹੀਂ ਮੰਨਦੇ। ਜਿਵੇਂ ਛੋਟੇ ਸਾਹਿਬਜ਼ਾਦਿਆਂ ਨੂੰ ਇਕ ਪਾਸੇ ਤਾਂ ਸੂਬਾ ਧੀਆਂ ਦੇ ਡੋਲੇ ਅਤੇ ਜਗੀਰਾਂ ਦੇ ਸੁਖ ਦੇ ਰਿਹਾ ਹੈ, ਦੂਜੇ ਪਾਸੇ ਜ਼ਲਾਦ ਤਲਵਾਰ ਨੰਗੀ ਕਰਕੇ ਖੜ੍ਹਾ ਹੈ, ਸੁਖ ਵੱਲ ਧਿਆਨ ਨਹੀਂ ਤੇ ਮੌਤ ਦਾ ਡਰ ਨਹੀਂ। ਸੋਨੇ ਨੂੰ ਮਿੱਟੀ ਦੇ ਸਦਰਸ਼ ਸਮਝਦੇ ਹਨ। ਯਥਾ :—

*'ਜਿਨ ਸਰਧਾ ਰਾਮ ਨਾਮਿ ਲਗੀ ਤਿਨ੍ ਦੂਜੈ ਚਿਤੁ ਨ ਲਾਇਆ ਰਾਮ ॥*
*ਜੇ ਧਰਤੀ ਸਭ ਕੰਚਨੁ ਕਰਿ ਦੀਜੈ ਬਿਨੁ ਨਾਵੈ ਅਵਰੁ ਨ ਭਾਇਆ ਰਾਮ ॥'*

[ਆਸਾ ਮਹਲਾ ੪, ਅੰਗ—੪੪੪]

**ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥**

ਜਿਸਦੇ ਮਨ ਵਿਚ ਨਾ ਤੇ ਨਿੰਦਿਆ ਹੈ, ਨਾ ਉਸਤਤੀ ਹੈ ਅਤੇ ਨਾ ਹੀ ਲੋਭ, ਮੋਹ, ਹੰਕਾਰ ਹੈ।

ਜ਼ਬਾਨ ਨਾਲ ਕਿਸੇ ਦੀ ਨਿੰਦਾ ਨਹੀਂ ਕਰਦੇ। ਨਾ ਹੀ ਆਪਣੇ ਸੁਆਰਥ ਵਾਸਤੇ ਕਿਸੇ ਦੀ ਅਣਹੋਈ ਉਸਤਤੀ ਕਰਦੇ ਹਨ। ਕਿਉਂਕਿ ਉਹ ਜਾਣਦੇ ਹਨ :—

੧. *'ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ ॥*
*ਲੋਕਾ ਨ ਸਾਲਾਹਿ ਜੋ ਮਰਿ ਖਾਕੁ ਥੀਈ ॥੧॥*
*ਵਾਹੁ ਮੇਰੇ ਸਾਹਿਬਾ ਵਾਹੁ ॥*
*ਗੁਰਮੁਖਿ ਸਦਾ ਸਲਾਹੀਐ ਸਚਾ ਵੇਪਰਵਾਹੁ ॥੧॥'*

[ਰਾਗੁ ਸੂਹੀ ਮਹਲਾ ੩, ਅੰਗ—੭੫੫]

੨. *'ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ ॥੧॥'*

[ਰਾਮਕਲੀ ਕੀ ਵਾਰ ਮਹਲਾ ੩, ਅੰਗ—੯੪੭]

੩. *'ਏਕੋ ਜਪਿ ਏਕੋ ਸਾਲਾਹਿ ॥ ਏਕੁ ਸਿਮਰਿ ਏਕੋ ਮਨ ਆਹਿ ॥'*

[ਗਉੜੀ ਸੁਖਮਨੀ ਮਃ ੫, ਅੰਗ—੨੮੯]

ਆਪਣੀ ਨਿੰਦਾ ਸੁਣ ਕੇ ਸੁੰਗੜਦੇ ਨਹੀਂ, ਆਪਣੀ ਉਸਤਤੀ ਸੁਣ ਕੇ ਫੁੱਲਦੇ ਨਹੀਂ ਹਨ।

**ਲੋਭ** :—ਉਨ੍ਹਾਂ ਨੂੰ ਕਿਸੇ ਚੀਜ਼ ਦਾ ਲੋਭ ਨਹੀਂ, ਸੰਤੋਖ ਰੱਖਦੇ ਹਨ।

ਜਿਵੇਂ ਆਗਰੇ ਦਾ ਰਹਿਣ ਵਾਲਾ ਬਾਬਾ ਘਾਹੀ ਜਹਾਂਗੀਰ ਨੂੰ ਸੱਚਾ ਪਾਤਸ਼ਾਹ ਸਮਝ ਕੇ ਉਸਦੇ ਤੰਬੂ ਵਿਚ ਗਿਆ ਤੇ ਦੋ ਪੈਸੇ ਰੱਖ ਕੇ ਕਿਹਾ, "ਜੀ! ਮੁਕਤੀ ਬਖ਼ਸ਼ੋ।" ਜਹਾਂਗੀਰ ਕਹਿਣ ਲੱਗਾ, "ਮੈਂ ਹਾਥੀ, ਘੋੜੇ, ਹੀਰੇ, ਜਵਾਹਰਾਤ, ਜਾਗੀਰਾਂ ਆਦਿਕ ਤਾਂ ਦੇ ਸਕਦਾ ਹਾਂ, ਪਰ ਮੁਕਤੀ ਨਹੀਂ ਦੇ ਸਕਦਾ।" ਬਾਬੇ ਨੇ ਸਿਰ ਫੇਰ ਦਿੱਤਾ, ਆਪਣੇ ਦੋ ਪੈਸੇ ਚੁੱਕ ਕੇ ਛੇਵੇਂ ਪਾਤਸ਼ਾਹ ਦੇ ਚਰਨਾਂ ਵਿਚ ਜਾ ਭੇਟਾ ਕੀਤੇ ਸਨ।*

**ਮੋਹ** :—ਉਹ ਸਰੀਰ ਦਾ ਵੀ ਮੋਹ ਨਹੀਂ ਕਰਦੇ, ਇਉਂ ਕਹਿੰਦੇ ਹਨ :—

੧. *'ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ ॥੪॥'*
[ਸੂਹੀ ਮਹਲਾ ੪, ਅੰਗ—੭੫੭]

੨. *'ਤਨ ਗੰਦਗੀ ਦੀ ਕੋਠੜੀ ਹਰਿ ਹੀਰਿਆਂ ਦੀ ਖਾਨ।*
*ਜੇ ਸਿਰ ਦਿੱਤਿਆਂ ਹਰਿ ਮਿਲੈ ਤਉ ਭੀ ਸਸਤਾ ਜਾਨ।'* [ਲੇਖਕ]

ਸਬੰਧੀਆਂ ਦਾ ਵੀ ਮੋਹ ਨਹੀਂ ਕਰਦੇ। ਮੋਹ ਬੜਾ ਬਲੀ ਹੈ :—

(ੳ) ਇਬਰਾਹੀਮ ਪੈਗ਼ੰਬਰ ਨੇ ਇਕ ਵਾਰ ਖ਼ੁਦਾ ਅੱਗੇ ਬੇਨਤੀ ਕੀਤੀ, "ਆਪ ਜੀ ਆਗਿਆ ਦਿਉ, ਮੈਂ ਆਪ ਨੂੰ ਕੋਈ ਭੇਟਾ ਦੇਵਾਂ।" ਖ਼ੁਦਾ ਨੇ ਕਿਹਾ, "ਮੈਨੂੰ ਭੇਟਾ ਦੀ ਕੋਈ ਲੋੜ ਨਹੀਂ ਹੈ।" ਇਸਨੇ ਫਿਰ ਖਹਿੜਾ ਕੀਤਾ। ਤਾਂ ਖ਼ੁਦਾ ਨੇ ਹੁਕਮ ਕੀਤਾ, "ਜਿਹੜੀ ਚੀਜ਼ ਤੈਨੂੰ ਸਭ ਤੋਂ ਪਿਆਰੀ ਹੈ, ਉਸਦੀ ਭੇਟਾ ਦੇਹ।" ਇਸਨੇ ਕਿਹਾ, "ਜੀ! ਸਭ ਤੋਂ ਪਿਆਰਾ ਤਾਂ ਮੈਨੂੰ ਮੇਰਾ ਪੁੱਤਰ ਹੀ ਹੈ।" ਖ਼ੁਦਾ ਨੇ ਕਿਹਾ, "ਪੁੱਤਰ ਦੀ ਭੇਟਾ ਦੇ ਦੇਹ।" ਜਦੋਂ ਇਬਰਾਹੀਮ ਆਪਣੇ ਪੁੱਤਰ ਨੂੰ ਛੁਰੀ ਮਾਰਨ ਲੱਗਾ ਤਾਂ ਮੋਹ ਜਾਗ ਪਿਆ। ਸੋਚਿਆ ਕਿ ਆਪਣੇ ਪੁੱਤਰ ਨੂੰ ਆਪਣੇ ਹੱਥੀਂ ਕਿਵੇਂ ਮਾਰਾਂ ਤੇ ਮਰਦੇ ਨੂੰ ਅੱਖੀਂ ਕਿਵੇਂ ਵੇਖਾਂ? ਅੱਖਾਂ ਉੱਪਰ ਪੱਟੀ ਬੰਨ੍ਹ ਲਈ। ਫਿਰ ਵੀ ਪੁੱਤਰ 'ਤੇ ਪੁੱਠੀ ਛੁਰੀ ਫੇਰਨ ਲੱਗ ਪਿਆ। ਜਦੋਂ ਮੁਰੀਦਾਂ ਨੇ ਵੇਖਿਆ ਕਿ ਇਸ ਕੋਲੋਂ ਪੁੱਤਰ ਦੀ ਬਲੀ ਨਹੀਂ ਦਿੱਤੀ ਜਾਂਦੀ ਤਾਂ ਬੱਕਰਾ ਅੱਗੇ ਕਰ ਦਿੱਤਾ। ਸੋ, ਮੋਹ ਦੇ ਵੱਸ ਪਿਆ ਇਬਰਾਹੀਮ ਛੱਤਰਾ (ਬੱਕਰਾ) ਹੀ ਹਲਾਲ ਕਰ ਸਕਿਆ ਸੀ, ਪੁੱਤਰ ਦੀ ਕੁਰਬਾਨੀ ਖ਼ੁਦਾ ਦੇ ਨਾਮ ਤੋਂ ਨਾ ਦੇ ਸਕਿਆ। ਉਸ ਦਿਨ ਤੋਂ ਮੁਸਲਮਾਨਾਂ ਵਿਚ ਛੱਤਰੇ (ਬੱਕਰੇ) ਮਾਰਨ ਦੀ ਰੀਤੀ ਤੁਰੀ ਹੈ।

---

* ਜੇ ਸਮਾਂ ਹੋਵੇ ਤਾਂ ਇਹ ਸਾਰੀ ਸਾਖੀ ਵਿਸਥਾਰ ਸਹਿਤ ਲਾਉ ਜੀ।

(ਅ) ਰਾਜਾ ਦਸ਼ਰਥ ਪੁੱਤਰਾਂ ਦਾ ਵਿਛੋੜਾ ਨਾ ਸਹਾਰਦਾ ਹੋਇਆ ਮਹਿਲਾਂ ਤੋਂ ਡਿੱਗ ਕੇ ਮਰ ਗਿਆ ਸੀ।

(ੲ) ਸ੍ਰੀ ਰਾਮਚੰਦਰ ਜੀ ਦਾ ਗੁਰੂ ਵਸ਼ਿਸ਼ਟ ਮੁਨੀ ਪੁੱਤਰਾਂ ਦਾ ਮੋਹ ਕਰਕੇ ਪਹਿਲਾਂ ਬਿਆਸ ਵਿਚ, ਫਿਰ ਸਤਲੁਜ ਵਿਚ ਡੁੱਬ ਕੇ ਮਰਨ ਲੱਗਾ ਸੀ, ਰਿਖੀ ਜਾਣ ਕੇ ਦਰਿਆਵਾਂ ਨੇ ਨਾ ਡੋਬਿਆ। ਫਿਰ ਖ਼ਾਲਸੇ ਦੇ ਜਨਮ ਅਸਥਾਨ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੀ ਪਹਾੜੀ ਨਾਲ ਟੱਕਰ ਮਾਰ ਕੇ ਮਰਨ ਲੱਗਾ ਤਾਂ ਅਕਾਸ਼ਬਾਣੀ ਹੋਈ, "ਰਿਖੀ ! ਤੂੰ ਮਰ ਨਾ, ਗਰਭ ਵਾਲੇ ਪੁੱਤਰ ਤੋਂ ਤੇਰੀ ਕੁਲ ਚੱਲ ਪਵੇਗੀ।"

(ਸ) ਮੋਹ ਵਿਚ ਆ ਕੇ ਅਰਜਨ ਪਾਂਡਵ ਨੇ ਪੱਗ ਲਾਹੁਣ ਤੋਂ ਪੁੱਤਰ ਨੂੰ ਕੁਝ ਨਹੀਂ ਸੀ ਕਿਹਾ। ਜੇ ਪੁੱਤਰ ਤੋਂ ਬਿਨਾਂ ਹੋਰ ਕੋਈ ਪੱਗ ਲਾਹ ਦਿੰਦਾ ਤਾਂ ਅਰਜਨ ਨੇ ਮਾਰ ਦੇਣਾ ਸੀ।

ਪਰ ਧੰਨ ਸਤਿਗੁਰੂ ਕਲਗੀਧਰ ਜੀ ਮਹਾਰਾਜ, ਜਿਨ੍ਹਾਂ ਨੇ ਚਮਕੌਰ ਸਾਹਿਬ ਵਿਚ ਦੋਵੇਂ ਵੱਡੇ ਸਾਹਿਬਜ਼ਾਦੇ ਜ਼ੁਲਮ ਦਾ ਨਾਸ ਕਰਨ ਲਈ ਲੱਖਾਂ ਨਾਲ ਜੰਗ ਕਰਨ ਵਾਸਤੇ ਆਪਣੇ ਹੱਥੀਂ ਥਾਪੜੇ ਦੇ ਕੇ ਭੇਜੇ। ਜਿਵੇਂ ਸ਼ੇਰ ਨੂੰ ਵੇਖ ਕੇ ਹਾਥੀਆਂ ਦੀਆਂ ਡਾਰਾਂ ਅੱਗੇ-ਅੱਗੇ ਭੱਜੀਆਂ ਫਿਰਦੀਆਂ ਹਨ, ਇਸ ਤਰ੍ਹਾਂ ਵੈਰੀ ਅੱਗੇ-ਅੱਗੇ ਭੱਜੇ ਫਿਰਦੇ ਹਨ। ਸ਼ਸਤਰ ਵੱਜ ਵੱਜ ਕੇ ਸਰੀਰ ਜ਼ਖ਼ਮਾਂ ਨਾਲ ਛਾਨਣੀ-ਛਾਨਣੀ ਹੋ ਰਹੇ ਹਨ। ਹਜ਼ੂਰ ਆਪ ਉੱਚੀ ਗੜ੍ਹੀ 'ਤੇ ਚੜ੍ਹ ਕੇ ਸਾਹਮਣੇ ਜੰਗ ਵੇਖ ਰਹੇ ਹਨ। ਜਦੋਂ ਸਾਹਮਣੇ ਮੱਥੇ ਸੂਰਮਿਆਂ ਨੇ ਲੱਖਾਂ ਨੂੰ ਮਾਰ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ ਤਾਂ ਖ਼ੁਸ਼ੀ ਵਿਚ ਅਕਾਲ ਪੁਰਖ ਅੱਗੇ ਅਰਦਾਸ ਕੀਤੀ, "ਹੇ ਅਕਾਲ ਪੁਰਖ ਵਾਹਿਗੁਰੂ! ਆਪ ਜੀ ਦੀ ਅਮਾਨਤ ਆਪ ਜੀ ਨੂੰ ਹਾਜ਼ਰ ਕਰਕੇ ਅੱਜ ਸੁਰਖ਼ੁਰੂ ਹੋਇਆਂ ਹਾਂ।" ਫਿਰ ਜਦੋਂ ਦੀਨੇ ਕਾਂਗੜ, ਭਾਈ ਰੂਪਚੰਦ ਦੇ ਪੋਤਰੇ ਭਾਈ ਪਰਮ ਸਿੰਘ ਤੇ ਭਾਈ ਧਰਮ ਸਿੰਘ ਸੰਗਤਾਂ ਸਮੇਤ ਛੋਟੇ ਸਾਹਿਬਜ਼ਾਦਿਆਂ ਦੀ ਖ਼ਬਰ ਸੁਣ ਕੇ ਬਹੁਤ ਵੈਰਾਗ ਕਰਨ ਲੱਗੇ ਤਾਂ ਹਜ਼ੂਰ ਨੇ ਕਿਹਾ, "ਭਾਈ! ਧਰਤੀ 'ਤੇ ਲਕੀਰਾਂ ਕੱਢੋ।" ਧਰਤੀ 'ਤੇ ਲਕੀਰਾਂ ਕੱਢੀਆਂ। ਫਿਰ ਕਿਹਾ, "ਮੇਟ ਦਿਉ।" ਤਾਂ ਮੇਟ ਦਿੱਤੀਆਂ। ਪੁੱਛਿਆ, "ਤੁਹਾਨੂੰ ਲਕੀਰਾਂ ਕੱਢਣ ਵੇਲੇ ਕੋਈ ਖ਼ੁਸ਼ੀ ਤੇ ਮੇਟਣ ਵੇਲੇ ਕੋਈ ਗ਼ਮੀ ਹੋਈ ?" ਉੱਤਰ ਵਿਚ ਕਿਹਾ, "ਜੀ! ਨਹੀਂ।" ਤਾਂ ਹਜ਼ੂਰ ਨੇ ਕਿਹਾ, "ਏਸੇ ਤਰ੍ਹਾਂ ਹੀ ਸਾਹਿਬਜ਼ਾਦਿਆਂ ਦੇ ਸਰੀਰ ਧਾਰਨ ਤੋਂ ਅਤੇ ਸ਼ਹੀਦ ਹੋਣ ਤੋਂ ਸਾਡਾ ਮਨ ਵੀ ਇਕ ਰਸ ਹੀ ਰਿਹਾ ਹੈ। ਸਾਹਿਬਜ਼ਾਦੇ ਤਾਂ ਅਮਰਾਪੁਰੀ ਤੋਂ ਆਏ ਸਨ। ਸਦਾ ਅਮਰ ਰਹਿਣ ਵਾਲੇ ਕਾਰਨਾਮੇ (ਸਿੱਖ ਪੰਥ ਦੀਆ ਨੀਹਾਂ ਮਜ਼ਬੂਤ) ਕਰਕੇ ਅਮਰਾਪੁਰੀ ਸਚਖੰਡ ਨੂੰ ਚਲੇ ਗਏ ਹਨ। ਉਹਨਾਂ ਨੂੰ

ਰੋਣਾ ਯੋਗ ਨਹੀਂ ਹੈ।" ਜਥਾ :—

*'ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ॥*
*ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ॥੧੬॥'*

[ਸਲੋਕ ਕਬੀਰ, ਅੰਗ—੧੩੬੫]

ਜਦੋਂ ਦਸਵੇਂ ਪਾਤਸ਼ਾਹ ਜੀ ਸਾਬੋ ਕੀ ਤਲਵੰਡੀ, ਤਖ਼ਤ ਸ੍ਰੀ ਦਮਦਮਾ ਸਾਹਿਬ ਨੌ ਮਹੀਨੇ, ਨੌਂ ਦਿਨ, ਨੌਂ ਘੜੀਆਂ, ਨੌਂ ਪਲ ਰਹੇ ਹਨ, ਉਦੋਂ ਮਾਤਾ ਸੁੰਦਰ ਕੌਰ ਜੀ ਅਤੇ ਮਾਤਾ ਸਾਹਿਬ ਦੇਵ ਕੌਰ ਜੀ ਦੇ ਪੁੱਛਣ ਤੋਂ, "ਸਾਹਿਬਜ਼ਾਦੇ ਕਿੱਥੇ ਹਨ ? ਦਿਸ ਨਹੀਂ ਰਹੇ।" ਹਜ਼ੂਰ ਨੇ ਖ਼ਾਲਸੇ ਵੱਲ ਹੱਥ ਦਾ ਇਸ਼ਾਰਾ ਕਰਕੇ ਕਿਹਾ ਸੀ :—

*'ਇਨ ਪੁੱਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।*
*ਚਾਰ ਮੂਏ ਤੋ ਕਿਆ ਭਇਆ ਜੀਵਤ ਲਾਖ ਹਜ਼ਾਰ।'*

[ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਐਨ-੨, ਅੰਸੂ-੧੯, ਜਿਲਦ-੧੪, ਪੰਨਾ—੬੩੧੨]

**ਅਭਿਮਾਨਾ** :—ਆਪਣੇ ਆਪ ਨੂੰ ਕੁਝ ਮੰਨਣਾ। ਯਥਾ :—

*'ਘਾਟਿ ਨ ਕਿਨਹੀ ਕਹਾਇਆ॥ ਸਭ ਕਹਤੇ ਹੈ ਪਾਇਆ॥'*

[ਸਿਰੀ ਰਾਗੁ ਮਹਲਾ ੫, ਅੰਗ—੭੧]

ਹੰਕਾਰ ਨੇ ਸਤਿਜੁਗ ਵਿਚ ਹਰਨਾਖਸ਼ ਦੀ, ਤ੍ਰੇਤੇ ਵਿਚ ਰਾਵਣ ਦੀ, ਦੁਆਪਰ ਵਿਚ ਕੰਸ ਦੀ ਅਤੇ ਕਲਜੁਗ ਵਿਚ ਔਰੰਗਜ਼ੇਬ ਦੀ ਕੀ ਹਾਲਤ ਕੀਤੀ।

## ਸਾਖੀ : ਮੰਕਨ ਰਿਖੀ ਦੀ

ਇਕ ਮੰਕਨ ਰਿਖੀ ਹੋਇਆ ਹੈ। ਤਪ ਕਰਦੇ-ਕਰਦੇ ਦਾ ਲਹੂ ਤੋਂ ਹਰਾ ਪਾਣੀ ਬਣ ਗਿਆ। ਖ਼ੁਸ਼ੀ ਵਿਚ ਨੱਚਣ ਲੱਗ ਪਿਆ, ਜਿਸ ਕਰਕੇ ਸਾਰੀ ਧਰਤੀ ਡੋਲਣ ਲੱਗ ਪਈ। ਧਰਤੀ ਦੇ ਜੀਵਾਂ ਨੇ ਪ੍ਰਮਾਤਮਾ ਅੱਗੇ ਪੁਕਾਰ ਕੀਤੀ ਕਿ ਧਰਤੀ ਨੂੰ ਡੋਲਣ ਤੋਂ ਹਟਾ ਕੇ ਸਾਡੀ ਰੱਖਿਆ ਕਰੋ। ਪ੍ਰਮਾਤਮਾ ਨੇ ਬੇਨਤੀ ਪ੍ਰਵਾਨ ਕਰਕੇ ਸ਼ਿਵਜੀ ਨੂੰ ਰਿਖੀ ਪਾਸ ਭੇਜਿਆ। ਸ਼ਿਵਜੀ ਨੇ ਆ ਕੇ ਪੁੱਛਿਆ, "ਹੇ ਰਿਖੀ ਜੀ! ਕਿਉਂ ਨੱਚ ਰਹੇ ਹੋ ?" ਰਿਖੀ ਨੇ ਕਿਹਾ, "ਤਪ ਕਰਨ ਕਰਕੇ ਮੇਰੇ ਲਹੂ ਦਾ ਹਰਾ ਪਾਣੀ ਬਣ ਗਿਆ ਹੈ, ਤਾਂ ਨੱਚਦਾ ਹਾਂ।" ਸ਼ਿਵਜੀ ਨੇ ਆਪਣਾ ਮਾਸ ਪਾੜ ਕੇ ਸੁਆਹ ਕੱਢ ਕੇ ਵਿਖਾਈ ਤੇ ਕਿਹਾ, "ਵੇਖ! ਮੇਰੇ ਸਰੀਰ ਵਿਚ ਤਪ ਕਰਦਿਆਂ ਪਾਣੀ ਵੀ ਨਹੀਂ ਰਿਹਾ ਸਵਾਹ ਬਣ ਗਈ ਹੈ। ਮੈਂ ਫਿਰ ਵੀ ਹੰਕਾਰ ਨਹੀਂ ਕਰ ਰਿਹਾ।" ਤਾਂ ਰਿਖੀ ਨੱਚਣੋਂ ਹਟਿਆ ਸੀ।

ਪਰ ਧੰਨ ਸਤਿਗੁਰੂ ਜੀ! ਕਿੰਨੀ ਨਿਮਰਤਾ ਹੈ :—

੧. *'ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ ॥੬॥'*

[ਸੂਹੀ ਮਹਲਾ ੪, ਅੰਗ—੭੫੭]

੨. *'ਨਾਨਕ ਦਾਸੁ ਇਹੈ ਸੁਖੁ ਮਾਗੈ ਮੋਕਉ ਕਰਿ ਸੰਤਨ ਕੀ ਧੂਰੇ ॥੪॥੫॥'*

[ਰਾਗੁ ਗਉੜੀ ਪੂਰਬੀ ਮਹਲਾ ੫, ਅੰਗ—੧੦]

ਦਸਮ ਸਰੂਪ ਵਿਚ ਵੀ ਹਜ਼ੂਰ ਇਉਂ ਫ਼ੁਰਮਾਉਂਦੇ ਹਨ :—

*'ਜੋ ਹਮ ਕੋ ਪਰਮੇਸਰ ਉਚਰਿ ਹੈ ॥ ਤੇ ਸਭ ਨਰਕਿ ਕੁੰਡ ਮਹਿ ਪਰਿ ਹੈ ॥*
*ਮੋ ਕੋ ਦਾਸੁ ਤਵਨ ਕਾ ਜਾਨੋ ॥ ਯਾ ਮੈ ਭੇਦੁ ਨ ਰੰਚ ਪਛਾਨੋ ॥੩੨॥*
*ਮੈ ਹੋ ਪਰਮ ਪੁਰਖ ਕੋ ਦਾਸਾ ॥ ਦੇਖਨਿ ਆਯੋ ਜਗਤ ਤਮਾਸਾ ॥'*

[ਦਸਮ, ਅੰਗ—੫੭]

ਖ਼ਾਲਸੇ ਦੀ ਵਡਿਆਈ ਕਰਦਿਆਂ ਇਤਨੀ ਨਿਮਰਤਾ ਦੇ ਬਚਨ ਕਹੇ ਹਨ ਕਿ ਹੱਦ ਹੀ ਮੁਕਾ ਦਿੱਤੀ ਹੈ। ਯਥਾ :—

*'ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ ਨਹੀ ਮੋ ਸੇ ਗਰੀਬ ਕਰੋਰ ਪਰੇ ॥੨॥'*

[ਦਸਮ, ਅੰਗ—੭੧੭]

ਰਹਿਤਨਾਮੇ ਵਿਚ ਇਸ ਪ੍ਰਕਾਰ ਬਚਨ ਕਰ ਰਹੇ ਹਨ :—

*'ਰਹਿਣੀ ਰਹੈ ਸੋਈ ਸਿਖ ਮੇਰਾ। ਓਹੁ ਸਾਹਿਬ ਮੈ ਉਸ ਕਾ ਚੇਰਾ।'*

[ਰਹਿਤਨਾਮਾ ਭਾਈ ਦੇਸਾ ਸਿੰਘ ਜੀ]

## ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥੧॥

ਹਰਖ ਸੋਗ ਤੋਂ ਨਿਰਾਲਾ ਰਹਿੰਦਾ ਹੈ ਅਤੇ **ਮਾਨ** = ਆਦਰ, **ਅਪਮਾਨਾ** = ਨਿਰਾਦਰ ਭੀ ਨਹੀਂ ਜਾਣਦਾ। ਪਦਾਰਥਾਂ ਦੇ ਆਉਣ ਤੋਂ **ਹਰਖ** = ਖ਼ੁਸ਼ ਹੋ ਜਾਣਾ ਅਤੇ ਚਲੇ ਜਾਣ ਤੋਂ **ਸੋਗ** = ਅਫ਼ਸੋਸ ਕਰਨਾ। ਯਥਾ :—

*'ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥ ਮਾਇਆ ਗਈ ਤਬ ਰੋਵਨੁ ਲਗਤੁ ਹੈ ॥੧॥'*

[ਆਸਾ ਸ੍ਰੀ ਰਵਿਦਾਸ ਜੀ, ਅੰਗ—੪੮੭]

ਬੇਅੰਤ ਸਾਖੀਆਂ ਹਨ, ਹਰਖ ਸੋਗ ਕਰਨ ਵਾਲਿਆਂ ਦੀਆਂ। ਪਰ ਧੰਨ ਸਤਿਗੁਰੂ ਕਲਗੀਧਰ ਜੀ, ਜਦੋਂ ਹਜ਼ੂਰ ਚਮਕੌਰ ਸਾਹਿਬ ਛੱਡ ਕੇ ਮਾਛੀਵਾੜੇ ਦੇ ਜੰਗਲਾਂ ਵਿਚ ਨੰਗੇ ਚਰਨੀਂ ਜਾ ਕੇ ਟਿੰਡ ਦਾ ਸਿਰ੍ਹਾਣਾ ਲਾ ਕੇ ਬਿਰਾਜ ਰਹੇ ਹਨ। ਪੁੱਛਣ ਤੋਂ ਇਉਂ ਫ਼ੁਰਮਾਇਆ ਸੀ :—

੧. *'ਹਾਰੀਐ ਨ ਹਿੰਮਤ ਬਿਸਾਰੀਐ ਨ ਹਰੀ ਨਾਮ,*
*ਜੈਸੀ ਬਿਧਿ ਰਾਖੈ ਰਾਮ ਤੈਸੀ ਬਿਧਿ ਰਹੀਐ।'*

੨. *'ਯਾਰੜੇ ਦਾ ਸਾਨੂੰ ਸੱਥਰੁ ਚੰਗਾ ਭੱਠ ਖੇੜਿਆ ਦਾ ਰਹਣਾ ॥੧॥੬॥'*
[ਦਸਮ, ਅੰਗ–੭੧੦]

ਅਤੇ ਸਤਿਕਾਰ ਕਰਾਉਣ ਦੀ ਭੁੱਖ ਨਾ ਹੋਵੇ। ਆਪ ਕਿਸੇ ਦਾ ਨਿਰਾਦਰ ਨਾ ਕਰੇ। ਮਾਨ ਹੁੰਦਾ ਵੇਖ ਕੇ ਫੁੱਲੇ ਨਾ ਅਤੇ ਅਪਮਾਨ (ਨਿਰਾਦਰੀ) ਵੇਖ ਕੇ ਘਬਰਾਵੇ ਨਾ।

ਜਿਵੇਂ ਸਤਿਗੁਰੂ ਅੰਗਦ ਦੇਵ ਸਾਹਿਬ ਜੀ ਮਹਾਰਾਜ ਨੂੰ ਖਡੂਰ ਦੇ ਜੱਟਾਂ ਨੇ ਤਪੇ ਦੇ ਸਿਖਾਉਣ ਤੋਂ ਕਿਹਾ, "ਤੁਹਾਡੇ ਇਥੇ ਰਹਿਣ ਕਰਕੇ ਮੀਂਹ ਨਹੀਂ ਪੈਂਦਾ ਹੈ, ਤੁਸੀਂ ਖਡੂਰ ਸਾਹਿਬ ਛੱਡ ਕੇ ਹੋਰ ਕਿਤੇ ਚਲੇ ਜਾਉ ਜਾਂ ਮੀਂਹ ਪਵਾਉ। ਨਹੀਂ ਤਾਂ ਤਪਾ ਕਹਿੰਦਾ ਹੈ ਕਿ ਤੁਹਾਡੇ ਚਲੇ ਜਾਣ 'ਤੇ ਮੈਂ ਮੀਂਹ ਪੁਆ ਦੇਵਾਂਗਾ।" ਸਤਿਗੁਰਾਂ ਕਿਹਾ, "ਜੇ ਸਾਡੇ ਜਾਣ ਕਰਕੇ ਤੁਹਾਡਾ ਭਲਾ ਹੋ ਸਕਦਾ ਹੈ, ਮੀਂਹ ਪੈ ਸਕਦਾ ਹੈ ਤਾਂ ਅਸੀਂ ਚਲੇ ਜਾਂਦੇ ਹਾਂ।" ਸਰਬ ਕਲਾ ਸਮਰਥ ਸਤਿਗੁਰੂ ਜੀ ਨੇ ਜ਼ਰਾ ਜਿੰਨੀ ਵੀ ਸ਼ਕਤੀ ਨਾ ਦਿਖਾਈ, ਸਿੱਖ ਸੰਗਤਾਂ ਸਮੇਤ ਖਡੂਰ ਸਾਹਿਬ ਛੱਡ ਕੇ 'ਖਾਨ ਛਾਪਰੀ ਸਾਹਿਬ' ਵਾਲੇ ਅਸਥਾਨ 'ਤੇ ਚਲੇ ਗਏ। ਉਥੇ ਜੰਗਲ ਵਿਚ ਮੰਗਲ ਲੱਗ ਗਏ। ਪਿੱਛੋਂ ਆਪ ਜੀ ਦੇ ਸੇਵਾਦਾਰ ਸ੍ਰੀ ਗੁਰੂ ਅਮਰਦਾਸ ਜੀ ਤਪੇ ਨੂੰ ਸਜਾ ਦਿਵਾ ਕੇ ਅਤੇ ਮੀਂਹ ਪੁਆ ਕੇ ਜਦੋਂ ਆਪ ਜੀ ਪਾਸ ਪਹੁੰਚੇ ਤਾਂ ਨਰਾਜ਼ ਹੋ ਗਏ, ਕਿਹਾ, ਤਪੇ ਨੂੰ ਕਿਉਂ ਸਜ਼ਾ ਦਿੱਤੀ ਹੈ? ਅਤੇ ਫਿਰ ਖਡੂਰ ਸਾਹਿਬ ਦੇ ਖਹਿਰੇ ਜੱਟਾਂ ਨੇ ਆ ਕੇ ਮੁਆਫ਼ੀ ਮੰਗੀ ਨਾਲ ਹੀ ਵਾਪਸ ਲੈ ਜਾਣ ਲਈ ਬੇਨਤੀ ਕੀਤੀ, ਤਾਂ ਹਜ਼ੂਰ ਝੱਟ ਹੀ ਉਹਨਾਂ ਦੇ ਨਾਲ ਵਾਪਸ ਆ ਗਏ। ਐਸਾ ਕੋਈ ਬਚਨ ਨਾ ਕਿਹਾ ਕਿ ਪਹਿਲਾਂ ਤੁਸੀਂ ਸਾਨੂੰ ਕੱਢ ਦਿੱਤਾ ਸੀ, ਹੁਣ ਅਸੀਂ ਵਾਪਸ ਨਹੀਂ ਜਾਣਾ। ਆਦਰ ਅਤੇ ਨਿਰਾਦਰ ਹੋਣ ਤੋਂ ਇਕ ਰਸ ਰਹੇ।

## ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥

ਮਨਸਾ = ਬੁੱਧੀ ਵਿਚੋਂ ਸਭ ਪਦਾਰਥਾਂ ਦੀ ਆਸਾ ਤਿਆਗਦਾ ਹੈ ਅਤੇ ਸੰਸਾਰ ਤੋਂ ਨਿਰਾਸ ਹੋ ਕੇ ਰਹਿੰਦਾ ਹੈ।

ਜਿਸ ਤਰ੍ਹਾਂ ਦਾਈ ਪਾਤਸ਼ਾਹ ਆਦਿਕਾਂ ਦੇ ਪੁੱਤਰਾਂ ਨੂੰ ਪਾਲਦੀ ਹੈ, ਦੁੱਧ ਚੁੰਘਾਉਂਦੀ ਹੈ, ਜਦ ਕਿ ਉਸਨੂੰ ਪਤਾ ਵੀ ਹੁੰਦਾ ਹੈ ਕਿ ਇਹ ਮੇਰੇ ਪੁੱਤਰ ਨਹੀਂ ਹਨ। ਇਉਂ ਸਭ ਚੀਜ਼ਾਂ, ਪਦਾਰਥਾਂ, ਪਰਿਵਾਰ ਤੇ ਸਬੰਧੀਆਂ ਨੂੰ ਪ੍ਰਮੇਸ਼ਰ ਦੇ ਸਮਝੇ, ਡਿਊਟੀ ਸਮਝ ਕੇ ਉਨ੍ਹਾਂ ਦੀ ਪਾਲਣਾ ਕਰੇ।

**ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥੨॥**

ਕਾਮ ਕ੍ਰੋਧ ਆਦਿਕ ਵਿਕਾਰ ਜਿਸਨੂੰ **ਪਰਸੈ** = ਸਪਰਸ਼ ਨਹੀਂ ਕਰਦੇ, ਉਸ ਪੁਰਸ਼ ਦੇ ਹਿਰਦੇ ਵਿਚ ਬ੍ਰਹਮ ਦਾ ਨਿਵਾਸ ਹੈ। ਭਾਵ ਉਸਨੂੰ ਬ੍ਰਹਮ ਦੀ ਸਾਖਿਆਤਤਾ ਹੁੰਦੀ ਹੈ ॥੨॥

ਇਹ ਵਿਕਾਰ ਬਹੁਤ ਬਲੀ ਹਨ, ਜਿਨ੍ਹਾਂ ਨੇ ਵੱਡਿਆਂ-ਵੱਡਿਆਂ ਰਿਖੀਆਂ, ਮੁਨੀਆਂ, ਤਪੀਸਰਾਂ ਅਤੇ ਦੇਵਤਿਆਂ ਨੂੰ ਵੀ ਨਹੀਂ ਛੱਡਿਆ।

**ਕਾਮੁ :**— *'ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ ॥'*

[ਸਲੋਕ ਸਹਸਕ੍ਰਿਤੀ ਮਹਲਾ ੫, ਅੰਗ—੧੩੫੮]

ਕਾਮ ਇਤਨਾ ਬਲਵਾਨ ਹੈ, ਜਿਸਨੇ ਅਨੇਕਾਂ ਦਾ ਨਾਸ ਕਰ ਦਿੱਤਾ :—

*'ਚਾਰੇ ਬੇਦ ਵਖਾਣਦਾ ਚਤੁਰਮੁਖੀ ਹੋਇ ਖਰਾ ਸਿਆਣਾ।*
*ਲੋਕਾਂ ਨੋ ਸਮਝਾਇਦਾ ਦੇਖਿ ਸੁਰਸਤੀ ਰੂਪ ਲੋਭਾਣਾ।'*

[ਭਾਈ ਗੁਰਦਾਸ ਜੀ, ਵਾਰ-੧੨, ਪਉੜੀ-੭]

ਬ੍ਰਹਮਾ ਨੇ ਆਪਣੀ ਪੁੱਤਰੀ ਸੁਰਸਤੀ ਤੋਂ ਰੋਹਣੀ ਨਾਮੇ ਪੁੱਤਰ ਪੈਦਾ ਕੀਤਾ। ਸ਼ਿਵਜੀ ਦੀ ਮੋਹਣੀ ਅਵਤਾਰ ਨੇ ਬੁਰੀ ਹਾਲਤ ਕੀਤੀ। ਵਿਸ਼ਨੂੰ ਜੀ ਨੂੰ ਵੀ ਬ੍ਰਿੰਦਾ ਰਾਖਸ਼ਣੀ ਨੇ ਪੱਥਰ* ਬਣਨ ਦਾ ਸਰਾਪ ਦਿੱਤਾ। ਇੰਦ੍ਰ ਨੂੰ ਸਰੀਰ 'ਤੇ ਹਜ਼ਾਰ ਭਗਾਂ ਦੇ ਚਿੰਨ੍ਹ ਹੋਣ ਤੋਂ ਦੁਖੀ ਹੋਣਾ ਪਿਆ ਸੀ। ਯਥਾ :—

*'ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ ॥*
*ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ ॥੧॥*

[ਪ੍ਰਭਾਤੀ ਮਹਲਾ ੧ ਦਖਣੀ, ਅੰਗ—੧੩੪੩-੪੪]

ਕੋੜ੍ਹ ਹੋਣ ਤੋਂ ਮਾਨ ਸਰੋਵਰ ਝੀਲ ਵਿਚ ਲੁਕਣਾ ਪਿਆ ਸੀ। ਫਿਰ ਦੇਵਤਿਆਂ ਦੇ ਗੁਰੂ ਬ੍ਰਿਹਸਪਤਿ ਨੇ ਨਾਮ ਸੁਣਾ ਕੇ ਕੋੜ੍ਹ ਦੂਰ ਕੀਤਾ ਸੀ। ਸੌਰਭ ਰਿਖੀ ਨੇ ਇਕੋ ਰਾਜੇ ਦੀਆਂ ਸੌ ਲੜਕੀਆਂ ਨੂੰ ਆਪਣਾ ਸੁੰਦਰ ਸਰੂਪ ਬਣਾ ਕੇ ਵਿਆਹਿਆ ਸੀ। ਜੈਮਨ ਮੁਨੀ ਨੇ ਜਦੋਂ ਕਿਹਾ ਸੀ ਕਿ ਮਾਇਆ ਗਿਆਨਵਾਨਾਂ ਨੂੰ ਕੁਝ ਨਹੀਂ ਕਰ ਸਕਦੀ ਤਾਂ ਬਿਆਸ ਰਿਖੀ ਨੇ ਸੁੰਦਰ ਇਸਤ੍ਰੀ ਬਣ ਕੇ ਮੋਹਿਤ ਕਰ ਲਿਆ ਸੀ। ਇਸੇ ਕਾਮ ਨੇ ਮਛੰਦਰ ਨਾਥ ਦੀ ਬੁਰੀ ਹਾਲਤ ਕੀਤੀ। ਸ੍ਰਿੰਗੀ ਰਿਖੀ ਵਰਗਿਆਂ ਨੂੰ ਵੀ ਨਹੀਂ ਛੱਡਿਆ। ਕੀਚਕ ਨੂੰ ਜਿਸ ਵਿਚ ਹਜ਼ਾਰ ਹਾਥੀ ਦਾ ਬਲ ਸੀ, ਦ੍ਰੋਪਤੀ 'ਤੇ ਮੋਹਿਤ ਹੋਣ ਤੋਂ ਭੀਮਸੈਨ ਨੇ ਮਾਰ

* ਜੋ ਗੰਡਕਾ ਨਦੀ ਵਿਚੋਂ ਠਾਕੁਰ ਮਿਲਦੇ ਹਨ, ਹਿੰਦੂ ਲੋਕ ਮੰਦਿਰਾਂ ਵਿਚ ਰੱਖ ਕੇ ਪੂਜਦੇ ਹਨ।

ਕੇ ਮਦਰੱਸੇ (ਸਕੂਲ) ਵਿਚ ਘੁਮਿਆਰ ਦੇ ਚੱਕ ਵਾਂਗ ਗੋਲ ਕਰਕੇ ਲਟੈਣ (ਭਾਰੇ ਸ਼ਤੀਰ) 'ਤੇ ਟੰਗ ਦਿੱਤਾ ਸੀ। ਇਸੇ ਕਾਮ ਦੇ ਵੱਸ ਹੋ ਕੇ ਚੰਦ੍ਰਮਾਂ ਨੇ ਕਲੰਕ ਲਵਾਇਆ, ਆਪਣੇ ਗੁਰੂ ਬ੍ਰਿਹਸਪਤਿ ਦੀ ਪਤਨੀ ਤੋਂ ਬੁੱਧ ਨਾਮੇ ਪੁੱਤਰ ਪੈਦਾ ਕੀਤਾ। ਰਾਵਣ ਨੇ ਦਸ ਸੀਸ ਗਵਾਏ ਅਤੇ ਸੋਨੇ ਦੀ ਲੰਕਾ ਛੁਹਾਈ, ਜਿਸ ਰਾਵਣ ਦਾ :—

*'ਇਕੁ ਲਖੁ ਪੂਤ ਸਵਾ ਲਖੁ ਨਾਤੀ ॥ ਤਿਹ ਰਾਵਨ ਘਰ ਦੀਆ ਨ ਬਾਤੀ ॥੨॥'*
[ਆਸਾ ਕਬੀਰ ਜੀ, ਅੰਗ—੪੮੧]

ਇਤਨਾ ਵੱਡਾ ਪਰਿਵਾਰ ਸੀ, ਪੁੱਤਰ, ਭਰਾ ਤੇ ਬੜੇ-ਬੜੇ ਸੂਰਮੇ ਸਨ, ਸਭ ਦਾ ਮਲੀਆ ਮੇਟ ਕਰਵਾ ਲਿਆ।

ਪਰ ਧੰਨ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ, ਜਿਨ੍ਹਾਂ ਨੂੰ ਪਰਖਣ ਵਾਸਤੇ ਸ਼ਿਵਨਾਭ ਰਾਜੇ ਨੇ ਪਦਮਨੀਆਂ ਭੇਜੀਆਂ, ਉਨ੍ਹਾਂ ਨੇ ਬਹੁਤ ਹਾਵ-ਭਾਵ ਦਿਖਾ ਕੇ ਸਤਿਗੁਰਾਂ ਨੂੰ ਮੋਹਿਤ ਕਰਨ ਦਾ ਯਤਨ ਕੀਤਾ। ਹਜ਼ੂਰ ਨੇ ਇਹ ਪਰਮ-ਪਵਿੱਤਰ ਉਪਦੇਸ਼ ਬਖ਼ਸ਼ ਕੇ, ਉਨ੍ਹਾਂ ਦੀ ਵਿਸ਼ੇ-ਵਾਸ਼ਨਾ ਮੇਟ ਕੇ ਨਦਰੀ-ਨਦਰਿ ਨਿਹਾਲ ਕੀਤਾ :—

*'ਗਾਛਹੁ ਪੁਤ੍ਰੀ ਰਾਜਕੁਆਰਿ ॥ ਨਾਮੁ ਭਣਹੁ ਸਚੁ ਦੋਤੁ ਸਵਾਰਿ ॥*
*ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ ॥ ਗੁਰ ਸਬਦੀ ਬਿਖੁ ਤਿਆਸ ਨਿਵਾਰਿ ॥੭॥*
*ਮੋਹਨਿ ਮੋਹਿ ਲੀਆ ਮਨੁ ਮੋਹਿ ॥ ਗੁਰ ਕੈ ਸਬਦਿ ਪਛਾਨਾ ਤੋਹਿ ॥'*
[ਬਸੰਤੁ ਮਹਲਾ ੧, ਅੰਗ—੧੧੮੭]

ਛੇਵੇਂ ਸਰੂਪ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਨੇ ਜਹਾਂਗੀਰ ਦੀਆਂ ਬੇਗ਼ਮਾਂ ਨੂੰ (ਜਿਹੜੀਆਂ ਹਜ਼ੂਰ ਨੂੰ ਮੋਹਿਤ ਕਰਨਾ ਚਾਹੁੰਦੀਆਂ ਸਨ) ਪਤੀਬ੍ਰਤਾ ਧਰਮ ਵਿਚ ਪ੍ਰਪੱਕ ਰਹਿਣ ਦਾ ਉਪਦੇਸ਼ ਦੇ ਕੇ ਨਿਹਾਲ ਕੀਤਾ।

ਦਸਮੇਸ਼ ਪਿਤਾ ਜੀ ਨੇ ਅਨੂਪ ਕੌਰ ਨੂੰ, ਜੋ ਹਜ਼ੂਰ ਦਾ ਸੋਹਣਾ ਸਰੂਪ ਦੇਖ ਕੇ ਮੋਹਿਤ ਹੋ ਗਈ ਸੀ, ਬੇਨਤੀ ਕੀਤੀ ਕਿ ਆਪਣੇ ਵਰਗਾ ਪੁੱਤਰ ਬਖ਼ਸ਼ੋ। ਹਜ਼ੂਰ ਨੇ ਇਸਦੀ ਗੱਲ ਦਾ ਭਾਵ ਸਮਝ ਕੇ ਕਿਹਾ, "ਅਸਾਡੇ ਵਰਗੇ ਤਾਂ ਅਸੀਂ ਹੀ ਹਾਂ, ਸਾਨੂੰ ਹੀ ਤੂੰ ਆਪਣਾ ਪੁੱਤਰ ਸਮਝ ਲੈ।" ਫਿਰ ਕਿਰਪਾ-ਦ੍ਰਿਸ਼ਟੀ ਦੁਆਰਾ ਨਾਮ ਵਿਚ ਸੁਰਤ ਜੋੜੀ ਸੀ।

ਸਤਿਗੁਰੂ ਕਲਗੀਧਰ ਜੀ ਨੇ ਆਪਣੇ ਮਹਿਲ, ਖ਼ਾਲਸੇ ਦੀ ਮਾਤਾ ਸਾਹਿਬ ਦੇਵਾਂ ਕੌਰ ਜੀ ਦਾ ਕੁਆਰਾ ਡੋਲਾ ਨੌਜਵਾਨ ਅਵਸਥਾ ਵਿਚ ਆਪਣੇ ਪਾਸ ਰੱਖ ਕੇ ਵਿਖਾਇਆ। ਇਸ ਤਰ੍ਹਾਂ ਦੀ ਮਿਸਾਲ ਦੁਨੀਆਂ ਦੇ ਇਤਿਹਾਸ ਵਿਚੋਂ ਕਿਤੇ ਵੀ ਨਹੀਂ ਮਿਲਦੀ।

ਇਸ ਕਾਮ ਨੇ ਸਤਿਗੁਰਾਂ ਉੱਪਰ ਤਾਂ ਆਪਣਾ ਕੀ ਅਸਰ ਪਾਉਣਾ ਹੈ, ਜਿਨ੍ਹਾਂ 'ਤੇ

ਸਤਿਗੁਰੂ ਜੀ ਕਿਰਪਾ-ਦ੍ਰਿਸ਼ਟੀ ਕਰ ਦੇਣ, ਉਨ੍ਹਾਂ 'ਤੇ ਵੀ ਇਹ ਅਸਰ ਨਹੀਂ ਪਾ ਸਕਦਾ। ਜਿਸ ਤਰ੍ਹਾਂ ਭਾਈ ਸੰਤ ਰਾਮ ਆਦਿਕ ਬੇਅੰਤ ਸਿੱਖ-ਸਿੰਘ ਹੋਏ ਹਨ। ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਜਿਨ੍ਹਾਂ ਨੇ ਆਪਣੇ ਸਿੱਖਾਂ ਦੇ ਹਿਰਦਿਆਂ ਵਿਚੋਂ :—

*'ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸ-ਪਰਵਾਰਿਆ ॥'*

[ਰਾਮਕਲੀ ਕੀ ਵਾਰ ਰਾਇ ਬਲਵੰਡਿ....., ਅੰਗ—੯੬੮]

**ਕ੍ਰੋਧੁ** :—ਕਿਸੇ ਅਤਿ ਪਿਆਰੀ ਚੀਜ਼ ਦੇ ਛੋੜਣ ਅਤੇ ਖੁੱਸਣ ਤੋਂ ਮਨ ਨੂੰ ਕਸ਼ਟ ਹੋਣਾ। ਜਿਸ ਕ੍ਰੋਧ ਦੇ ਵੱਸ ਪੈ ਕੇ ਮੱਤ ਮਾਰੀ ਜਾਂਦੀ ਹੈ, ਅੱਖਾਂ ਅਤੇ ਚਿਹਰਾ ਲਾਲ ਹੋ ਜਾਂਦਾ ਹੈ। ਬੁੱਲ੍ਹ ਫਰਕਣ ਲੱਗ ਜਾਂਦੇ ਹਨ, ਆਦਮੀ ਭੁੜਕਣ ਲੱਗ ਜਾਂਦਾ ਹੈ। ਯਥਾ :—

*'ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰਜਤੇ ॥*
*ਬਿਖਯੰਤ ਜੀਵੰ ਵਸੵੰ ਕਰੋਤਿ ਨਿਰਤੵੰ ਕਰੋਤਿ ਜਥਾ ਮਰਕਟਹ ॥'*

[ਸਲੋਕ ਸਹਸਕ੍ਰਿਤੀ ਮਹਲਾ ੫, ਅੰਗ—੧੩੫੮]

ਬਾਂਦਰ ਦੀ ਤਰ੍ਹਾਂ ਨੱਚਣ ਲੱਗ ਜਾਂਦਾ ਹੈ, ਫਿਰ ਡਾਂਗ-ਸੋਟੇ ਨਾਲ ਲੜਾਈ ਸ਼ੁਰੂ ਕਰ ਲੈਂਦਾ ਹੈ। ਪੰਡਿਤ ਗੁਲਾਬ ਸਿੰਘ ਜੀ ਲਿਖਦੇ ਹਨ ਕਿ ਕ੍ਰੋਧ ਇਸ ਤਰ੍ਹਾਂ ਕਹਿੰਦਾ ਹੈ :—

*'ਅੰਧ ਕਰੋਂ ਦ੍ਰਿਗਵੰਤਨ ਕੋ ਸ੍ਰੁਤਵੰਤਨ ਕੋ ਬਧਰੇ ਕਰ ਡਾਰੋਂ ॥.....॥੧੨੫॥'*

[ਪ੍ਰਬੋਧ ਚੰਦ੍ਰ ਨਾਟਕ, ਅੰਕ ਦੂਤੀਆ, ਕ੍ਰਿਤ ਪੰਡਿਤ ਗੁਲਾਬ ਸਿੰਘ]

(ੳ) ਜਿਵੇਂ ਦੱਛ ਪ੍ਰਜਾਪਤਿ ਦੀ ਪੁੱਤਰੀ ਦੁਰਬਾਸ਼ਾ ਰਿਖੀ ਦੇ ਘਰ ਸੀ। ਦੱਛ ਨੇ ਕਿਹਾ ਸੀ, "ਹੇ ਦੁਰਬਾਸ਼ਾ! ਮੇਰੀ ਪੁੱਤਰੀ ਜੇਕਰ ਸੌ ਗੁਨਾਹ ਵੀ ਕਰ ਦੇਵੇ ਤਾਂ ਭੀ ਮੁਆਫ਼ ਕਰ ਦੇਈਂ।" ਕਹਿਣ ਲੱਗਾ, "ਚੰਗਾ।" ਇਹ ਗੁਨਾਹ ਗਿਣਦਾ ਗਿਆ, ਸੌ ਗੁਨਾਹ ਤਾਂ ਮੁਆਫ਼ ਕਰ ਦਿੱਤੇ, ਜਦ ੧੦੧ਵਾਂ ਗੁਨਾਹ ਕੀਤਾ ਤਾਂ ਸਰਾਪ ਦੇ ਕੇ ਭਸਮ ਕਰ ਦਿੱਤੀ।

(ਅ) ਜਦ ਦੁਰਬਾਸ਼ਾ ਰਿਖੀ ਅੰਬਰੀਕ ਰਾਜੇ ਨੂੰ ਸਰਾਪ ਦੇਣ ਲੱਗਾ ਤਾਂ ਅੰਬਰੀਕ ਨੇ ਪ੍ਰਮੇਸ਼ਰ ਨੂੰ ਚੇਤੇ ਕੀਤਾ, ਭਗਵਾਨ ਨੇ ਸੁਦਰਸ਼ਨ ਚੱਕਰ ਭੇਜਿਆ। ਜਿਸ ਤੋਂ ਬਚਣ ਵਾਸਤੇ ਦੁਰਬਾਸ਼ਾ ਰਿਖੀ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਪਾਸ ਗਿਆ, ਪਰ ਕੋਈ ਵੀ ਨਾ ਬਚਾ ਸਕਿਆ। ਅਖੀਰ :—

*'ਆਇ ਪਇਆ ਸਰਣਾਗਤੀ ਮਾਰੀਦਾ ਅੰਬਰੀਕਿ ਛੁਡਾਇਆ।'*

[ਭਾਈ ਗੁਰਦਾਸ ਜੀ, ਵਾਰ-੧੦, ਪਉੜੀ-੪]

ਯਾਦਵਾਂ ਦੀ ਕੁਲ ਨੂੰ ਵੀ ਇਸਨੇ ਹੀ ਸਰਾਪ ਦੇ ਕੇ ਨਾਸ ਕੀਤਾ ਸੀ।

(ੲ) ਇਸੇ ਕ੍ਰੋਧ ਦੇ ਵੱਸ ਹੋ ਕੇ ਹੀ ਨਾਰਦ ਨੇ ਭਗਵਾਨ ਨੂੰ ਸਰਾਪ ਦਿੱਤਾ ਸੀ। ਜਦੋ ਭਗਵਾਨ ਨੇ ਇਸਦਾ ਬਾਂਦਰ ਦਾ ਮੂੰਹ ਲਾਇਆ ਤਾਂ ਇਸਨੇ ਗੁੱਸੇ ਹੋ ਕੇ ਭਗਵਾਨ ਨੂੰ ਸਰਾਪ ਦੇ ਦਿੱਤਾ, "ਜਾਹ! ਤੂੰ ਵੀ ਇਸਤ੍ਰੀ ਪਿੱਛੇ ਰੋਂਦਾ ਫਿਰੇਂਗਾ, ਉਸ ਵੇਲੇ ਬਾਂਦਰ ਹੀ ਤੇਰੇ ਸਹਾਇਤਾ ਕਰਨਗੇ।"

(ਸ) ਕ੍ਰੋਧ ਦੇ ਵੱਸ ਹੋ ਕੇ ਬਿਆਸ ਰਿਖੀ ਨੇ ਲੱਖ ਚੇਲਿਆਂ ਸਮੇਤ ਗਣੇਸ਼ ਜੀ ਦੇ ਬਾਰ-ਬਾਰ ਕਹਿਣ 'ਤੇ ਅੱਕ ਕੇ ਕਿਹਾ ਸੀ, "ਜੋ ਇਥੇ ਮਰੇਗਾ, ਉਹ ਗਧਾ ਬਣੇਗਾ।"

(ਹ) ਸਨਕ ਸਨੰਦਨਾਂ ਨੇ ਵੀ ਜੈ ਤੇ ਬਿਜੈ ਦੇ ਰੋਕਣ 'ਤੇ ਸਰਾਪ ਦਿੱਤਾ ਸੀ ਕਿ ਤੁਸੀਂ ਦੋਵੇਂ ਮਾਤ ਲੋਕ ਵਿਚ ਜਾ ਕੇ ਰਾਖਸ਼ ਬਣੋ।

ਪਰ ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ, ਜਿਨ੍ਹਾਂ ਨੂੰ ਹਬਸ਼ੀਆਂ ਦੇ ਰਾਜੇ ਲਾਜਵਰਦ ਨੇ ਟੋਏ ਵਿਚ ਦੱਬ ਕੇ ਉੱਪਰ ਪੱਥਰ ਰੱਖਿਆ ਅਤੇ ਅੱਗ ਵਿਚ ਬਿਠਾਇਆ, ਪਾਣੀ ਵਿਚ ਡੋਬਿਆ ਸੀ। ਸਤਿਗੁਰੂ ਜੀ ਨੇ ਕ੍ਰੋਧ ਕਰਕੇ ਸਰਾਪ ਦੇਣ ਦੀ ਥਾਂ ਲਾਜਵਰਦ ਨੂੰ ਇਨਸਾਫ਼ ਪਸੰਦ, ਗ਼ਰੀਬਾਂ ਦਾ ਮਦਦਗਾਰ, ਜ਼ੁਲਮ ਕਰਨ ਤੋਂ ਹਟਾ ਕੇ, ਪ੍ਰਭੂ-ਭਗਤੀ ਵਿਚ ਜੋੜ ਕੇ ਨਿਹਾਲ ਕੀਤਾ ਸੀ।

## ਸਾਖੀ : ਠੱਗਾਂ ਨੂੰ ਸਿੱਧੇ ਰਸਤੇ ਪਾਉਣ ਦੀ

ਜਦੋਂ ਸਤਿਗੁਰੂ ਜੀ ਇਕ ਸ਼ਾਹੂਕਾਰ ਦਾ ਰੂਪ ਧਾਰ ਕੇ ਠੱਗਾਂ ਦੇ ਨਗਰ, ਉਹਨਾਂ ਨੂੰ ਤਾਰਨ ਗਏ ਤਾਂ ਇਕ ਚੌਧਰੀ ਠੱਗ ਦੇ ਘਰ ਠਹਿਰੇ, ਉਹਨਾਂ ਇਹ ਸੋਚ ਕੇ ਰੱਖਿਆ ਕਿ ਬਹੁਤ ਸ਼ਾਹੂਕਾਰ ਜਾਪਦੇ ਹਨ, ਰਾਤ ਪਈ ਤੋਂ ਇਹਨਾਂ ਨੂੰ ਮਾਰ ਕੇ ਇਨ੍ਹਾਂ ਪਾਸੋਂ ਸਾਰਾ ਧਨ ਖੋਹ ਲਵਾਂਗੇ। ਪਰ ਸਤਿਗੁਰੂ ਜੀ ਨੇ ਇਤਨੀ ਮਾਇਆ ਵਰਤਾਈ ਕਿ ਰਾਤ ਕਿਸੇ ਨੂੰ ਜਾਗ ਹੀ ਨਾ ਆਈ, ਸਾਰੇ ਸੁੱਤੇ ਹੀ ਰਹਿ ਗਏ। ਤਾਂ ਸਤਿਗੁਰੂ ਜੀ ਅੰਮ੍ਰਿਤ ਵੇਲੇ ਉੱਠ ਕੇ ਆਪਣੇ ਰਸਤੇ ਤੁਰ ਪਏ। ਜਦੋਂ ਦਿਨ ਚੜ੍ਹੇ ਠੱਗ ਜਾਗੇ ਤਾਂ ਕੀ ਦੇਖਿਆ ਕਿ ਰਾਤ ਵਾਲੇ ਸ਼ਾਹੂਕਾਰ ਚਲੇ ਗਏ ਹਨ। ਉਹ ਠੱਗ ਸਤਿਗੁਰੂ ਜੀ ਦਾ ਖੋਜ ਲੱਭ ਕੇ ਪਿੱਛੇ ਚਾਰ ਕੁ ਮੀਲ ਸ਼ਸਤਰ ਲੈ ਕੇ ਮਾਰਨ ਵਾਸਤੇ ਭੱਜੇ ਆਏ। ਜਦੋਂ ਮਾਰਨ ਲੱਗੇ ਤਾਂ ਹਜ਼ੂਰ ਨੇ ਕਿਹਾ, "ਭਾਈ! ਤੁਸੀਂ ਸਾਨੂੰ ਹੁਣ ਮਾਰ ਤਾਂ ਦੇਣਾ ਹੀ ਹੈ, ਪਰ ਦੱਬਿਓ ਨਾ, ਅੱਗ ਨਾਲ ਸਸਕਾਰ ਕਰ ਦਿਓ।" ਠੱਗਾਂ ਨੇ ਕਿਹਾ, "ਇਥੇ ਅੱਗ ਨਹੀਂ ਹੈ।" ਤਾਂ ਸਤਿਗੁਰੂ ਜੀ ਨੇ ਬਲਦੀ ਚਿਖਾ ਵੱਲ ਇਸ਼ਾਰਾ ਕਰਕੇ ਕਿਹਾ, "ਪਹਿਲਾਂ ਉਥੋਂ ਅੱਗ ਲੈ ਆਓ, ਫਿਰ ਸਾਨੂੰ ਮਾਰਿਓ।" ਜਦੋਂ ਦੋ ਠੱਗ ਅੱਗ ਲੈਣ ਵਾਸਤੇ ਗਏ ਤਾਂ ਕੀ ਦੇਖਿਆ ਕਿ ਰਸਤੇ ਵਿਚ

ਇਕ ਮਨੁੱਖ ਨੂੰ ਕੁਝ ਭਿਆਨਕ ਰੂਪ ਵਾਲੇ ਬਹੁਤ ਮਾਰ ਕੁੱਟ ਰਹੇ ਹਨ। ਜਦੋਂ ਅੱਗ ਲੈ ਕੇ ਵਾਪਸ ਆਏ ਤਾਂ ਉਹੀ ਆਦਮੀ ਜਿਹੜਾ ਕੁੱਟਿਆ ਜਾ ਰਿਹਾ ਸੀ, ਬਹੁਤ ਸੁੰਦਰ ਬਿਬਾਨ 'ਤੇ ਚੜ੍ਹਿਆ ਜਾ ਰਿਹਾ ਹੈ। ਇਸ ਤਰ੍ਹਾਂ ਦੇਖ ਕੇ ਪੁੱਛਿਆ ਤਾਂ ਉਸਨੇ ਉੱਤਰ ਦਿੱਤਾ, "ਮੈਂ ਬੜਾ ਪਾਪੀ ਸੀ, ਜਿਸ ਕਰਕੇ ਮੈਨੂੰ ਪਹਿਲਾਂ ਜਮਦੂਤ ਕੁੱਟ ਕੇ ਲਿਜਾ ਰਹੇ ਸਨ, ਪਰ ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ! ਜੋ ਪ੍ਰਮੇਸ਼ਰ ਦਾ ਸਰੂਪ ਹਨ, ਜਦੋਂ ਉਹਨਾਂ ਨੇ ਮੇਰੀ ਬਲਦੀ ਚਿਖਾ ਵੱਲ ਆਪਣੀ ਕਿਰਪਾ-ਦ੍ਰਿਸ਼ਟੀ ਕਰਕੇ ਉਂਗਲ ਦਾ ਇਸ਼ਾਰਾ ਕੀਤਾ ਤਾਂ ਜਮਦੂਤ ਛੱਡ ਕੇ ਭੱਜ ਗਏ ਹਨ, ਹੁਣ ਰਾਮ-ਗਣ ਮੈਨੂੰ ਬਿਬਾਨ ਵਿਚ ਬਿਠਾ ਕੇ ਸਚਖੰਡ ਲਿਜਾ ਰਹੇ ਹਨ। ਇਸ ਤਰ੍ਹਾਂ ਦੱਸ ਕੇ ਉਸਨੇ ਹਜ਼ੂਰ ਨੂੰ ਦੂਰੋਂ ਹੀ ਨਮਸਕਾਰ ਕੀਤੀ ਅਤੇ ਸਚਖੰਡ ਚਲਾ ਗਿਆ। ਐਸਾ ਅਸਚਰਜ ਕੌਤਕ ਵੇਖ ਕੇ ਠੱਗਾਂ ਨੂੰ ਵੀ ਹਜ਼ੂਰ 'ਤੇ ਭਰੋਸਾ ਆ ਗਿਆ। ਉਨ੍ਹਾਂ ਠੱਗਾਂ ਚੋਰਾਂ ਡਾਕੂਆਂ ਨੂੰ ਕ੍ਰੋਧ ਵਿਚ ਆ ਕੇ ਸਰਾਪ ਦੇਣ ਦੀ ਥਾਂ 'ਸਤਿਨਾਮੁ ਵਾਹਿਗੁਰੂ' ਦਾ ਉਪਦੇਸ਼ ਦੇ ਕੇ ਗੁਰਮੁਖ ਬਣਾਇਆ। ਨਗਰ ਵਿਚ ਧਰਮਸਾਲਾ ਬਣਵਾ ਕੇ ਪ੍ਰਭੂ-ਭਗਤੀ ਦੀ ਰੀਤੀ ਤੋਰੀ।

ਦੂਜੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਤਪੇ ਅਤੇ ਖਹਿਰੇ ਜੱਟਾਂ ਦੇ ਕਹਿਣ ਤੋਂ ਖਡੂਰ ਸਾਹਿਬ 'ਚੋਂ ਜਾਣਾ ਕੀਤਾ। ਆਪਣੀ ਨਿਰਾਦਰੀ ਤਾਂ ਸਹਾਰ ਲਈ, ਪਰ ਕ੍ਰੋਧ ਵੱਸ ਹੋ ਕੇ ਕੋਈ ਸਰਾਪ ਨਹੀਂ ਦਿੱਤਾ।

ਤੀਜੇ ਪਾਤਸ਼ਾਹ ਜੀ ਨੇ ਦਾਤੂ ਜੀ ਦੇ ਲੱਤ ਮਾਰਨ ਤੋਂ ਦਾਤੂ ਜੀ ਦਾ ਚਰਨ ਫੜ ਲਿਆ ਅਤੇ ਨਿਮਰਤਾ ਸਹਿਤ ਕਿਹਾ, "ਤੁਹਾਡਾ ਚਰਨ ਕੋਮਲ ਹੈ, ਸਾਡਾ ਸਰੀਰ ਬ੍ਰਿਧ ਹੋਣ ਕਰਕੇ ਕਰੜਾ ਹੈ, ਚਰਨ ਨੂੰ ਸੱਟ ਲੱਗੀ ਹੋਵੇਗੀ, ਕਿਰਪਾ ਕਰਕੇ ਮੁਆਫ਼ੀ ਬਖ਼ਸ਼ੋ।" ਕੋਈ ਸਰਾਪ ਨਹੀਂ ਸੀ ਦਿੱਤਾ।

ਚੌਥੇ ਸਤਿਗੁਰਾਂ ਬਾਬਾ ਸ੍ਰੀ ਚੰਦ ਜੀ ਦੇ ਪੁੱਛਣ ਤੋਂ ਕਿਹਾ ਸੀ, "ਦਾੜ੍ਹਾ ਅਸੀਂ ਤੁਹਾਡੇ ਜੈਸੇ ਮਹਾਂਪੁਰਖਾਂ ਦੇ ਚਰਨ ਸਾਫ਼ ਕਰਨ ਵਾਸਤੇ ਹੀ ਵਧਾਇਆ ਹੈ।" ਇਉਂ ਕਹਿ ਕੇ ਦਾੜ੍ਹੇ ਨਾਲ ਬਾਬਾ ਸ੍ਰੀ ਚੰਦ ਜੀ ਦੇ ਚਰਨ ਸਾਫ਼ ਕਰਨ ਲੱਗ ਪਏ। ਤਾਂ ਬਾਬਾ ਸ੍ਰੀ ਚੰਦ ਜੀ ਨੇ ਕਿਹਾ, "ਆਪ ਇਨ੍ਹਾਂ ਨਿਮਰਤਾ ਆਦਿਕ ਗੁਣਾਂ ਕਰਕੇ ਹੀ ਗੁਰਤਾ ਗੱਦੀ ਦੇ ਮਾਲਕ ਬਣੇ ਹੋ, ਅਸੀਂ ਪੁੱਤਰ ਹੁੰਦੇ ਹੋਏ ਵੀ ਖ਼ਾਲੀ ਰਹਿ ਗਏ ਹਾਂ।"

ਪੰਜਵੇਂ ਪਾਤਸ਼ਾਹ ਜੀ ਨੇ ਤਾਂ ਨਿਮਰਤਾ ਦੀ ਹੱਦ ਹੀ ਮੁਕਾ ਦਿੱਤੀ ਹੈ। ਕੜਕਦੀ ਧੁੱਪ ਵਿਚ ਅੱਗ ਵਰਗੀ ਲਾਲ ਸੁਰਖ਼ ਤੱਤੀ ਤਵੀ 'ਤੇ ਬੈਠ ਕੇ ਤੱਤਾ ਰੇਤਾ ਸੀਸ ਵਿਚ ਪੁਆਇਆ। ਦੇਗ ਵਿਚ ਆਲੂ ਵਾਂਗ ਉਬਲੇ, ਪਰ ਕੋਈ ਸਰਾਪ ਨਹੀਂ ਦਿੱਤਾ। ਜੇ ਚਾਹੁੰਦੇ

ਤਾਂ ਫੁਰਨੇ ਨਾਲ ਹੀ ਸਾਰੇ ਵੈਰੀਆਂ ਨੂੰ ਨਾਸ ਕਰ ਸਕਦੇ ਸਨ। ਸਰਾਪ ਦੇਣ ਦੀ ਥਾਂ ਇਉਂ ਉਚਾਰਿਆ :—

*'ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸਕੇ ਬੈਰਾਈ॥*
*ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ॥੨॥*
*ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥*
*ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ॥੩॥'*

[ਧਨਾਸਰੀ ਮਃ ੫, ਅੰਗ—੬੭੧]

ਹਜ਼ੂਰ ਨੇ ਤੱਤੀ ਤਵੀ 'ਤੇ ਇਉਂ ਚੌਂਕੜਾ ਲਾਇਆ ਸੀ, ਜਿਵੇਂ ਸ੍ਰੀ ਹਰਿਮੰਦਰ ਸਾਹਿਬ ਵਿਚ ਗੁਰਗੱਦੀ 'ਤੇ ਚੌਂਕੜਾ ਲਾ ਕੇ ਬੈਠਦੇ ਹਨ। ਜੋ ਤੱਤਾ ਰੇਤਾ ਸੀਸ ਵਿਚ ਪੈ ਰਿਹਾ ਸੀ, ਉਸਨੂੰ ਚੰਦਨ ਦਾ ਬੂਰ ਸਮਝ ਰਹੇ ਸਨ। ਦੇਗ ਵਿਚ ਉਬਲਦੇ ਹੋਏ ਇਸ ਤਰ੍ਹਾਂ ਸਮਝ ਰਹੇ ਸਨ, ਜਿਵੇਂ ਹਰਿ ਕੀ ਪਉੜੀ 'ਤੇ ਅੰਮ੍ਰਿਤ ਸਰੋਵਰ ਵਿਚ ਟੁੱਭੀਆਂ ਲਾ ਕੇ ਇਸ਼ਨਾਨ ਕਰ ਰਹੇ ਹੋਣ। ਮੀਆਂ ਮੀਰ ਦੇ ਕਹਿਣ 'ਤੇ ਕਿ ਆਪ ਜੀ ਇਤਨਾ ਦੁਖ ਕਿਉਂ ਸਹਾਰ ਰਹੇ ਹੋ, ਮੈਨੂੰ ਆਗਿਆ ਦਿਉ, ਮੈਂ ਇਨ੍ਹਾਂ ਜ਼ਾਲਮਾਂ ਨੂੰ ਸਜ਼ਾਵਾਂ ਦੇਵਾਂ, ਦਿੱਲੀ ਤੇ ਲਾਹੌਰ ਦੀ ਇੱਟ ਨਾਲ ਇੱਟ ਖੜਕਾ ਦੇਵਾਂ। ਹਜ਼ੂਰ ਨੇ ਅਸਮਾਨ ਵੱਲ ਇਸ਼ਾਰਾ ਕੀਤਾ ਤਾਂ ਮੀਆਂ ਮੀਰ ਨੇ ਕੀ ਵੇਖਿਆ, ਬੇਅੰਤ ਸ਼ਹੀਦੀ ਫੌਜਾਂ ਸਤਿਗੁਰਾਂ ਤੋਂ ਆਗਿਆ ਮੰਗ ਰਹੀਆਂ ਹਨ ਕਿ ਆਪ ਜੀ ਆਗਿਆ ਕਰੋ, ਇਨ੍ਹਾਂ ਜ਼ਾਲਮਾਂ ਨੂੰ ਨਾਸ ਕਰ ਦੇਈਏ। ਪਰ ਆਪ ਜੀ ਨੇ ਆਗਿਆ ਨਹੀਂ ਸੀ ਦਿੱਤੀ, ਕਿਹਾ ਸਾਡੇ ਖੇਲ੍ਹ ਵਿਚ ਤੁਸੀਂ ਦਖ਼ਲ ਨਾ ਦਿਉ।

ਜਦ ਧੀਰਮੱਲ ਨੇ ਸੀਹੇਂ ਮਸੰਦ ਪਾਸੋਂ ਨੌਵੇਂ ਪਾਤਸ਼ਾਹ 'ਤੇ ਗੋਲੀ ਚਲਵਾਈ ਸੀ, ਕੰਨ ਕੋਲ ਦੀ ਲੰਘ ਗਈ ਤਾਂ ਹਜ਼ੂਰ ਨੇ ਕੋਈ ਸਰਾਪ ਨਹੀਂ ਦਿੱਤਾ, ਸਗੋਂ ਕਿਹਾ ਸੀ :—

*'ਭਲਾ ਧੀਰਮੱਲਾ ਭਲਾ ਧੀਰਮੱਲਾ।'*

ਦਸਮ ਪਾਤਸ਼ਾਹ ਜੀ ਨੇ ਸਰਬੰਸ ਕੁਰਬਾਨ ਹੋਣ 'ਤੇ ਵੀ ਜ਼ਾਲਮਾਂ ਨੂੰ ਸਰਾਪ ਨਹੀਂ ਦਿੱਤਾ, ਇਕ ਰਸ ਰਹੇ ਸਨ ਅਤੇ ਆਮ ਸੰਸਾਰੀ ਮਨੁੱਖਾਂ ਵਾਂਗ ਹੀ ਕੌਤਕ ਦਿਖਾਉਂਦੇ ਰਹੇ। ਸਬਰੀ ਕਵੀ ਆਪਣੀ ਕਵਿਤਾ ਵਿਚ ਬੜਾ ਸੁੰਦਰ ਲਿਖਦਾ ਹੈ :—

*'ਢਹਿੰਦੇ ਦੇਸ਼ ਦਾ ਜਦੋਂ ਸਹਾਰਾ ਨਹੀਂ ਸੀ,*
*ਉਦੋਂ ਪਿਤਾ ਇਸ ਦੇਸ਼ ਤੋਂ ਵਾਰਿਆ ਮੈਂ।*
*ਮਾਤਾ ਗੁਜਰੀ ਸਰਹੰਦ ਦੇ ਵਿਚ ਗੁਜਰੀ,*
*ਸਮਾਂ ਗੁਜਾਰਿਆ ਜਿਵੇਂ ਗੁਜਾਰਿਆ ਮੈਂ।*

ਚਾਰ ਪੁੱਤਰ ਸਨ ਬਖਸ਼ੇ ਪ੍ਰਮਾਤਮਾ ਨੇ,
ਜੋੜਾ ਜੋੜਾ ਕਰਕੇ ਉਹ ਵੀ ਵਾਰਿਆ ਮੈਂ।
ਮੈਨੂੰ ਮਤ ਸ਼ਹਿਨਸ਼ਾਹ ਤੁਸੀਂ ਕਹੋ ਸਿਖੋ!
ਕਿਸ਼ਤਾਂ ਵਿਚ ਤਾਂ ਕਰਜ਼ਾ ਉਤਾਰਿਆ ਮੈਂ।'

ਲੋਭ :—ਲੋਭ ਨੇ ਹੀ ਵਿਸ਼ਵਾਮਿੱਤਰ ਨੂੰ ਸੂਰ ਬਣਾਇਆ ਸੀ। ਯਥਾ :—

੧. 'ਜਿਉ ਕੂਕਰੁ ਹਰਕਾਇਆ ਧਾਵੈ ਦਹਦਿਸ ਜਾਇ ॥
ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥'

[ਸਿਰੀ ਰਾਗੁ ਮਹਲਾ ੫, ਅੰਗ—੫੦]

੨. 'ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ ॥'

[ਨਟ ਮਹਲਾ ੪, ਅੰਗ—੯੮੩]

ਜਿਵੇਂ ਹਲਕੇ ਕੁੱਤੇ ਦੇ ਮੂੰਹ ਵਿਚੋਂ ਝੱਗ ਨਿਕਲਦੀ ਰਹਿੰਦੀ ਹੈ। ਤਿਵੇਂ ਹੀ ਲੋਭੀ ਪੁਰਸ਼ ਨੂੰ ਜਦ ਕੁਝ ਪ੍ਰਾਪਤ ਨਾ ਹੋਵੇ ਤਾਂ ਨਿੰਦਾ ਰੂਪ ਝੱਗ ਨਿਕਲਦੀ ਹੈ। ਜਿਵੇਂ ਹਲਕਾ ਕੁੱਤਾ ਪਾਣੀ ਤੋਂ ਦੂਰ ਰਹਿੰਦਾ ਹੈ। ਤਿਵੇਂ ਲੋਭੀ ਆਦਮੀ ਸਤਿਸੰਗਤ ਰੂਪ ਸਰੋਵਰ ਦੇ ਨਾਮ ਰੂਪ ਜਲ ਤੋਂ ਦੂਰ ਰਹਿੰਦਾ ਹੈ। ਕਹਿੰਦਾ ਹੈ ਸੰਗਤ ਵਿਚ ਜਾਣਾ ਤਾਂ ਵਿਹਲੇ ਲੋਕਾਂ ਦਾ ਕੰਮ ਹੈ। ਜਿਵੇਂ ਹਲਕੇ ਕੁੱਤੇ ਦੀ ਪੂਛ ਸਿੱਧੀ ਹੁੰਦੀ ਹੈ, ਤਿਵੇਂ ਲੋਭੀ ਆਦਮੀ ਹਰ ਇਕ ਅੱਗੇ ਮੰਗਣ ਨੂੰ ਹੱਥ ਅੱਡੀ ਰੱਖਦਾ ਹੈ, ਸ਼ਰਮ ਨਹੀਂ ਕਰਦਾ। ਜਿਵੇਂ ਹਲਕਾ ਕੁੱਤਾ ਘਰਦਿਆਂ ਅਤੇ ਬਾਹਰਦਿਆਂ ਸਭ ਨੂੰ ਵੱਢਦਾ ਹੈ, ਆਪਣਾ ਪਰਾਇਆ ਨਹੀਂ ਪਛਾਣਦਾ। ਤਿਵੇਂ ਹੀ ਲੋਭੀ ਆਦਮੀ ਭਾਵੇਂ ਕੋਈ ਘਰ ਦਾ ਮਾਂ, ਬਾਪ, ਭੈਣ, ਭਰਾ, ਚਾਚਾ, ਤਾਇਆ ਜਾਂ ਕੋਈ ਵੀ ਰਿਸ਼ਤੇਦਾਰ ਹੋਵੇ, ਹਰ ਇਕ ਨੂੰ ਠੱਗਣ ਤੋਂ ਸੰਕੋਚ ਨਹੀਂ ਕਰਦਾ। ਜਿਵੇਂ ਕਿਸੇ ਲੋਭੀ ਪੰਡਿਤ ਦੇ ਸਿਖਾਉਣ ਤੋਂ ਇਕ ਰਾਜੇ ਨੇ ਆਪਣੇ ਰਾਜ ਪੰਡਿਤ ਤੋਂ ਪੁੱਛਿਆ ਸੀ, "ਪਾਪ ਦਾ ਬਾਪ ਕੌਣ ਹੈ?"*

ਪਰ ਇਹ ਲੋਭ ਸਤਿਗੁਰਾਂ ਦੇ ਨੇੜੇ ਨਹੀਂ ਆ ਸਕਿਆ। ਸਤਿਗੁਰੂ ਨਾਨਕ ਦੇਵ ਜੀ ਤੋਂ ਡਰਦੀ ਹੋਈ ਮਾਇਆ ਬਾਰਾਂ ਕੋਹ ਦੂਰ ਰਹਿੰਦੀ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਛੇ ਕੋਹ ਦੂਰ ਰਹਿੰਦੀ ਸੀ। ਸ੍ਰੀ ਗੁਰੂ ਅਮਰਦਾਸ ਜੀ ਦੇ ਦਰਵਾਜ਼ੇ ਅੱਗੇ ਖੜ੍ਹੀ ਰਹਿੰਦੀ ਸੀ। ਤੀਜੇ ਪਾਤਸ਼ਾਹ ਜੀ ਦਾ ਇਤਨਾ ਤਿਆਗ ਸੀ ਕਿ ਰਸਦਾਂ ਦੇ ਭਰੇ ਗੱਡਿਆ ਦੀਆਂ ਲਾਇਨਾਂ ਲੱਗੀਆਂ ਰਹਿੰਦੀਆਂ ਸਨ, ਪਰ ਆਪ ਜੀ ਇਕ ਦਿਨ ਦੀ ਰਸਦ ਤੋਂ ਵੱਧ ਨਹੀਂ ਸੀ ਲੈਂਦੇ।

* ਇਹ ਸਾਖੀ ਇਸ ਪੋਥੀ ਦੇ ੧੩੦ ਪੰਨੇ 'ਤੇ ਪੜ੍ਹੋ ਜੀ।

ਸਾਰਾ ਦਿਨ ਅਤੁੱਟ ਲੰਗਰ ਵਰਤਦਾ, ਬਚਿਆ ਲੰਗਰ ਨਗਰ ਦੇ ਪਸ਼ੂਆਂ ਨੂੰ ਪਾਇਆ ਜਾਂਦਾ ਅਤੇ ਪਸ਼ੂਆਂ ਤੋਂ ਬਚਿਆ ਲੰਗਰ ਬਿਆਸ ਦਰਿਆ ਵਿਚ ਜਲ-ਜੰਤੂਆਂ ਨੂੰ ਪਾਇਆ ਜਾਂਦਾ ਸੀ। ਰਾਤ ਨੂੰ ਸਭ ਬਰਤਨ ਧੋ ਕੇ ਮੂਧੇ ਮਾਰੇ ਜਾਂਦੇ ਸਨ।

ਨੌਵੇਂ ਪਾਤਸ਼ਾਹ ਜੀ ਨੇ ਮੱਖਣ ਸ਼ਾਹ ਲੁਬਾਣੇ ਤੋਂ ਆਪਣੇ ਘਰ ਦੇ ਸਮਾਨ ਸਮੇਤ ਧੀਰਮੱਲ ਦਾ ਸਾਰਾ ਸਮਾਨ ਵਾਪਸ ਕਰਵਾ ਦਿੱਤਾ ਸੀ। ਇਥੇ ਹੀ ਬੱਸ ਨਹੀਂ! ਸਭ ਤੋਂ ਪਿਆਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਵੀ ਧੀਰਮੱਲ ਲਈ ਬਿਆਸ ਦਰਿਆ ਵਿਚ ਅਸਥਾਪਨ ਕਰ ਦਿੱਤੇ।

ਦਸਵੇਂ ਪਾਤਸ਼ਾਹ ਜੀ ਨੇ ਹੀਰੇ-ਜਵਾਹਰਾਤ ਆਦਿਕਾਂ ਦਾ ਸਾਰਾ ਖ਼ਜ਼ਾਨਾ ਸਤਲੁਜ ਦਰਿਆ ਵਿਚ ਰੋੜ੍ਹ ਦਿੱਤਾ ਸੀ। ਮਾਤਾ ਜੀ ਦੇ ਕਹਿਣ ਤੋਂ ਵੀ ਸਿੱਖਾਂ ਨੂੰ ਪੂਜਾ ਦਾ ਧਾਨ ਬਹੁਤਾ ਨਹੀਂ ਸੀ ਦਿੰਦੇ, ਸਗੋਂ ਬਚਨ ਕਰਦੇ ਹਨ:—

*'ਜੋ ਕੋ ਸਿੰਘ ਪੁਜਾਰੀ ਅਹੈ। ਸੋ ਭੀ ਪੂਜਾ ਬਹੁਤ ਨ ਗਹੈ।੭੨।*
*ਤਨ ਨਿਰਬਾਹ ਮਾਤ੍ਰ ਸੋ ਲੇਵੈ। ਅਧਿਕ ਹੋਇ ਤੌ ਜਹਿੰ ਕਹਿੰ ਦੇਵੈ।'*

[ਰਹਿਤਨਾਮਾ ਭਾਈ ਦੇਸਾ ਸਿੰਘ ਜੀ]

## ਤਿਹ ਘਟਿ ਬ੍ਰਹਮੁ ਨਿਵਾਸਾ ॥੨॥

ਜਿਸਨੂੰ ਇਹ ਕਾਮ, ਕ੍ਰੋਧ, ਲੋਭ, ਮੋਹ ਆਦਿਕ ਛੋਂਹਦੇ ਨਹੀਂ, ਭਾਵ ਜਿਸਦਾ ਨਿਰਵਿਕਾਰ ਜੀਵਨ ਹੈ, ਉਸਦੇ ਹਿਰਦੇ ਵਿਚ ਬ੍ਰਹਮ ਦਾ ਨਿਵਾਸ ਹੁੰਦਾ ਹੈ। ਭਾਵ ਵਾਹਿਗੁਰੂ ਉਸਨੂੰ ਸਾਖਿਆਤਕਾਰ ਹੁੰਦਾ ਹੈ।

ਪ੍ਰਸ਼ਨ:—ਇਹ ਅਵਸਥਾ ਕਿਸਨੂੰ ਪ੍ਰਾਪਤ ਹੁੰਦੀ ਹੈ? ਉੱਤਰ:—

## ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥

ਜਿਸ ਪੁਰਸ਼ 'ਤੇ ਗੁਰਾਂ ਨੇ ਕਿਰਪਾ-ਦ੍ਰਿਸ਼ਟੀ ਕੀਤੀ ਹੈ, ਤਿਸ ਪੁਰਸ਼ ਨੇ ਇਹ ਜੁਗਤੀ ਪਛਾਨਣਾ ਕੀਤੀ ਹੈ।

## ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩॥੧੧॥

ਗੁਰੂ ਜੀ ਕਥਨ ਕਰਦੇ ਹਨ, ਉਹ ਪੁਰਸ਼ ਗੋਬਿੰਦ ਨਾਲ ਇਸ ਤਰ੍ਹਾਂ ਮਿਲ ਜਾਂਦਾ ਹੈ, ਜਿਵੇਂ ਪਾਣੀ ਨਾਲ ਪਾਣੀ ਮਿਲ ਜਾਂਦਾ ਹੈ। ਯਥਾ:—

੧. *'ਜਿਉ ਜਲ ਮਹਿ ਜਲੁ ਆਇ ਖਟਾਨਾ ॥*
*ਤਿਉ ਜੋਤੀ ਸੰਗਿ ਜੋਤਿ ਸਮਾਨਾ ॥'* [ਗਉੜੀ ਸੁਖਮਨੀ ਮਃ ੫, ਅੰਗ—੨੭੮]

੨. 'ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ ॥
ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥੬॥੩॥'

[ਰਾਮਕਲੀ ਸ੍ਰੀ ਕਬੀਰ ਜੀ, ਅੰਗ—੯੬੯]

੩. 'ਜਿਉ ਜਲੁ ਜਲ ਮਹਿ ਪੈਸਿ, ਨ ਨਿਕਸੈ; ਤਿਉ ਢੁਰਿ ਮਿਲਿਓ ਜੁਲਾਹੋ ॥੧॥'

[ਸੋਰਠਿ ਕਬੀਰ ਜੀ, ਅੰਗ—੬੯੨]

੪. 'ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥'

[ਬਿਲਾਵਲੁ ਮਹਲਾ ੫, ਅੰਗ—੮੪੬]

੫. 'ਤੇ ਹਰਿ ਕੇ ਜਨ ਹਰਿ ਸਿਉ ਰਲਿ ਮਿਲੇ,
ਜੈਸੇ ਜਨ ਨਾਨਕ ਸਲਲੈ ਸਲਲ ਮਿਲਾਤਿ ॥੨॥੧॥੮॥'

[ਸਾਰਗ ਮਹਲਾ ੪, ਅੰਗ—੧੨੦੧]

## ਸਾਰੇ ਸ਼ਬਦ ਦਾ ਭਾਵ

ਜਿਨ੍ਹਾਂ ਨੇ ਦੁਖ ਨੂੰ ਸੁਖ ਸਮਝਿਆ ਹੈ। ਸੰਸਾਰੀ (ਮਾਇਕੀ) ਸੁਖਾਂ ਨਾਲ ਉੱਕਾ ਹੀ ਪ੍ਰੇਮ ਨਹੀਂ ਰਿਹਾ। ਜੋ ਨਾ ਕਿਸੇ ਨੂੰ ਭੈ ਦਿੰਦੇ ਹਨ ਅਤੇ ਨਾ ਹੀ ਕਿਸੇ ਦਾ ਭੈ ਮੰਨਦੇ ਹਨ ਅਤੇ ਜੋ ਸੋਨੇ ਤੇ ਮਿੱਟੀ ਨੂੰ ਇਕ ਬਰਾਬਰ ਸਮਝਦੇ ਹਨ। ਜੋ ਕਿਸੇ ਦੀ ਅਣਹੋਈ ਨਿੰਦਿਆ ਵਿਚ ਆਪਣੀ ਜ਼ਬਾਨ ਘਸਾਈ ਨਹੀਂ ਕਰਦੇ ਅਤੇ ਨਾ ਹੀ ਆਪਣੇ ਸੁਆਰਥ ਵਾਸਤੇ ਫੋਕੀ ਉਸਤਤੀ ਕਰਦੇ ਹਨ। ਲੋਭ ਦਾ ਸ਼ਿਕਾਰ ਨਹੀਂ ਹੁੰਦੇ। ਸਬੰਧੀਆਂ, ਧੀਆਂ, ਪੁੱਤਰਾਂ ਆਦਿਕਾਂ ਦਾ ਜਿੰਨ੍ਹਾਂ ਨੂੰ ਮੋਹ ਨਹੀਂ ਰਿਹਾ ਤੇ ਮਾਨ, ਅਪਮਾਨ ਤੋਂ ਬਿਰਤੀ ਉੱਚੀ ਕਰ ਲਈ ਹੈ। ਜਿਨ੍ਹਾਂ ਨੂੰ ਪਦਾਰਥ ਆਏ ਦੀ ਖ਼ੁਸ਼ੀ ਨਹੀਂ, ਗਏ ਦਾ ਸੋਗ ਨਹੀਂ, ਮਰਨ ਦੀ ਚਿੰਤਾ ਨਹੀਂ, ਜੀਵਨ ਦੀ ਕੋਈ ਆਸ ਨਹੀਂ। ਕਾਮ ਆਦਿਕ ਛੋਂਹਦੇ ਤੱਕ ਨਹੀਂ। ਜਿਨ੍ਹਾਂ 'ਤੇ ਸਤਿਗੁਰਾਂ ਨੇ ਕਿਰਪਾ-ਦ੍ਰਿਸ਼ਟੀ ਕੀਤੀ, ਉਹਨਾਂ ਨੇ ਇਹ ਜੁਗਤੀ ਪਛਾਣ ਲਈ ਹੈ। ਜਿਵੇਂ ਨਦੀਆਂ-ਨਾਲਿਆਂ ਦਾ ਪਾਣੀ ਸਮੁੰਦਰ ਵਿਚ ਪੈ ਕੇ ਸਮੁੰਦਰ ਦਾ ਹੀ ਰੂਪ ਬਣ ਜਾਂਦਾ ਹੈ, ਤਿਵੇਂ ਉਹ ਵੀ ਵਾਹਿਗੁਰੂ ਨਾਲ ਮਿਲ ਕੇ ਵਾਹਿਗੁਰੂ ਦਾ ਹੀ ਰੂਪ ਹੋ ਜਾਂਦੇ ਹਨ।

ਆਪਾਂ ਵੀ ਮਹਾਰਾਜ ਸਾਹਿਬ ਅੱਗੇ ਅਰਦਾਸ ਕਰੀਏ, "ਹੇ ਸਤਿਗੁਰੂ ਜੀ! ਸਾਨੂੰ ਵੀ ਕਿਰਪਾ ਕਰਕੇ ਇਹ ਅਵਸਥਾ ਬਖ਼ਸ਼ਿਸ਼ ਕਰੋ।"

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

## ੨੨.

## ਸੋਰਠਿ ਮਹਲਾ ੫ ਘਰੁ ੨ ਅਸਟਪਦੀਆ

### ੧ੴ ਸਤਿਗੁਰ ਪ੍ਰਸਾਦਿ ॥ [ਅੰਗ–੬੪੧]

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

ਪ੍ਰਮਾਤਮਾ ਦੀ ਕੀਰਤੀ ਤੋਂ ਬਿਨਾਂ ਹੋਰ ਸਭ ਕਰਮਾਂ ਦੀ ਨਿਸਫਲਤਾ ਦਿਖਾਉਂਦੇ ਹਨ :—

**ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥**
**ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥੧॥**

ਇਨ੍ਹਾਂ ਜੀਵਾਂ ਨੇ ਵਿਆਕਰਣ ਆਦਿਕਾਂ ਦਾ ਪਾਠ ਪੜ੍ਹਿਆ ਹੈ ਅਤੇ ਵੇਦਾਂ ਦਾ ਵਿਚਾਰ ਕੀਤਾ ਹੈ। **ਨਿਵਲਿ** = ਨੇਤੀ-ਧੋਤੀ ਆਦਿਕ ਕਰਮ ਵੀ ਕੀਤੇ ਹਨ, ਭੁਯੰਗਮਾਂ ਨਾੜੀ ਦੁਆਰਾ ਪ੍ਰਾਣ ਵੀ ਦਸਮ ਦੁਆਰ ਵਿਚ ਸਾਧਨਾ ਕੀਤੇ, ਭਾਵ ਦਸਮ ਦੁਆਰ ਵਿਚ ਪ੍ਰਾਣ ਵੀ ਚੜ੍ਹਾਉਣਾ ਕੀਤੇ। ਪਰ **ਪੰਚ ਜਨਾ ਸਿਉ** = ਪੰਜ ਕਾਮ, ਕ੍ਰੋਧ ਆਦਿਕਾਂ ਨਾਲੋਂ, ਇਨ੍ਹਾਂ ਜੀਵਾਂ ਦਾ ਸਬੰਧ ਨਾ ਟੁੱਟਿਆ, ਸਗੋਂ ਅਧਿਕ ਹੰਗਤਾ ਵਾਲੀ ਬੁੱਧੀ ਕਰਕੇ ਜੀਵ **ਬਾਧੇ** = ਬੰਨ੍ਹੇ ਗਏ ਹਨ।

### ਸਾਖੀ : ਮਛੰਦਰ ਨਾਥ ਦੀ

ਗੋਰਖ ਨਾਥ ਦਾ ਗੁਰੂ ਮਛੰਦਰ ਨਾਥ ਵਿਸ਼ੇ ਸੁਖ ਵਾਸਤੇ ਸੰਗਲਾਦੀਪ ਦੇ ਅਮਰੂ ਰਾਜੇ ਦੀ ਮੁਰਦਾ ਦੇਹ ਵਿਚ ਪ੍ਰਵੇਸ਼ ਹੋ ਕੇ ਵਿਸ਼ੇ ਭੋਗ ਰਿਹਾ ਸੀ। ਬਾਲ ਗੁੰਦਾਈ ਨੇ ਗੋਰਖ ਨੂੰ ਤਾਹਨਾ ਮਾਰਿਆ ਕਿ ਵੱਡਾ-ਭੁਣਿਆ ਫਿਰਦਾ ਹੈਂ, ਤੇਰਾ ਗੁਰੂ ਕੀ ਕਰਦਾ ਹੈ ? ਤਾਂ ਗੋਰਖ ਨੇ ਸੰਗਲਾਦੀਪ ਵਿਚ ਜਾ ਕੇ ਜੋ ਰਾਜੇ ਦੀ ਸਭਾ ਵਿਚ ਤਬਲਾ ਵਜਾਉਂਦਾ ਹੁੰਦਾ ਸੀ, ਉਸਦੀ ਸੇਵਾ ਕਰਕੇ ਉਸ ਪਾਸੋਂ ਜੋੜੀ ਸਿਖੀ। ਇਕ ਦਿਨ ਆਪ ਜੋੜੀ ਵਾਲੇ ਉਸਤਾਦ ਨੂੰ ਬੇਨਤੀ ਕਰਕੇ ਗੋਰਖ ਨਾਥ ਆਪਣੇ ਮੁੰਦਰਾਂ ਵਾਲੇ ਕੰਨ ਕੱਪੜੇ ਨਾਲ ਢੱਕ ਕੇ* ਰਾਜੇ

---

* ਰਾਜੇ ਨੇ ਪਾਬੰਦੀ ਲਾਈ ਹੋਈ ਸੀ ਕਿ ਕੋਈ ਕੰਨ ਪਾਟਾ ਜੋਗੀ ਮੇਰੀ ਸਭਾ ਅਤੇ ਮਹਿਲਾਂ ਵਿਚ ਨਾ ਆਵੇ। ਇਸ ਕਰਕੇ ਗੋਰਖ ਨਾਥ ਸਿੱਧਾ ਨਾ ਜਾ ਸਕਿਆ, ਜੋੜੀ ਸਿੱਖਣੀ ਪਈ। ਉਸ ਦਿਨ ਤੋਂ ਜੋਗੀਆਂ ਵਿਚ ਕੰਨ ਢੱਕਣ ਦੀ ਰੀਤੀ ਚੱਲੀ ਹੈ।

ਦੀ ਸਭਾ ਵਿਚ ਚਲਾ ਗਿਆ ਅਤੇ ਜੋੜੀ ਵਜਾਉਂਦੇ ਨੇ ਛਾਪ ਲਾ ਕੇ ਕਿਹਾ :—

*'ਜਾਗ ਮਛੰਦਰਾ ਗੋਰਖ ਆਏ।'*

ਤਾਂ ਮਛੰਦਰ ਨਾਥ ਨੂੰ ਸ਼ਰਮਿੰਦਾ ਹੋ ਕੇ ਆਪਣੀ ਅਸਲੀ ਦੇਹ ਵਿਚ ਆਉਣਾ ਪਿਆ। ਫਿਰ ਗੋਰਖ ਨਾਥ ਆਪਣੇ ਗੁਰੂ ਮਛੰਦਰ ਨਾਥ ਨੂੰ ਸਤਿਗੁਰੂ ਨਾਨਕ ਦੇਵ ਜੀ ਪਾਸ ਲਿਆਇਆ, ਤਾਂ ਸਤਿਗੁਰੂ ਜੀ ਨੇ ਇਸ ਸ਼ਬਦ ਦੁਆਰਾ ਉਪਦੇਸ਼ ਬਖ਼ਸ਼ਿਆ :—

*'ਸੁਣਿ ਮਾਛਿੰਦ੍ਰਾ ਨਾਨਕੁ ਬੋਲੈ ॥ ਵਸਗਤਿ ਪੰਚ ਕਰੇ ਨਹ ਡੋਲੈ ॥'*

[ਰਾਮਕਲੀ ਮਹਲਾ ੧, ਅੰਗ—੮੭੭]

ਸੋ, ਦਸਮ ਦੁਆਰ ਦੀ ਪ੍ਰਾਪਤੀ ਹੋਣ ਤੋਂ ਵੀ ਮਨ ਨਿਰਮਲ ਨਹੀਂ ਹੁੰਦਾ। ਯਥਾ :—

*'ਮਨੁ ਨਿਰਮਲੁ ਨਹੀ ਦਸਵੈ ਦੁਆਰ ॥ ਭ੍ਰਮਿ ਭ੍ਰਮਿ ਆਵੈ ਮੂੜਾ ਵਾਰੋ ਵਾਰ ॥੧॥'*

[ਬਸੰਤੁ ਮਹਲਾ ੩, ਅੰਗ—੧੧੬੯]

**ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥**

**ਮੈ** = ਮਮਤਾ ਦੇ ਸਹਿਤ ਹੋ ਕੇ ਇਨ੍ਹਾਂ ਜੀਵਾਂ ਨੇ ਅਨੇਕਾਂ ਹੀ ਕਰਮ ਕੀਤੇ ਹਨ। ਪਰ ਇਸ ਵਿਧੀ ਕਰਕੇ ਪਿਆਰੇ ਪ੍ਰਭੂ ਨਾਲ ਮਿਲਿਆ ਨਹੀਂ ਜਾਂਦਾ।

ਪ੍ਰਸ਼ਨ :—ਫਿਰ ਸੁਆਮੀ ਨਾਲ ਮਿਲਾਪ ਕਿਵੇਂ ਹੋਵੇ ?

ਉੱਤਰ :—ਇਉਂ ਬੇਨਤੀਆਂ ਕਰੇ :—

**ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥ਰਹਾਉ॥**

ਹੇ ਸੁਆਮੀ ਪ੍ਰਮਾਤਮਾ! ਮੈਂ ਹਾਰ ਕੇ ਆਪ ਜੀ ਦੇ ਸਤਿਸੰਗਤ ਦੁਆਰੇ 'ਤੇ ਪਿਆ ਹਾਂ, ਆਪ ਮੈਨੂੰ ਵਿਵੇਕ ਵਾਲੀ ਬੁੱਧੀ **ਦੀਜੈ** = ਦੇਣਾ ਕਰੋ ॥ਰਹਾਉ॥

**ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ ॥**

ਮੋਨੀ ਹੋ ਗਿਆ, **ਕਰ** = ਹੱਥਾਂ ਨੂੰ **ਪਾਤੀ** = ਪਾਤਰ ਬਣਾ ਕੇ ਫਿਰਦਾ ਰਿਹਾ ਅਤੇ ਨੰਗਾ ਹੋ ਕੇ ਜੰਗਲਾਂ ਵਿਚ ਵੀ ਫਿਰਦਾ ਰਿਹਾ।

**ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ ॥੨॥**

ਚਾਹੇ ਤੀਰਥਾਂ ਦੇ **ਤਟ** = ਕਿਨਾਰਿਆਂ ਪਰ, ਚਾਹੇ ਸਾਰੀ ਪ੍ਰਿਥਵੀ 'ਤੇ **ਭ੍ਰਮਿਓ** = ਫਿਰਦਾ ਰਿਹਾ, ਪਰ ਇਸ ਕਰਕੇ ਦੁਬਿਧਾ ਵੱਲੋਂ ਛੁਟਕਾਰਾ ਨਹੀਂ ਹੁੰਦਾ ॥੨॥

**ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ ॥**
**ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥੩॥**

ਮਨ ਦੀਆਂ ਕਾਮਨਾ ਅਨੁਸਾਰ ਚਾਹੇ ਤੀਰਥਾਂ ਪਰ ਜਾ ਕੇ ਵੱਸਿਆ ਹੈ, ਵਾ :—ਚਾਹੇ **ਮਨਕਾਮਨਾ** = ਮਨੀਕਰਨ ਤੀਰਥ ਪਰ ਜਾ ਕੇ ਵੱਸਿਆ ਹੈ। ਤੇ ਚਾਹੇ ਸਿਰ 'ਤੇ ਕਾਂਸ਼ੀ ਦਾ ਕਲਵੱਤ੍ਰ (ਆਰਾ) ਧਾਰ ਲਿਆ ਹੈ। ਇਸ ਵਿਧੀ ਕਰਕੇ ਵੀ ਮਨ ਦੀ ਮੈਲ ਨਹੀਂ ਉੱਤਰਦੀ, ਜੇਕਰ ਚਾਹੇ ਐਸੇ ਲੱਖਾਂ ਹੀ ਜਤਨ ਕਰੇ।

ਕਾਂਸ਼ੀ ਵਿਚ ਇਕ ਆਰਾ ਸੀ, ਬ੍ਰਾਹਮਣਾਂ ਨੇ ਲੋਕਾਂ ਨੂੰ ਇਹ ਕਹਿਣਾ, "ਜਿਹੜਾ ਇਸ ਆਰੇ ਨਾਲ ਸਰੀਰ ਨੂੰ ਚਿਰਵਾ ਲਵੇਗਾ, ਉਹ ਮੁਕਤ ਹੋ ਜਾਵੇਗਾ।" ਉਸ ਪਾਸੋਂ ਸਭ ਕੁਝ ਦਾਨ ਵਿਚ ਲੈ ਲੈਣਾ ਅਤੇ ਉਸਨੂੰ ਮੁਕਤੀ ਦਾ ਲਾਲਚ ਦੇ ਕੇ ਚੀਰ ਦੇਣਾ। ਅੰਗਰੇਜ਼ਾਂ ਨੇ ਇਹ ਆਰਾ ਇਸ ਤਰ੍ਹਾਂ ਕਹਿ ਕੇ ਬੰਦ ਕਰਵਾਇਆ ਸੀ, "ਹੇ ਬ੍ਰਾਹਮਣੋ! ਤੁਹਾਡੀਆਂ ਵਹੀਆਂ ਦੱਸਦੀਆਂ ਹਨ ਕਿ ਤੁਹਾਡੇ ਬ੍ਰਾਹਮਣਾਂ ਵਿਚੋਂ ਕਿਸੇ ਨੇ ਵੀ ਆਪਣੇ ਆਪ ਨੂੰ ਨਹੀਂ ਚਿਰਵਾਇਆ, ਕੀ ਤੁਹਾਨੂੰ ਨਹੀਂ ਮੁਕਤੀ ਚਾਹੀਦੀ ?"

**ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ ॥**
**ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ ॥੪॥**

ਚਾਹੇ **ਕਨਿਕ** = ਸੋਨਾ ਅਤੇ **ਕਾਮਿਨੀ** = ਇਸਤ੍ਰੀ, ਵਾ :—**ਕਨਿਕ ਕਾਮਿਨੀ** = ਸੋਨੇ ਰੰਗੀ ਇਸਤ੍ਰੀ ਦਾਨ ਕਰੇ, ਵਾ :—ਸੋਨੇ ਦੀ ਇਸਤ੍ਰੀ ਸੁਨਿਆਰਿਆਂ ਤੋਂ ਬਣਵਾ ਕੇ ਦਾਨ ਕਰੇ, ਵਾ :—ਸੋਨੇ ਦੇ ਗਹਿਣਿਆਂ ਨਾਲ ਇਸਤ੍ਰੀ ਨੂੰ ਸ਼ਿੰਗਾਰ ਕੇ ਦਾਨ ਕਰੇ।*

**ਹੈ** + **ਵਰ** = ਸ੍ਰੇਸ਼ਟ ਘੋੜੇ, **ਗੈ** + **ਵਰ** = ਸ੍ਰੇਸ਼ਟ ਹਾਥੀ ਇਤਿਆਦਿਕ ਬਹੁਤ ਪ੍ਰਕਾਰ ਦਾ ਦਾਨ **ਦਾਤਾਰਾ** = ਦੇਣਾ ਕਰੇ। ਅੰਨ, ਕੱਪੜਾ, ਪ੍ਰਿਥਵੀ ਵੀ ਚਾਹੇ ਬਹੁਤ ਅਰਪਣਾ ਕਰੇ, ਇਨ੍ਹਾਂ ਦੁਆਰੇ ਹਰੀ-ਪ੍ਰਮਾਤਮਾ ਨਹੀਂ ਮਿਲਦਾ। ਗੁਰਮਤਿ ਵਿਚ ਦਾਨ ਲਈ ਇਹ ਆਗਿਆ ਹੈ :—

*'ਖੇਤੁ ਪਛਾਣੈ ਬੀਜੈ ਦਾਨੁ ॥ ਸੋ ਖੜ੍ਹੀ ਦਰਗਹ ਪਰਵਾਣੁ ॥'*

[ਸਲੋਕ ਮਹਲਾ ੧, ਅੰਗ—੧੨੪੫]

ਗੁਰਸਿੱਖਾਂ ਵਿਚ ਛੋਲੇ ਚਬਾਉਣ ਦੀ ਸੇਵਾ ਲੱਖਾਂ ਹੋਮ ਤੇ ਯੱਗ ਦਾ ਫਲ, ਜੋ ਲੋਕ

---

* ਅਮੀਰ ਲੋਕ ਇਸਤ੍ਰੀ ਨੂੰ ਗਹਿਣਿਆਂ ਨਾਲ ਸ਼ਿੰਗਾਰ ਕੇ ਬ੍ਰਾਹਮਣਾਂ ਨੂੰ ਦਾਨ ਕਰਦੇ, ਫਿਰ ਬ੍ਰਾਹਮਣਾਂ ਤੋਂ ਮੂੰਹ ਮੰਗਿਆ ਮੁੱਲ ਦੇ ਕੇ ਵਾਪਸ ਲੈ ਲੈਂਦੇ ਸਨ।

ਭੋਗ ਹਨ, ਉਨ੍ਹਾਂ ਤੋਂ ਸ੍ਰੇਸ਼ਟ ਹੈ। ਯਥਾ :—

੧. *'ਹੋਮ ਜਗ ਲਖ ਭੋਗ ਚਣੇ ਚਬਾਵਣੀ।'*

[ਭਾਈ ਗੁਰਦਾਸ ਜੀ, ਵਾਰ-੧੪, ਪਉੜੀ-੧੯]

੨. *'ਲਾਖ ਅਰਬ ਖਰਬ ਦੀਨੋ ਦਾਨੁ ॥ ਜਾ ਮਨਿ ਵਸਿਓ ਹਰਿ ਕੋ ਨਾਮੁ ॥੧॥'*

[ਗਉੜੀ ਮਹਲਾ ੫, ਅੰਗ—੨੦੨]

ਪ੍ਰਮੇਸ਼ਰ ਦੇ ਮਾਰਗ ਚੱਲਣ ਵਾਲੇ ਭੁੱਖੇ ਸਿੱਖ ਨੂੰ ਜੋ ਭੋਜਨ ਖਿਲਾਉਣਾ ਹੈ, ਇਹ ਦੇਵਤਿਆਂ ਨੂੰ ਪ੍ਰਸੰਨ ਕਰਨ ਨਮਿੱਤ ਅੱਗ ਵਿਚ ਹੋਮ ਕਰਨ ਨਾਲੋਂ ਸ੍ਰੇਸ਼ਟ ਹੈ।

ਅੱਗ ਨੂੰ ਦੇਵਤਿਆਂ ਦਾ ਮੂੰਹ ਅਤੇ ਜੀਭ ਕਹਿੰਦੇ ਹਨ, ਪਰ ਸਾਰੇ ਦੇਵਤੇ ਬ੍ਰਹਮ ਸਮੇਤ 'ਹਰਿ ਨਾਮ' ਦਾ ਉਚਾਰਨ ਸੁਣ ਕੇ ਪ੍ਰਸੰਨ ਹੁੰਦੇ ਹਨ, ਨਾਮ ਜਪਣ ਵਾਲੇ ਛੁਧਾਤੁਰ ਦੇ ਮੂੰਹ ਵਿਚ ਅੰਨ ਪਾਉਣਾ ਇਹ ਬ੍ਰਹਮ ਹੋਮ ਹੈ, ਜਿਸ ਵਿਚ ਅੰਨ ਦੀ ਅਹੂਤੀ ਪੈਂਦੀ ਹੈ ਤੇ ਜੀਭ ਨਾਮ ਉਚਾਰਨ ਵਾਲੀ ਹੋਣ ਕਰਕੇ ਉਹ ਅਹੂਤੀ ਬ੍ਰਹਮ ਨੂੰ ਪਹੁੰਚਦੀ ਹੈ, ਬ੍ਰਹਮ ਦੇ ਪ੍ਰਸੰਨ ਹੋਣ ਨਾਲ ਸਾਰਾ ਬ੍ਰਹਮੰਡ ਪ੍ਰਸੰਨ ਹੁੰਦਾ ਹੈ।

ਸਾਧਸੰਗਤ ਦੀ ਜਠਰਾ-ਅਗਨੀ ਵਿਚ ਭੋਜਨ ਦੀਆਂ ਅਹੂਤੀਆਂ ਰੂਪ ਹੋਮ ਗੁਰਮਤਿ ਵਿਖੇ ਲੰਗਰ ਦੀ ਸੂਰਤ ਵਿਚ ਸਦਾ ਹੁੰਦਾ ਹੈ।

**ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ ॥**
**ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥੫॥**

ਚਾਹੇ **ਅਰਚਾ** = ਮੂਰਤੀ ਦਾ ਪੂਜਨ ਕਰੇ, ਵਾ :—ਪੂਜਾ ਵੀ ਕਰੇ ਅਤੇ **ਅਰਚਾ** = ਚੰਦਨ ਦਾ ਛਿੜਕਾਅ ਕਰੇ। ਚਾਹੇ ਡੰਡਉਤ ਬੰਦਨਾ ਕਰੇ, ਚਾਹੇ ਸੰਧਿਆ ਆਦਿਕ ਛੇ ਕਰਮਾਂ* ਨੂੰ **ਰਤੁ** = ਪ੍ਰੀਤੀ ਨਾਲ ਕਰਦਾ ਰਹਿੰਦਾ ਹੈ। **ਹਉ ਹਉ ਕਰਤ** = ਮੈਂ-ਮੈਂ ਦੇ ਕਰਨੇ ਕਰਕੇ ਸਗੋਂ ਬੰਧਨਾਂ ਵਿਚ ਪੈ ਰਿਹਾ ਹੈ। ਇਸ ਜੁਗਤੀ ਕਰਕੇ ਵੀ ਉਹ ਪ੍ਰਮਾਤਮਾ ਮਿਲਦਾ ਨਹੀਂ ਹੈ ॥੫॥

---

* ਬ੍ਰਾਹਮਣ ਦੇ ਛੇ ਕਰਮ :—੧. ਪੜ੍ਹਨਾ, ੨. ਪੜ੍ਹਾਉਣਾ, ੩. ਯੱਗ ਕਰਨਾ, ੪. ਯੱਗ ਕਰਾਉਣਾ, ੫. ਦਾਨ ਦੇਣਾ, ੬. ਦਾਨ ਲੈਣਾ।

ਬ੍ਰਾਹਮਣ ਦੇ ਨਿੱਤ ਕਰਮ :—

*'ਹੋਮ[੧], ਸੰਧਯਾ[੨], ਜਪੁ[੩], ਸ਼ਨਾਨ[੪], ਪੰਚਮ ਪੂਜ[੫] ਅਖਿੱਤ।*
*ਦੇਵ ਅਰਚਨ[੬] ਹੈ ਖਸ਼ਟਮੋ, ਖਟਹਿ ਕਰਮ ਇਹ ਨਿੱਤ।'*

['ਬ੍ਰਹਮਣ' ਸ਼ਬਦ ਦੀ ਟੂਕ, ਸਮ ਅਰਥ ਕੋਸ਼, ਪੰਨਾ—੩੫੯]

**ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ॥**
**ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ॥੬॥**

ਜੋਗ ਸਿੱਧੀ ਵਾਸਤੇ ਚੁਰਾਸੀ ਪ੍ਰਕਾਰ ਦੇ ਜੋ ਆਸਣ ਹਨ, ਚਾਹੇ ਇਨ੍ਹਾਂ ਨੂੰ ਵੀ ਬਾਰ-ਬਾਰ ਕਰਦਾ ਰਿਹਾ। ਜੋਗ ਦੇ ਬਲ ਕਰਕੇ ਵੱਡੀ ਉਮਰਾ ਕਰ ਲਈ, ਪਰ ਹਰੀ ਨਾਲ **ਸੰਗੁ** = ਸਬੰਧ ਨਾ ਗ੍ਰਹਿਣ ਕੀਤਾ, ਇਸ ਕਰਕੇ ਬਾਰ-ਬਾਰ ਜੰਮਦਾ ਅਤੇ ਮਰਦਾ ਰਿਹਾ॥੬॥

**ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ॥**
**ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ॥੭॥**

**ਰਾਜ ਲੀਲਾ** = ਸ਼ਿਕਾਰ ਆਦਿਕ ਖੇਡਣੇ, ਰਾਜਿਆਂ ਵਾਲੀ ਰਚਨਾ ਬਣਾ ਬੈਠਣਾ ਅਤੇ **ਅਫਾਰਾ** = ਅਮੋੜ ਹੁਕਮ ਸਭਨਾਂ ਉੱਤੇ ਚਲਾਉਣਾ ਕੀਤਾ। ਸੋਹਣੀਆਂ ਸੇਜਾਂ ਅਤੇ ਚੰਦਨ ਆਦਿਕ ਸੁਗੰਧੀਆਂ ਦਾ ਚੁਆ ਕੇ ਛਿੜਕਣਾ, ਇਹ ਸਭ ਸਮੱਗਰੀਆਂ **ਘੋਰ** = ਭਿਆਨਕ ਕੁੰਭੀ ਨਰਕ ਦਾ ਦਰਵਾਜਾ ਹਨ। ਭਾਵ ਹਰੀ ਨਾਮ ਤੋਂ ਬਿਨਾਂ ਹੋਰ ਸਭ ਕਰਮ ਨਰਕਾਂ ਦੀ ਪ੍ਰਾਪਤੀ ਕਰਾਉਣ ਵਾਲੇ ਹਨ।

## ਸਾਖੀ : ਫੁੱਲਾਂ ਦੀ ਸੇਜ 'ਤੇ ਸੌਣ ਵਾਲੀ ਗੋਲੀ ਦੀ

ਇਕ ਰਾਜਾ ਹਰ ਰੋਜ਼ ਆਪਣੇ ਪਲੰਘ 'ਤੇ ਤਾਜ਼ੇ ਫੁੱਲਾਂ ਦੀ ਸੇਜਾ ਵਿਛਾ ਕੇ ਅਰਾਮ ਕਰਿਆ ਕਰਦਾ ਸੀ। ਇਕ ਦਿਨ ਗੋਲੀ ਰਾਜੇ ਦੇ ਮਹਿਲਾਂ ਵਿਚ ਝਾੜੂ ਦੇ ਰਹੀ ਸੀ, ਜੋ ਹਰ ਰੋਜ਼ ਸਫ਼ਾਈ ਕਰਨ ਆਇਆ ਕਰਦੀ ਸੀ। ਝਾੜੂ ਦਿੰਦਿਆਂ ਫੁੱਲਾਂ ਦੀ ਬਹੁਤ ਮਿੱਠੀ ਸੁਗੰਧੀ ਗੋਲੀ ਨੂੰ ਆਈ। ਰਾਜੇ ਦੀ ਸੇਜਾ ਵੱਲ ਵੇਖ ਕੇ ਸੋਚਿਆ, "ਰਾਜਾ ਤਾਂ ਹਰ ਰੋਜ਼ ਇਸ ਫੁੱਲਾਂ ਦੀ ਸੇਜਾ ਉੱਪਰ ਅਰਾਮ ਕਰਦਾ ਹੈ, ਅੱਜ ਮੈਂ ਵੀ ਵੇਖਾਂ ਕਿ ਇਸ ਸੇਜਾ ਉੱਪਰ ਪੈਣ ਦਾ ਕਿਤਨਾ ਕੁ ਅਨੰਦ ਹੈ, ਹੁਣ ਕੋਈ ਦੇਖ ਵੀ ਨਹੀਂ ਰਿਹਾ, ਮੈਂ ਇਕੱਲੀ ਹਾਂ।" ਇਹ ਵਿਚਾਰ ਕੇ ਗੋਲੀ ਲੇਟ ਗਈ। ਨਰਮ ਸੇਜਾ ਅਤੇ ਫੁੱਲਾਂ ਦੀ ਸੁਗੰਧੀ ਕਰਕੇ ਗੋਲੀ ਨੂੰ ਨੀਂਦ ਆ ਗਈ। ਉਧਰੋਂ ਰਾਜਾ ਆ ਗਿਆ, ਗੋਲੀ ਨੂੰ ਆਪਣੀ ਸੇਜਾ ਉੱਪਰ ਲੇਟੀ ਹੋਈ ਵੇਖ ਕੇ ਬਹੁਤ ਕ੍ਰੋਧਵਾਨ ਹੋਇਆ ਅਤੇ ਸੋਟੀਆਂ ਦੀ ਮਾਰ ਮਰਵਾਈ। ਮਾਰ ਪੈਣ ਤੋਂ ਗੋਲੀ ਪਹਿਲਾਂ ਰੋਈ ਅਤੇ ਫਿਰ ਹੱਸ ਪਈ, ਰਾਜਾ ਇਹ ਵੇਖ ਕੇ ਬੜਾ ਹੈਰਾਨ ਹੋਇਆ। ਗੋਲੀ ਨੂੰ ਰੋਣ ਅਤੇ ਹੱਸਣ ਦਾ ਕਾਰਨ ਪੁੱਛਿਆ। ਗੋਲੀ ਨੇ ਉੱਤਰ ਦਿੱਤਾ, "ਹੇ ਰਾਜਨ! ਰੋਈ ਮੈਂ ਤਾਂ ਹਾਂ ਕਿ ਮੈਨੂੰ ਸੋਟੀਆਂ ਵੱਜੀਆਂ ਹਨ, ਦਰਦ ਹੋਈ ਹੈ ਅਤੇ ਹੱਸੀ ਇਸ ਲਈ

ਹਾਂ ਕਿ ਮੈਂ ਤਾਂ ਥੋੜ੍ਹਾ ਕੁ ਸਮਾਂ ਇਸ ਸੇਜਾ ਉੱਪਰ ਲੇਟੀ ਹਾਂ, ਜਿਸ ਕਰਕੇ ਮੈਨੂੰ ਇਤਨੀ ਸਜ਼ਾ ਮਿਲੀ ਹੈ, ਪਰ ਹੇ ਰਾਜਨ! ਤੁਸੀਂ ਤਾਂ ਹਰ ਰੋਜ਼ ਇਸ ਫੁੱਲਾਂ ਦੀ ਸੇਜਾ ਉਪਰ ਘੰਟਿਆ ਬੱਧੀ ਅਰਾਮ ਕਰਦੇ ਹੋ, ਤੁਹਾਡਾ ਕੀ ਹਾਲ ਹੋਵੇਗਾ ?"

ਸੋ, ਪ੍ਰਮਾਤਮਾ ਦੇ ਸਿਮਰਨ ਤੋਂ ਬਿਨਾਂ ਇਹ ਸਾਰੇ ਸੁਖ ਵੀ ਦੁਖਦਾਇਕ ਬਣ ਜਾਂਦੇ ਹਨ। ਜਥਾ :—

੧. *'ਜਨਮੰ ਤ ਮਰਣੰ ਹਰਖੰ ਤ ਸੋਗੰ ਭੋਗੰ ਤ ਰੋਗੰ ॥'*

[ਸਲੋਕ ਸਹਸਕ੍ਰਿਤੀ ਮਹਲਾ ੫, ਅੰਗ—੧੩੫੫]

੨. *'ਦੁਖੁ ਦਾਰੂ ਸੁਖੁ ਰੋਗੁ ਭਇਆ..... ॥'*

[ਆਸਾ ਦੀ ਵਾਰ ਮਹਲਾ ੧, ਅੰਗ—੪੬੯]

ਪ੍ਰਸ਼ਨ :—ਫਿਰ ਸਾਨੂੰ ਕਿਹੜਾ ਕਰਮ ਕਰਨਾ ਸ੍ਰੇਸ਼ਟ ਹੈ ? ਉੱਤਰ :—

**ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥**
**ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥੮॥**

ਸਤਿਸੰਗਤ ਦੁਆਰਾ ਜੋ ਹਰੀ ਦੀ ਕੀਰਤੀ ਕਰਨੀ ਹੈ, ਇਹੋ ਕਰਮਾਂ ਵਿਚ **ਸਿਰਿ** = ਸ਼੍ਰੋਮਣੀ ਕਰਮ ਹੈ। ਇਹ ਕਰਮ ਕਰਨਾ ਉਸਨੂੰ ਪ੍ਰਾਪਤ ਹੋਇਆ ਹੈ, ਜਿਸਨੂੰ **ਪੁਰਬ** = ਪੂਰਬਲੇ ਲਿਖੇ ਹੋਏ ਸ੍ਰੇਸ਼ਟ ਕਰਮਾਂ ਦਾ ਲਹਿਣਾ ਪ੍ਰਾਪਤ ਹੋਇਆ ਹੈ ॥੮॥

**ਤੇਰੋ ਸੇਵਕੁ ਇਹ ਰੰਗਿ ਮਾਤਾ ॥**
**ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ,**
**ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥ਰਹਾਉ ਦੂਜਾ ॥੧॥੩॥**

ਤਿਸੁ ਵਾਹਿਗੁਰੂ ਦਾ ਸੇਵਕ ਹੀ ਇਸ ਰੰਗ ਵਿਚ ਮਸਤ ਹੋਇਆ ਹੈ। ਦੀਨ ਪੁਰਸ਼ਾਂ ਦੇ ਦੁਖਾਂ ਨੂੰ ਭੰਜਨ ਵਾਲਾ ਪ੍ਰਮੇਸ਼ਰ, ਜਿਸ ਉੱਤੇ ਕ੍ਰਿਪਾਲੂ ਹੋਇਆ ਹੈ, ਉਸਦਾ ਇਹ ਮਨ ਹਰਿ-ਹਰਿ ਦੇ ਕੀਰਤਨ ਵਿਚ ਰੱਤਿਆ ਗਿਆ ਹੈ ॥੧॥੩॥

**ਰਹਾਉ ਦੂਜਾ** = ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਸਾਰੇ ਸ਼ਬਦ ਵਿਚ ਸਾਧਨਾਂ ਦਾ ਵਰਣਨ ਕਰਕੇ ਦੱਸਿਆ ਹੈ, ਅਤੇ ਆਖ਼ਰੀ ਦੋ ਤੁਕਾਂ ਵਿਚ ਸਾਰੇ ਸ਼ਬਦ ਦਾ ਭਾਵ ਇਹ ਦੱਸਿਆ ਹੈ ਕਿ ਨਾਮ ਤੋਂ ਬਿਨਾਂ ਜੋ ਵੀ ਸਾਧਨ ਹਨ, ਸਭ ਨਿਸਫਲ ਹਨ। ਜੇਕਰ ਨਾਲ ਨਾਮ ਜਪਿਆ ਹੈ ਤਾਂ ਸਫਲ ਹਨ, ਇਸ ਲਈ ਰਹਾਉ ਦੂਜਾ ਲਿਖਿਆ ਹੈ। ਜਥਾ :—

'ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤ੍ਰ ਹਹਿ,
ਜੋ ਬੋਲਹਿ ਹਰਿ ਹਰਿ ਰਾਮ ਨਾਮੁ ਹਰਿ ਸਾਤੇ ॥'

[ਰਾਗੁ ਸੋਰਠਿ ਵਾਰ ਮਹਲੇ ੪ ਕੀ, ਅੰਗ—੬੪੮]

ਨਾਮ ਤੋਂ ਬਿਨਾਂ ਸਾਧਨ ਇੰਵ ਹਨ, ਜਿਵੇਂ ਕੋਈ ਏਕਾ ਤਾਂ ਨਾ ਲਿਖੇ ਪਰ ਸਿਫ਼ਰਾਂ ਲਾਈ ਜਾਵੇ, ਉਹਨਾਂ ਸਿਫ਼ਰਾਂ ਦੀ ਕੋਈ ਵੁਕਤ ਨਹੀਂ। ਪਰ ਜੇਕਰ ਇਕ ਨਾਲ ਲਾ ਦੇਈਏ ਤਾਂ ਸਿਫ਼ਰ ਦੀ ਕੀਮਤ ੧੦-੧੦ ਗੁਣਾਂ ਵਧਦੀ ਜਾਂਦੀ ਹੈ। ਇਸੇ ਤਰ੍ਹਾਂ ਹੀ ਜੇਕਰ ਨਾਮ ਜਪਿਆ ਜਾਵੇ ਤਾਂ ਸਾਧਨ ਸਫਲੇ ਹਨ, ਨਹੀਂ ਤਾਂ ਕਿਸੇ ਅਰਥ ਨਹੀਂ ਹਨ। ਉਹ ਟਾਹਣਾਂ ਨੂੰ ਪਾਣੀ ਸਿੰਜਣ ਵਾਂਗ ਸਮਝੋ, ਜੇਕਰ ਮੁੱਢ ਨੂੰ ਪਾਣੀ ਨਹੀਂ ਦਿੰਦਾ ਤਾਂ ਕੋਈ ਲਾਭ ਨਹੀਂ ਹੈ। ਜਾਂ ਇਉਂ ਸਮਝ ਲਓ ਕਿ ਜਿਵੇਂ ਲਾੜੇ ਤੋਂ ਬਿਨਾਂ ਜੰਞ ਵਿਅਰਥ ਹੁੰਦੀ ਹੈ, ਤਿਵੇਂ ਨਾਮ ਤੋਂ ਬਿਨਾਂ ਹੋਰ ਸਾਧਨ ਵੀ ਵਿਅਰਥ ਹੀ ਹਨ। ਯਥਾ :—

੧. 'ਕਹਾ ਭਇਓ ਤੀਰਥ ਬ੍ਰਤ ਕੀਏ ਰਾਮ ਸਰਨਿ ਨਹੀ ਆਵੈ ॥
ਜੋਗ ਜਗ ਨਿਹਫਲ ਤਿਹ ਮਾਨਉ ਜੋ ਪ੍ਰਭ ਜਸੁ ਬਿਸਰਾਵੈ ॥੧॥'

[ਬਿਲਾਵਲੁ ਮਹਲਾ ੯, ਅੰਗ—੮੩੦-੩੧]

੨. 'ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ ਕਟਾਇ ॥
ਤਨੁ ਮਨੁ ਸਮਧਾ ਜੇ ਕਰੀ ਅਨਦਿਨੁ ਅਗਨਿ ਜਲਾਇ ॥
ਹਰਿ ਨਾਮੈ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ ॥੨॥
ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ ॥
ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ ਨ ਜਾਇ ॥
ਹਰਿ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ ॥੩॥'

[ਸਿਰੀ ਰਾਗੁ ਮਹਲਾ ੧, ਅੰਗ—੬੨]

੩. 'ਕੰਚਨਾ ਬਹੁ ਦਤ ਕਰਾ ॥ ਭੂਮਿ ਦਾਨੁ ਅਰਪਿ ਧਰਾ ॥
ਮਨ ਅਨਿਕ ਸੋਚ ਪਵਿਤ੍ਰ ਕਰਤ ॥
ਨਾਹੀ ਰੇ ਨਾਮ ਤੁਲਿ ਮਨ ਚਰਨ ਕਮਲ ਲਾਗੇ ॥੧॥ਰਹਾਉ॥
ਚਾਰਿ ਬੇਦ ਜਿਹਵ ਭਨੇ ॥ ਦਸ ਅਸਟ ਖਸਟ ਸ੍ਰਵਨ ਸੁਨੇ ॥
ਨਹੀ ਤੁਲਿ ਗੋਬਿਦ ਨਾਮ ਧੁਨੇ ॥ ਮਨ ਚਰਨ ਕਮਲ ਲਾਗੇ ॥੧॥
ਬਰਤ ਸੰਧਿ ਸੋਚ ਚਾਰ ॥ ਕ੍ਰਿਆ ਕੁੰਟ ਨਿਰਾਹਾਰ ॥
ਅਪਰਸ ਕਰਤ ਪਾਕਸਾਰ ॥ ਨਿਵਲੀ ਕਰਮ ਬਹੁ ਬਿਸਥਾਰ ॥
ਧੂਪ ਦੀਪ ਕਰਤੇ ਹਰਿ ਨਾਮ ਤੁਲਿ ਨ ਲਾਗੇ ॥'

[ਸਾਰਗ ਮਹਲਾ ੫, ਅੰਗ—੧੨੨੯]

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥

